 

੧ਓ ਵਾਹਿਗੁਰੂ ਜੀ ਕੀ ਫ਼ਤਹ ॥

# ਸਿੱਖ ਇਤਿਹਾਸ ਬਾਰੇ

ਡਾ. ਗੰਡਾ ਸਿੰਘ

ਧਰਮ ਪ੍ਰਚਾਰ ਕਮੇਟੀ
ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਅੰਮ੍ਰਿਤਸਰ

ਖ਼ਾਲਸਾ ਜੀ ਦੇ ੩੦੦ ਸਾਲਾ ਪੁਰਬ ਨੂੰ ਸਮਰਪਿਤ




ੴ ਵਾਹਿਗੁਰੂ ਜੀ ਕੀ ਫ਼ਤਹ ॥

# ਸਿੱਖ ਇਤਿਹਾਸ ਬਾਰੇ

ਡਾ. ਗੰਡਾ ਸਿੰਘ

ਧਰਮ ਪ੍ਰਚਾਰ ਕਮੇਟੀ ਸ਼੍ਰੀ ਅੰਮ੍ਰਿਤਸਰ

ਸ਼੍ਰੋਮਣੀ ਕਮੇਟੀ ਦੀ ੩੦੦ ਪੁਸਤਕਾਂ ਛਾਪਣ ਦੀ ਲੜੀ ਨੂੰ ਸਮਰਪਿਤ

# ਤਤਕਰਾ

# ਭੂਮਿਕਾ

ਪ੍ਰੋ: ਗੰਡਾ ਸਿੰਘ ਦਾ ਜਨਮ ਸ: ਜਵਾਲਾ ਸਿੰਘ, ਪਿੰਡ ਪੁਰ ਹੀਰਾਂ ਹੁਸ਼ਿਆਰਪੁਰ ਦੇ ਘਰ, 4 ਨਵੰਬਰ 1901 ਈ: ਵਿੱਚ ਹੋਇਆ। ਆਪ ਜੀ ਨੇ ਸਕੂਲ ਦੀ ਪੜ੍ਹਾਈ ਪਿੱਛੋਂ ਫੌਜ ਦੀ ਮੁਲਾਜ਼ਮਤ ਕੀਤੀ, ਅਬਾਦਾਨ ਅਤੇ ਅਰਬ ਦੇਸ਼ਾਂ ਵੱਲ ਰਹਿਣ ਕਰਕੇ ਫ਼ਾਰਸੀ ਦਾ ਅਭਿਆਸ ਚੰਗਾ ਹੋ ਗਿਆ। ਆਪ ਜੀ ਨੂੰ ਇਸ ਸਮੇਂ, ਸਿੱਖ ਇਹਿਤਾਸ ਪੜ੍ਹਨ ਦੀ ਚੇਟਕ ਲੱਗੀ। ਰਸਾਲਾ "ਫੁਲਵਾੜੀ" ਵਿੱਚ ਉਸ ਵੇਲੇ ਸ: ਕਰਮ ਸਿੰਘ ਹਿਸਟੋਰੀਅਨ ਦੇ ਲੇਖ ਛਾਪੇ ਜਾ ਰਹੇ ਸਨ, ਉਨ੍ਹਾਂ ਨੂੰ ਪੜ੍ਹ ਕੇ ਆਪ ਦੀ ਇੱਛਾ ਹੋਰ ਪ੍ਰਬਲ ਹੋਈ ਅਤੇ ਲੇਖ ਲਿਖਣੇ ਆਰੰਭ ਕੀਤੇ।

ਫੌਜ ਵਿੱਚੋਂ ਆਕੇ, ਕੁੱਝ ਸਮਾਂ ਲਾਹੌਰ "ਫੁਲਵਾੜੀ" ਵਿੱਚ ਕੰਮ ਕੀਤਾ। ਏਥੇ ਆਪ ਸ: ਕਰਮ ਸਿੰਘ ਜੀ ਦੇ ਕੰਮ ਤੇ ਉਨ੍ਹਾਂ ਬਾਰੇ ਚਰਚਾ ਤੋਂ ਹੋਰ ਪ੍ਰਭਾਵਤ ਹੋਏ। ਫਿਰ "ਖਾਲਸਾ ਕਾਲਜ" ਸਰਵਿਸ ਪ੍ਰਾਪਤ ਹੋਈ, ਉਸ ਵੇਲੇ ਨੌਜਵਾਨਾਂ ਨੂੰ ਫੌਜੀ ਟ੍ਰੇਨਿੰਗ ਦੇਣ ਦੀ ਲੋੜ ਸੀ। ਉਨ੍ਹਾਂ ਨੂੰ ਸੈਨਿਕ ਬਣਨ ਦੀ ਟ੍ਰੇਨਿੰਗ ਵੀ ਦਿੱਤੀ ਅਤੇ ਆਪਣੀ ਵਿੱਦਿਅਕ ਯੋਗਤਾ ਵੀ ਵਧਾਈ। ਇਤਿਹਾਸ ਦੇ ਮਹਿਕਮੇ ਦੀ ਸੰਭਾਲ ਵੀ ਕੀਤੀ ਅਤੇ ਪੜ੍ਹਣ ਦਾ ਲਾਭ ਵੀ ਉਠਾਇਆ, ਇੰਝ ਨਾਲੋ ਨਾਲ ਆਪਣੀ ਲਿਆਕਤ ਵਿੱਚ ਵੀ ਵਾਧਾ ਕਰਦੇ ਗਏ। ਇਸ ਤਰ੍ਹਾਂ ਮੇਹਨਤ ਨਾਲ ਆਪਣੇ ਆਪ ਨੂੰ ਉਸਾਰਿਆ।

ਦੇਸ਼ ਦੀ ਵੰਡ ਪਿੱਛੋਂ, ਰਿਆਸਤਾਂ ਦੀ ਯੂਨੀਅਨ ਬਣਾਈ ਗਈ। ਉਸ ਵੇਲੇ "ਪੈਪਸੂ" ਦੇ ਮੁੱਖ ਮੰਤਰੀ ਸ: ਗਿਆਨ ਸਿੰਘ ਰਾੜਾ ਵਾਲਾ ਨੇ ਸਾਰੀਆਂ ਰਿਆਸਤਾਂ ਦੇ ਉੱਘੇ ਤੇ ਵੱਡੇ ਮੁਸਲਮਾਨ ਖ਼ਲੀਫਿਆਂ ਆਦਿ ਦੇ ਖਾਨਦਾਨਾਂ ਦੀਆਂ ਲਾਇਬਰੇਰੀਆਂ ਦੀਆਂ ਪੁਸਤਕਾਂ ਦੀ ਸੰਭਾਲ ਲਈ 'ਡਾਇਰੈਕਟਰ' ਆਫ ਆਰਕਾਈਵਜ਼ ਲਗਾਇਆ, ਹਿੰਮਤ ਨਾਲ ਪੁਸਤਕਾਂ ਸੰਭਾਲੀਆਂ, ਉਨ੍ਹਾਂ ਦੀ ਸੰਭਾਲ ਅਤੇ ਮਹਿਕਮਾ ਆਰਕਾਈਵਜ਼ ਦੇ ਡਾਇਰੈਕਟਰ ਵਜੋਂ ਆਪ ਦੀ ਕਾਰਗੁਜ਼ਾਰੀ ਸਦਕਾ ਸਰਕਾਰੀ ਲਾਇਬ੍ਰੇਰੀ ਵੀ ਵਧੀ ਫੁੱਲੀ, ਉਨ੍ਹਾਂ ਦੀ ਆਪਣੀ ਲਾਇਬ੍ਰੇਰੀ ਨੂੰ ਵੀ ਭਾਗ ਲੱਗੇ, ਜਿਸ ਦਾ ਵੱਡਾ ਭਾਗ ਇਸ ਵੇਲੇ 'ਪੰਜਾਬੀ ਯੂਨੀਵਰਸਿਟੀ' ਪਾਸ ਹੈ।

ਆਪ ਜੀ ਨੇ ਕੁੱਝ ਸਮਾਂ ਪੰਜਾਬੀ ਮਹਿਕਮੇ ਦੇ ਡਾਇਰੈਕਟਰ ਦੇ ਤੌਰ ਤੇ ਕੰਮ ਵੀ ਕੀਤਾ। ਕੁਝ ਚਿਰ "ਖਾਲਸਾ ਕਾਲਜ, ਪਟਿਆਲਾ" ਦੇ ਪ੍ਰਿੰਸੀਪਲ ਦੇ ਤੌਰ ਤੇ

ਵੀ ਸੇਵਾ ਕੀਤੀ।

ਪੰਜਾਬੀ ਯੂਨੀਵਰਸਿਟੀ ਬਣ ਜਾਣ ਪਿੱਛੋਂ ਇਤਿਹਾਸ-ਖੋਜ ਮਹਿਕਮੇ ਦੇ ਮੁਖੀ ਬਣੇ। ਕਈ ਸਾਲ "ਪੰਜਾਬ ਪਾਸਟ ਐਂਡ ਪਰੈਜ਼ੈਂਟ" (ਅੰਗ੍ਰੇਜ਼ੀ ਵਿੱਚ) ਰਸਾਲਾ ਕੱਢਿਆ। ਇਤਿਹਾਸ ਖੋਜ ਦੇ ਹੋਰ ਉੱਤਮ ਕੰਮ ਕੀਤੇ ਵੀ ਤੇ ਹੋਰਨਾਂ ਤੋਂ ਕਰਾਏ ਵੀ।

ਮੇਹਨਤ ਤੇ ਲਗਨ ਵਾਲੇ ਆਪ ਜੀ ਜੈਸੇ ਬਹੁਤ ਘੱਟ ਹੀ ਕਰਿੰਦੇ ਮਿਲਦੇ ਹਨ। ਆਪ ਜੀ ਨੂੰ ਫਾਰਸੀ ਪੜ੍ਹਨ ਤੇ ਲਿਖਣ ਦਾ ਚੰਗਾ ਅਭਿਆਸ ਸੀ । ਇਸ ਲਈ ਫਾਰਸੀ ਤਵਾਰੀਖਾਂ ਵਿੱਚੋਂ, ਸਿੱਖ ਇਤਿਹਾਸ ਬਾਰੇ, ਹਾਲਾਤ ਲੱਭ ਕੇ 'ਕੁਝ ਪੁਰਾਤਨ ਸਿੱਖ ਇਤਿਹਾਸਕ ਪੱਤਰੇ' ਛਾਪੇ। ਫਿਰ ਸਿੱਖ ਇਤਿਹਾਸ ਦੇ ਵੱਖੋ-ਵੱਖਰੇ ਪੱਖਾਂ ਬਾਰੇ ਲੇਖ ਲਿਖੇ, ਜਿਨ੍ਹਾਂ ਦੇ ਸੰਗ੍ਰਹਿ ਕਰਕੇ, ਪੁਸਤਕਾਂ 'ਸਿੱਖ ਇਹਿਤਾਸ ਬਾਰੇ' ਅਤੇ ਦੂਜੀ 'ਸਿੱਖ ਇਤਿਹਾਸ ਵੱਲ'ਪੇਸ਼ ਕੀਤੀਆਂ। ਭਾਈ ਵੀਰ ਸਿੰਘ ਜੀ ਦੇ ਬਜ਼ੁਰਗ "ਕੌੜਾ ਮੱਲ" ਬਾਰੇ ਪੁਸਤਕ ਲਿਖੀ। "ਸ਼ਾਮ ਸਿੰਘ ਅਟਾਰੀ ਵਾਲਾ", 'ਕੂਕਿਆਂ ਦੀ ਵਿੱਥਿਆ' ਆਦਿ ਪੁਸਤਕਾਂ ਵੀ ਛਪਵਾਈਆਂ। ਆਪ ਜੀ ਦਾ ਸਾਰਾ ਜੀਵਨ ਮਿਹਨਤੀ ਅਤੇ ਘਾਲਣਾ ਭਰਿਆ ਰਿਹਾ ਹੈ। ਆਪ ਜੀ ਦੀਆਂ ਲਿਖਤ ਇਹ ਤਿੰਨੇ ਪੁਸਤਕਾਂ, 'ਸਿੱਖ ਇਤਿਹਾਸ ਬਾਰੇ ', 'ਸਿੱਖ ਇਤਿਹਾਸ ਵੱਲ', 'ਕੁਝ ਕੁ ਪੁਰਾਤਨ ਸਿੱਖ ਇਤਿਹਾਸਕ ਪੱਤਰੇ' ਤਿੰਨ ਸੌ ਸਾਲਾ ਖਾਲਸਾ ਪੁਰਬ ਵੇਲੇ ਛਾਪੀਆਂ ਜਾ ਰਹੀਆਂ ਹਨ।

੨੮ ਸਤੰਬਰ ੧੯੯੮ ਗਿਆਨੀ ਗੁਰਦਿੱਤ ਸਿੰਘ

# ਆਰੰਭਕ ਸ਼ਬਦ

'ਸਿਖ ਇਤਿਹਾਸ ਬਾਰੇਂ ਲੇਖਾਂ ਦੀ ਦੂਸਰੀ ਛਾਪ ਪਾਠਕਾਂ ਦੇ ਹਥ ਵਿਚ ਹੈ । ਪਹਿਲੀ ਵਾਰੀ ਇਹ ਸੰਗ੍ਰਹਿ ਪ੍ਰੋਫ਼ੈਸਰ ਮੋਹਨ ਸਿੰਘ, ਐਮ.ਏ.ਦੀ ਪਰੇਰਨਾ ਨਾਲ ਸੰਨ ੧੯੪੨ ਵਿਚ ਪ੍ਰਕਾਸ਼ਤ ਹੋਇਆ ਸੀ। ਸੰਗਤਾਂ ਵਿਚ ਸਿੱਖ ਇਤਿਹਾਸ ਲਈ ਦਿਨੋ ਦਿਨ ਵਧ ਰਹੇ ਪ੍ਰੇਮ ਦੇ ਕਾਰਣ ਹੁਣ ਇਹ ਦੂਸਰੀ ਵਾਰ ਪ੍ਰਕਾਸ਼ਤ ਹੋ ਰਿਹਾ ਹੈ।

ਇਸ ਛਾਪ ਵਿਚ ਦੋ ਖਾਸ ਵਾਧੇ ਕੀਤੇ ਗਏ ਹਨ। ਪਿਛਲੀ ਵਾਰੀ ਮਹਾਰਾਜਾ ਦਲੀਪ ਸਿੰਘ ਦੀਆਂ ਦੋ ਚਿੱਠੀਆਂ ਹੀ ਪ੍ਰਕਾਸ਼ਤ ਹੋਈਆਂ ਸਨ। ਇਸ ਵਾਰ ਇਕ ਹੋਰ ਚਿਠੀ ਵਧਾ ਦਿਤੀ ਗਈ ਹੈ ਜੋ ਆਪ ਨੇ ਇੰਗਲਸਤਾਨ ਤੋਂ ੨੫ ਮਾਰਚ ਸੰਨ ੧੮੮੬ ਨੂੰ ਆਪਣੇ ਪਿਆਰੇ ਦੇਸ- ਵਾਸੀਆਂ' ਦੇ ਨਾਮ ਲਿਖੀ ਸੀ। ਇਸ ਤੋਂ ਬਿਨਾਂ ਇਸ ਵਿਚ ਗੁਰੂ ਗਬਿੰਦ ਸਿੰਘ ਜੀ ਵਲੋਂ ਬਾਦਸ਼ਾਹ ਔਰੰਗਜ਼ੇਬ ਦੇ ਨਾਮ ਲਿਖੀ ਇਕ ਚਿਠੀ ਦੇ ਉਘੜੇ ਦੁਘੜੇ ਫ਼ਾਰਸੀ ਬੰਦ ਅਤੇ ਸ੍ਰੀ ਸ਼ਿਵਾਜੀ ਵੱਲੋਂ ਮਿਰਜ਼ਾ ਰਾਜਾ ਜੈ ਸਿੰਘ ਨੇ ਨਾਮ ਫ਼ਾਰਸੀ ਚਿਠੀ ਅਤੇ ਉਨ੍ਹਾਂ ਦੇ ਪੰਜਾਬੀ ਉਲਥੇ ਦਿੱਤੇ ਜਾ ਰਹੇ ਹਨ । ਇਹ ਦੋਵੇਂ ਚਿਠੀਆਂ ਇਕ ਥਾਂ ਕਿਵੇਂ ਇਕੱਠੀਆਂ ਹੋ ਗਈਆਂ, ਇਸ ਦਾ ਵੇਰਵਾ ਇਨ੍ਹਾਂ ਦੇ ਆਰੰਭ ਵਿਚ ਦੇ ਦਿਤਾ ਗਿਆ ਹੈ । ਇਨ੍ਹਾਂ ਵਿਚ ਉਸ ਜ਼ਮਾਨੇ ਦੇ ਰਾਜਸੀ ਵਲਵਲੇ ਉਛਾਲੇ ਮਾਰ ਰਹੇ ਦਿਸਦੇ ਹਨ ਜੋ ਅਜ ਕਲ ਕੇ ਹਾਲਾਤ ਨਾਲ ਮਿਲਦੇ ਜੁਲਦੇ ਹਨ। ਅਸ ਹੈ ਕਿ ਪੰਜਾਬੀ ਪਾਠਕ ਇਨ੍ਹਾਂ ਨੂੰ ਦਿਲ ਚਸਪੀ ਨਾਲ ਪੜ੍ਹਨਗੇ।

ਮੈਂ ਆਪਣੇ ਮਿਤਰ ਪ੍ਰੋਫ਼ੈਸਰ ਪ੍ਰੀਤਮ ਸਿੰਘ, ਐਮ .ਏ .ਸਿਖ ਨੈਸ਼ਨਲ ਕਾਲਜ ਲਾਹੌਰ ਦਾ, ਜਿਨ੍ਹਾਂ ਨੇ ਗੁਰੂ ਗੋਬਿੰਦ ਸਿੰਘ ਅਤੇ ਸ਼ਿਵਾਜੀ ਦੀਆਂ ਚਿਠੀਆਂ ਵਾਲੇ ਲੇਖ ਵਿਚ ਕਈ ਇਕ ਲਾਭਦਾਇਕ ਸਲਾਹਾਂ ਦਿੱਤੀਆਂ ਹਨ, ਦਿਲੋਂ ਧੰਨਵਾਦੀ ਹਾਂ।

ਖਾਲਸਾ ਕਾਲਜ , ਅੰਮ੍ਰਿਤਸਰ , ਗੰਡਾ ਸਿੰਘ

੫ ਮਈ ੧੯੪੬ ।

# ਗੁਰੂ ਅਰਜਨ ਦੀ ਸ਼ਹਾਦਤ

ਗੁਰੂ ਅਰਜਨ ਸਾਹਿਬ ਦੀ ਸ਼ਹੀਦੀ ਦਾ ਕੇਵਲ ਤੇ ਅਸਲੀ ਕਾਰਨ ਚੰਦੂ ਲਾਲ ਦੀ ਉਨ੍ਹਾਂ ਨਾਲ ਦੁਸ਼ਮਨੀ ਹੀ ਨਹੀਂ ਸੀ ਬਲਕਿ ਉਨ੍ਹਾਂ ਦੇ ਧਾਂਰਮਕ ਪਰਚਾਰ ਦੇ ਕਾਰਣ ਦਿਨੋ ਦਿਨ ਹਿੰਦੂਆਂ ਮੁਸਲਮਾਨਾਂ ਦੇ ਜ਼ਿਆਦਾ ਤੋਂ ਜ਼ਿਆਦਾ ਸਿੱਖ ਬਣੀ ਜਾ ਰਹੇ ਹੋਣ ਕਰਕੇ ਜਹਾਂਗੀਰ ਬਾਦਸ਼ਾਹ ਦਾ ਧਾਰਮਕ ਤਅੱਸਬ ਸੀ।

ਜਹਾਂਗੀਰ ਵੱਡੀ ਉਮਰ ਵਿਚ ਭਾਵੇਂ ਜ਼ਰਾ ਖੁੱਲ੍ਹ - ਦਿਲਾ ਹੋ ਗਿਆਸੀ ਪਰ ਚੜ੍ਹਦੀ ਉਮਰੇ ਇਕ ਤਅੱਸਬੀ ਮੁਸਲਮਾਨ ਸੀ, ਜਿਸ ਗੱਲ ਦੀ ਗਵਾਹੀ ਲਈ ਉਸ ਦੀ ਲਿਖਤ ਵਿਚੋਂ ਬਹੁਤ ਸਾਰੇ ਹਵਾਲੇ ਦਿੱਤੇ ਜਾ ਸਕਦੇ ਹਨ। ਉਹ ਇਸਲਾਮ ਤੋਂ ਬਿਨਾਂ ਕਿਸੇ ਹੋਰ ਧਰਮ ਦੇ ਮੰਨਣ ਵਾਲਿਆਂ ਨੂੰ ਬਿਲਕੁਲ ਚੰਗਾ ਨਹੀਂ ਸੀ ਸਮਝਦਾ ਜਾਪਦਾ, ਕਿਉਂਕਿ ਆਪਣੀ ਲਿਖਤ ਵਿਚ ਉਹ ਦੂਜਿਆਂ ਨੂੰ ਗਾਲ੍ਹੀਆਂ ਕੱਢਣੋਂ ਭੀ ਸੰਕੋਚ ਨਹੀਂ ਕਰਦਾ , ਜੋ ਕਿ ਇਤਨੇ ਵੱਡੇ ਬਾਦਸ਼ਾਹ ਨੂੰ ਕਦਾਚਿਤ ਨਹੀਂ ਸੋਭਦਾ। ਦੂਜੇ ਧਰਮਾਂ ਵਾਲਿਆਂ ਨੂੰ ਮੁਸਲਮਾਨ ਬਣਾਉਣ ਦੀ ਉਸ ਦੇ ਦਿਲ ਵਿਚ ਡਾਢੀ ਲਾਲਸਾ ਦਿੱਸਦੀ ਹੈ। ਸਿੱਖ ਧਰਮ ਸਬੰਧੀ ਉਹ ਸੁਣ ਚੁਕਿਆ ਹੋਇਆ ਸੀ ਤੇ ਉਹ ਇਹ ਨਹੀਂ ਸੀ ਚਾਹੁੰਦਾ ਕਿ ਪਵਿਤ੍ਰਤਾ ਤੇ ਵਡਿਆਈ ਵਾਲੇ ਬੰਦੇ ਇਸਲਾਮ ਤੋਂ ਬਿਨਾਂ ਕਿਸੇ ਦੂਜੇ ਮਤ ਵਿਚ ਭੀ ਹੋਣ । ਇਸ ਕਰਕੇ ਉਹ ਕਿਤਨੇ ਚਿਰ ਤੋਂ ਗੁਰੂ ਅਰਜਨ ਸਾਹਿਬ ਨੂੰ ਇਸਲਾਮ ਵਿਚ ਲਿਆਉਣ ਦਾ ਖਿਆਲ ਧਾਰੀ ਬੈਠਾ ਸੀ, ਪਰ ਮੌਕਾ ਹੱਥ ਆਉਂਦਾ ਨਹੀਂ ਸੀ ਦਿਸਦਾ। ਉਹ ਇਹ ਕਿਸੇ ਬਹਾਨੇ ਦੀ ਆੜ ਵਿਚ ਕਰਨਾ ਚਾਹੁੰਦਾ ਸੀ ਤੇ ਹਰ ਵੇਲੇ ਉਸ ਦੀ ਭਾਲ ਵਿਚ ਸੀ ਜੋ ਉਸ ਨੂੰ ਖੁਸਰੋ ਦੀ ਬਗਾਵਤ ਵੇਲੇ ਮਿਲ ਗਿਆ। ਚੰਦੂ ਦੀ ਕਹੀ ਜਾਂਦੀ ਦੁਸ਼ਮਨੀ ਕੋਈ ਜ਼ਿਆਦਾ ਅਰਥ ਨਹੀਂ ਰੱਖਦੀ । ਹਾਂ ਉਸ ਦਾ ਹਥ ਕੇਵਲ ਗੁਰੂ ਅਰਜਨ ਸਾਹਿਬ ਦੇ ਖੁਸਰੋ ਨੂੰ ਤਿਲਕ ਦੇਣ ਯਾ ਉਸ ਦੇ ਹੱਕ ਵਿਚ ਦੁਆ ਕਰਨ ਆਦਿ ਦੀਆਂ ਸ਼ਿਕਾਇਤਾਂ ਕਰਨ ਯਾ ਕਰਨ ਵਾਲਿਆਂ ਨੂੰ ਪੱਟੀ ਪੜ੍ਹਾਉਣ ਯਾ ਉਨ੍ਹਾਂ ਦੀਆਂ ਆਖੀਆਂ ਗੱਲਾਂ ਦੀ ਪੁਸ਼ਟੀ ਕਰਨ ਵਿਚ ਹੋਵੇ ਤਾਂ ਭਾਵੇਂ ਹੋਵੇ ਯਾ ਜੇਹਲ ਵਿਚ ਉਨ੍ਹਾਂ ਨੂੰ ਤਸੀਹੇ ਆਦਿ ਦੇਣ ਦਿਲਾਉਣ ਵਿਚ ਦੋਸ਼ੀ ਹੋਵੇ । ਇਹ ਤਾਂ ਇਕ ਆਮ ਗੱਲ ਹੈ , ਛੋਟੇ ਅਫ਼ਸਰ ਆਪਣੇ ਵੱਡਿਆਂ ਨੂੰ ਖੁਸ਼ ਕਰਨ ਲਈ ਕੀ ਕੁਝ ਨਹੀਂ ਕਰ ਗੁਜ਼ਰਦੇ ? ਪਰ ਇਹ ਗੱਲ ਸਾਫ ਹੈ ਕਿ ਛੋਟੇ ਅਫ਼ਸਰ ਨੂੰ ਕਦੀ ਕੋਈ ਤੱਦੀ ਕਰਨ ਦਾ ਹੌਸਲਾ ਨਹੀ ਪੈਂਦਾ ਜਦ ਤਕ ਕਿ ਉਸ ਨੂੰ ਪਿੱਛੋਂ ਕੋਈ ਵੱਡਾ ਅਫ਼ਸਰ ਹੁਕਮ ਯਾ ਸ਼ਹਿ ਦੇਣ ਵਾਲਾ ਨਾ ਹੋਵੇ, ਜਿਸ ਨੂੰ ਕਿ ਖੁਸ਼ ਕਰਨਾ ਉਸ ਨੂੰ ਲੋੜੀਂਦਾ ਹੋਵੇ।

ਗੁਰੂ ਸਾਹਿਬ ਦੀ ਗ੍ਰਿਫ਼ਤਾਰੀ ਤੇ ਉਨ੍ਹਾਂ ਨੂੰ ਤਸੀਹੇ ਦੇ ਕੇ ਕਤਲ ਕਰਨ ਦਾ ਹੁਕਮ ਬਾਦਸ਼ਾਹ ਜਹਾਂਗੀਰ ਨੇ ਆਪ ਦਿਤਾ ਹੈ ਤੇ ਉਹ ਭੀ ਉਨ੍ਹਾਂ ਪਰ ਲਗਾਏ ਗਏ ਦੋਸ਼ਾਂ ਦੀ ਪੁੱਛ ਪੜਤਾਲ ਕੀਤੇ ਬਿਨਾਂ ਹੀ ਕਿ ਅਸਲੀਤ ਕੀ ਹੈ । ਅਸਲ ਵਿਚ ਖੁਸਰੋ ਨੇ ਗੋਇੰਦਵਾਲੋਂ ਦਰਿਆ ਪਾਰ ਹੋ ਕੇ ਲੰਘਦੇ ਹੋਏ ਇਕ ਸਾਧਾਰਣ ਯਾਤ੍ਰੀ ਦੀ ਹੈਸੀਅਤ ਵਿਚ ਗੁਰੂ ਸਾਹਿਬ ਦੇ ਦਰਸ਼ਨ ਕੀਤੇ ਸਨ ਤੇ ਲੰਗਰੋਂ ਪ੍ਰਸ਼ਾਦ ਛਕ ਕੇ ਅਗਾਂਹ ਲੰਘ ਗਿਆ ਸੀ। ਖ਼ਾਸ ਗੁਰੂ ਸਾਹਿਬ ਵਲੋਂ ਨਾ ਤਾਂ ਉਸ ਨੂੰ ਕੋਈ ਤਿਲਕ ਹੀ ਦਿੱਤਾ ਗਿਆ ਸੀ ਤੇ ਨਾ ਹੀ ਉਸ ਦੀ ਜਿਤ ਲਈ ਕੋਈ ਖ਼ਾਸ ਦੁਆ (ਅਰਦਾਸ) ਉਸ ਦੇ ਹੱਕ ਵਿਚ ਕੀਤੀ ਗਈ ਸੀ, ਸਿਵਾਏ ਉਸ ਅਸੀਸ ਦੇ ਜੋ ਕਿ ਗੁਰੂ ਸਾਹਿਬ ਦਰਸ਼ਨ ਲਈ ਆਏ ਹਰ ਕਿਸੀ ਦਰਸ਼ਕ ਨੂੰ ਦਿੰਦੇ ਸਨ । ਬਾਕੀ ਸਭ ਕੁਝ ਮਨਘੜਤ ਊਜਾਂ ਹਨ ਜਿਸ ਪੁਰ ਖੁੱਲ੍ਹੀ ਵਿਚਾਰ ਜਹਾਂਗੀਰ ਦੀ ਲਿਖਤ ਦੇ ਉਲਥੇ ਦੇ ਪਿਛੇ ਕੀਤੀ ਗਈ ਹੈ ।

ਅਸੀਂ ਇਥੇ ਜੋ ਕੁਝ ਭੀ ਗੁਰੂ ਅਰਜਨ ਸਾਹਿਬ ਦੀ ਸ਼ਹੀਦੀ ਸੰਬੰਧੀ ਲਿਖ ਰਹੇ ਹਾਂ, ਉੱਕਾ ਹੀ ਇਤਿਹਾਸਕ ਨੁਕਤੇ ਤੋਂ ਲਿਖ ਰਹੇ ਹਾਂ । ਸਾਡਾ ਇਹ ਮਤਲਬ ਬਿਲਕੁਲ ਨਹੀਂ ਕਿ ਸਿੱਖਾਂ ਤੇ ਮੁਸਲਮਾਨਾਂ ਵਿਚ ਖਿੱਚਾ-ਖਿੱਚੀ ਵਧੇ, ਬਲਕਿ ਕੇਵਲ ਇਹ ਕਿ ਇਕ ਚਲੀ ਆ ਰਹੀ ਇਤਿਹਾਸਕ ਭੁੱਲ ਦੂਰ ਹੋ ਜਾਵੇ।

ਗੁਰੂ ਅਰਜਨ ਸਬੰਧੀ ਜਹਾਂਗੀਰ ਆਪਣੀ ਖੁਦ-ਲਿਖੀ ਜੀਵਨੀ 'ਤੁਜ਼ਕਿ ਜਹਾਂਗੀਰੀ' ਵਿਚ ਲਿਖਦਾ ਹੈ:

درگوبند وال که برکنار دریائے بیاه واقع ست هندوئے بود ارجن نام در لباس پیری و شیخی
چنانچه بسیارے از ساده لوحان هنود بلکه نادان و سفیهان اسلام را مقید اطوار و اوضاع خود ساخته
کوس پیری و ولایت را بلند آوازه گردانیده بود و او را گرو میگفتند و از اطراف و جوانب گولان و گول
پرستان بدو رجوع آورده اعتقاد تمام باو اظهار میکردند از سه چهار پشت این دوکان را گرم
میداشتند مدتها بخاطر میگذشت که این دوکان باطل را برطرف باید ساخت یا او را در جرگه اهل اسلام
در باید آورد تا آنکه درین ایام خسرو از آن راه عبور نمود این مردک مجهول اراده کرد ملازمت او را
دریابد در منزلے که جا و مقام او بود خسرو را نزول افتاد و آمده او را دید و بعضے مقدمات قرار یافته باو
رسانید و بر پیشانی او انگشتے از زعفران که به اصطلاح هندوان قشقه گویند کشید و آنرا شگون
میدانند چون این مقدمه بمسامع جاه و جلال میرسد و بطلان او را بوجه اکمل میدانستم امر کردم که
او را حاضر ساختند و مساکن و منازل و فرزندان او را بمرتضی خان عنایت نمودم و اسباب و
اموال او را القید ضبط در آورده فرمودم که او را بسیاست و یاسا رسانند ۔

(توزک جهانگیری مطبوعه نولکشور پریس لکھنؤ صفحه ۳۵)

ਅਰਥਾਤ :- ਗੋਇੰਦ ਵਾਲ ਵਿੱਚ ਜੋ ਕਿ ਬਿਆਹ (ਬਿਆਸਾ) ਦਰਿਆ ਕੇ ਕੰਢੇ ਤੇ ਹੈ, ਪੀਰਾਂ ਬਜ਼ੁਰਗਾਂ ਦੇ ਭੇਸ ਵਿਚ ਅਰਜਨ ਨਾਮ ਇਕ ਹਿੰਦੂ ਸੀ। ਉਸ ਨੇ ਬਹੁਤ ਸਾਰੇ ਭੋਲੇ ਭਾਲੇ ਹਿੰਦੂ ਬਲਕਿ ਬੇਸਮਝ ਤੇ ਮੂਰਖ ਮੁਸਲਮਾਨਾਂ ਨੂੰ ਵੀ ਆਪਣੇ ਤਰੀਕਿਆਂ (ਧਾਰਮਕ ਰਹਿਤ ਬਹਿਤ ) ਦਾ ਸਿਦਕੀ ਬਣਾ ਕੇ ਆਪਣੀ ਬਜ਼ੁਰਗੀ ਤੇ ਈਸ਼ਵਰ - ਨਾਲ ਨਜ਼ਦੀਕੀ ਦਾ ਢੋਲ ਬਹੁਤ ਉੱਚਾ ਵਜਾਇਆ ਹੋਇਆ ਸੀ (ਬਹੁਤ ਮਸ਼ਹੂਰੀ ਪ੍ਰਾਪਤ ਕੀਤੀ ਹੋਈ ਸੀ)। ਲੋਕ ਉਸ ਨੂੰ ਗੁਰੂ ਕਹਿੰਦੇ ਸਨ। ਸਾਰਿਆਂ ਪਾਸਿਆਂ ਤੋਂ ਫ਼ਰੇਬੀ ਤੇ ਫ਼ਰੇਬ ਦੇ ਪੁਜਾਰੀ ਉਸ ਪਾਸ ਆ ਕੇ ਉਸ (ਗੁਰੂ ) ਉੱਤੇ ਪੂਰਾ ਪੂਰਾ ਇਤਕਾਦ (ਸਿਦਕ , ਭਰੋਸਾ) ਜ਼ਾਹਿਰ ਕਰਦੇ ਸਨ। ਤਿੰਨ ਚਾਰ ਪੀੜ੍ਹੀਆਂ ਤੋਂ ਉਨ੍ਹਾਂ ਦੀ ਇਹ ਦੁਕਾਨ ਗਰਮ ਸੀ। ਕਿਤਨੇ ਚਿਰ ਤੋਂ ਮੇਰੇ ਦਿਲ ਵਿਚ ਇਹ ਖਿਆਲ ਆਉਂਦਾ ਸੀ ਕਿ ਇਸ ਝੂਠ ਦੇ ਵਪਾਰ ਨੂੰ ਬੰਦ ਕਰਨਾ ਚਾਹੀਦਾ ਹੈ ਯਾ ਉਸ (ਗੁਰੂ) ਨੂੰ ਮੁਸਲਮਾਨਾਂ ਦੇ ਮਤ ਵਿਚ ਲਿਆਉਣਾ ਚਾਹੀਦਾ ਹੈ । ਇਥੋਂ ਤਕ ਕਿ ਇਨ੍ਹਾਂ ਦਿਨਾਂ ਵਿਚ ਹੀ ਖ਼ੁਸਰੋ ਇਥੋਂ ਦੀ ਦਰਿਆ ਪਾਰ ਹੋਇਆ। ਇਸ ਜਾਹਲ ਤੇ ਹਕੀਰ ਆਦਮੀ ਨੇ ਇਰਾਦਾ ਕੀਤਾ ਕਿ ਸਦਾ ਉਸ ਦੇ ਨਜ਼ਦੀਕ ਰਹੇ। ਉਸ ਥਾਂ ਤੇ ਜਿਥੇ ਕਿ ਉਸ ਦੇ ਰਹਿਣ ਦੀ ਥਾਂ ਸੀ, ਖ਼ੁਸਰੋ ਨੇ ਪੜਾਓ ਕੀਤਾ। ਇਹ ਉਸ ਨੂੰ ਮਿਲਿਆ ਤੇ ਕਈ ਪਹਿਲੇ ਮਿਥੀਆਂ ਹੋਈਆਂ ਗੱਲਾਂ ਉਸ ਨੂੰ ਸੁਣਾਈਆਂ ਅਤੇ ਕੇਸਰ ਨਾਲ ਇਕ ਉਂਗਲੀ (ਨਾਲ ਲਕੀਰ ) ਉਸ ਦੇ ਮੱਥੇ ਤੇ ਖਿਚੀ ਜਿਸ ਨੂੰ ਹਿੰਦੂ ਤਿਲਕ ਕਹਿੰਦੇ ਤੇ ਚੰਗਾ ਸਗਨ ਜਾਣਦੇ ਹਨ।

ਜਦ ਇਹ ਗੱਲ ਮੇਰੀਂ ਕੰਨੀਂ ਪਈ, ਅਗੇ ਹੀ ਇਨ੍ਹਾਂ ਦੇ ਝੂਠ ਨੂੰ ਮੈਂ ਚੰਗੀ ਤੇ ਪੂਰੀ ਤਰ੍ਹਾਂ ਜਾਣਦਾ ਸੀ, ਮੈਂ ਹੁਕਮ ਦਿਤਾ ਕਿ ਉਸ (ਗੁਰੂ ਅਰਜਨ) ਨੂੰ ਹਾਜ਼ਰ ਕਰਨ ਤੇ ਉਸ ਦੇ ਘਰ ਘਾਟ ਤੇ ਬਚਿਆਂ ਨੂੰ ਮੁਰਤਜ਼ਾ ਖਾਨ ਨੂੰ ਬਖ਼ਸ਼ ਦਿਤਾ ਅਤੇ ਉਸ ਦਾ ਮਾਲ ਅਸਬਾਬ ਜ਼ਬਤ ਕਰ ਕੇ ਹੁਕਮ ਦਿੱਤਾ ਕਿ ਉਸ ਨੂੰ ਡਰੌਨ , ਮਾਰਨ ਸਜ਼ਾ ਦੇਣ, ਅਤੇ ਤਸੀਹੇ ਦੇ ਕੇ ਕਤਲ ਕਰ ਦੇਣ ।

ਇਸੇ ਸਿਲਸਿਲੇ ਵਿਚ ਜਹਾਂਗੀਰ ਅੱਗੇ ਚਲ ਕੇ ਲਿਖਦਾ ਹੈ:

ਅਤੇ, ਦੂਜਿਆਂ ਦੀ ਬਾਬਤ ਜਿਨ੍ਹਾਂ ਦਾ ਨਾਮ ਰਾਜੂ ਤੇ ਅੰਬਾ ਸੀ ਤੇ ਜਿਨ੍ਹਾਂ ਨੇ ਖ਼੍ਵਾਜਾ ਸਰਾ ਦੌਲਤ ਖ਼ਾਨ ਦੀ ਸਹਾਇਤਾ ਦੀ ਆੜ ਵਿਚ ਬਹੁਤ ਜ਼ੁਲਮ ਤੇ ਅਤਿਆਚਾਰ ਕੀਤੇ ਸਨ ਤੇ ਜਦ ਖ਼ੁਸਰੋ ਲਾਹੌਰ ਦੇ ਨਜ਼ਦੀਕ ਸੀ ਤਾਂ (ਇਨ੍ਹਾਂ) ਬਹੁਤ ਹਥ ਪੈਰ ਮਾਰੇ ਤੇ ਬੇ- ਅਦਬੀਆਂ (ਮਾਰਾਂ ਧਾੜਾ) ਕੀਤੀਆਂ ਸਨ, ਮੈਂ ਹੁਕਮ ਦਿਤਾ ਕਿ ਰਾਜੂ ਨੂੰ ਤਾਂ ਫਾਂਸੀ ਦੇ ਦੇਣ ਤੇ ਅੰਬਾ ਤੋਂ, ਜੋ ਧਨਾਢ ਕਰਕੇ ਮਸ਼ਹੂਰ

ਸੀ, ਜੁਰਮਾਨਾ ਲੈਣ। ਇਕ ਲੱਖ ਪੰਦਰਾਂ ਹਜ਼ਾਰ ਰੁਪਿਆ ਉਸ ਪਾਸੋਂ ਵਸੂਲ ਹੋਇਆ । ਉਨ੍ਹਾਂ ਰੁਪਿਆਂ ਬਾਬਤੇ ਮੈਂ ਹੁਕਮ ਕੀਤਾ ਕਿ ਉਹ ਤੋਪ- ਖ਼ਾਨੇ ਤੇ ਖੈਰਾਤ (ਦਾਨ ) ਦੇ ਕੰਮਾਂ ਵਿਚ ਖ਼ਰਚ ਕੀਤੇ ਜਾਣ।

(ਤੁਜ਼ਕਿ- ਜਹਾਂਗੀਰੀ)

## ਜਹਾਂਗੀਰ ਬਾਦਸ਼ਾਹ

ਜਹਾਂਗੀਰ ਆਪਣੇ ਬਹੁਤ ਸਾਰੇ ਕੰਮਾਂ ਵਿਚ ਆਪਣੇ ਬਾਪ ਅਕਬਰ ਬਾਦਸ਼ਾਹ ਦੇ ਬਿਲਕੁਲ ਉਲਟ ਸੀ, ਪਰ ਧਾਰਮਕ ਵਿਚਾਰਾਂ ਵਿਚ ਤਾਂ ਦੋਹਾਂ ਵਿਚ ਜ਼ਮੀਨ ਅਸਮਾਨ ਦਾ ਫ਼ਰਕ ਸੀ। ਅਕਬਰ ਨੇ ਜਿਥੇ ਸਾਰੇ ਧਰਮਾਂ ਨੂੰ ਚੰਗਾ ਜਾਣਦੇ ਹੋਏ ਆਪਣੀ ਹਕੂਮਤ ਨੂੰ ਪੱਕਿਆਂ ਕਰਨ ਲਈ ਆਪਣੇ ਵਿਚਾਰ ਅਨੁਸਾਰ ਇਕ ਨਵੇਂ ਧਰਮ ਦੀ ਬੁਨਿਆਦ ਰੱਖ ਕੇ ਇਸਲਾਮੀ ਤਅੱਸਬ ਨੂੰ ਦੂਰ ਹਟਾ ਲੋਕਾਂ ਨੂੰ ਖ਼ੁਸ਼ ਕਰਨ ਦੀ ਪਾਲਿਸੀ ਅਖਤਿਆਰ ਕੀਤੀਸੀ , ਜਹਾਂਗੀਰ ਬਿਲਕੁਲ ਉਸ ਦੇ ਵਿਰੁਧ ਇਸਲਾਮੀ ਤਅੱਸਬ ਦਾ ਪੁਤਲਾ ਸੀ ਤੇ ਆਪਣੇ ਬਾਪ ਦੇ ਧਾਰਮਕ ਵਿਚਾਰਾਂ ਦੇ ਕਾਰਣ ਉਸ ਦਾ ਅਦੰਰੋ ਅੰਦਰੀ ਸਖਤ ਵਿਰੋਧੀ ਸੀ, ਇਸ ਦਾ ਸਬੂਤ ਇਸ ਗੱਲ ਤੋਂ ਮਿਲਦਾ ਹੈ ਕਿ ਜਹਾਂਗੀਰ ਨੇ ਆਪਣੇ ਬਾਪ ਦੇ ਨਵੇਂ ਧਰਮ ਚਲਾਉਣ ਦੇ ਇਰਾਦੇ ਵਿਚ ਮਦਦ ਕਰਨ ਵਾਲੇ ਉਸ ਦੇ ਇਕ ਪੱਕੇ ਦੋਸਤ ਅਬੁਲ ਫ਼ਜ਼ਲ ਨੂੰ ਮਰਵਾ ਦਿਤਾ ਸੀ । ਇਹ ਭੀ ਕਿਹਾ ਜਾਂਦਾ ਹੈ ਕਿ ਚੂੰਕਿ ਅਕਬਰ ਦਾ ਜਹਾਂਗੀਰ ਦੇ ਪੁੱਤਰ ਖ਼ੁਸਰੋ ਨੂੰ ਬਾਦਸ਼ਾਹੀ ਦੇਣ ਦਾ ਖ਼ਿਆਲ ਸੀ ਇਸ ਲਈ ਉਹ ਆਪਣੇ ਬਾਪ ਦਾ ਦੁਸ਼ਮਨ ਸੀ ਤੇ ਮੁਸਲਮਾਨਾਂ ਨੂੰ ਆਪਣੇ ਹੱਕ ਵਿਚ ਕਰਨ ਲਈ ਆਪਣੇ ਆਪ ਨੂੰ ਪੱਕਾ ਮੋਮਨ ਦੱਸਣਾ ਤੇ ਗ਼ੈਰ - ਮੁਸਲਮਾਨਾਂ ਦਾ ਵੈਰੀ ਪ੍ਰਗਟ ਕਰਨਾ ਚਾਹੁੰਦਾ ਸੀ। ਇਸੇ ਤਰ੍ਹਾਂ ਹੀ ਉਹ ਸਿੱਖ ਗੁਰੂ ਸਾਹਿਬਾਂ ਦਾ ਭੀ ਅਦੰਰੋ ਦੁਸ਼ਮਨ ਸੀ । ਚੂੰਕਿ ਅਕਬਰ ਨੇ ਗੁਰੂ ਰਾਮਦਾਸ ਸਾਹਿਬ ਦੇ ਦਰਸ਼ਨ ਕੀਤੇ ਸਨ ਤੇ ਉਨ੍ਹਾਂ ਨੂੰ ਕਿਤਨੀ ਸਾਰੀ ਜ਼ਮੀਨ ਦਾ ਪੱਟਾ ਵੀ ਲਿਖ ਦਿਤਾ ਸੀ, ਇਹਦੇ ਨਾਲ ਹੀ ਉਸ ਨੇ ਗੁਰੂ ਅਰਜਨ ਦੇ ਕਹਿਣ ਅਨੁਸਾਰ ਲੋਕਾਂ ਦੀ ਤਕਲੀਫ ਨੂੰ ਮਹਿਸੂਸ ਕਰਕੇ ਆਖਰੀ ਵਾਰੀ ਪੰਜਾਬੋਂ ਮੁੜਦੇ ਹੋਏ ਦਸ ਬਾਰ੍ਹਾਂ ਫੀ ਸਦੀ ਮਾਮਲਾ ਮਾਫ਼ ਕਰ ਦਿੱਤਾ ਸੀ, ਇਸ ਕਰਕੇ ਜਹਾਂਗੀਰ ਦੇ ਦਿਲ ਵਿਚ ਇਹ ਗੱਲ ਰੜਕ ਰਹੀ ਸੀ ਤੇ ਨਾਲੇ ਸ਼ੱਕ ਭੀ ਪੈ ਗਿਆ ਹੋਣਾ ਹੈ ਕਿ ਗੁਰੂ ਸਾਹਿਬ ਨੇ ਅਕਬਰ ਨੂੰ ਅਸਲੀ ਇਸਲਾਮ ਤੋਂ ਬਹੁਤ ਹੱਦ ਤਕ ਮੂੰਹ ਫੇਰਨ ਲਈ ਉਕਸਾਇਆ ਹੈ । ਇਸ ਦੇ ਨਾਲ ਹੀ ਉਹ

ਇਹ ਭੀ ਦੇਖ ਰਿਹਾ ਸੀ ਕਿ ਹਿੰਦੂਆ ਦੇ ਨਾਲ ਅੰਦਰੋ ਅੰਦਰੀ ਬਹੁਤ ਸਾਰੇ ਮੁਸਲਮਾਨ ਭੀ ਗੁਰੂ ਸਾਹਿਬ ਦੇ ਮੁਰੀਦ ਬਣੀ ਜਾ ਰਹੇ ਹਨ ਤੇ ਇਕ ਨਵੀਂ ਧਾਰਮਕ ਲਹਿਰ ਜ਼ੋਰ ਫੜਦੀ ਜਾ ਰਹੀ ਹੈ ਅਤੇ ਜੇਕਰ ਉਹ ਖੁਲ੍ਹਮ -ਖੁਲ੍ਹਾ ਸਿੱਖ ਨਹੀਂ ਬਣਦੇ ਸਨ ਤਾਂ ਕੇਵਲ ਹਕੂਮਤ ਦੇ ਡਰ ਕਰਕੇ । ਇਸ ਕਰਕੇ ਉਸ ਨੂੰ ਭੀ ਖਿਝ ਛੁਟ ਰਹੀ ਸੀ ਕਿਉਂ ਕਿ ਉਹ ਹਰ ਇਕ ਨਵੀਂ ਲਹਿਰ ਨੂੰ ਦਬਾਉਣਾ ਚਾਹੁੰਦਾ ਸੀ। ਇਸ ਤੋ ਬਿਨਾਂ ਰਾਜਸੀ ਨੁਕਤਾ- ਨਿਗਾਹ ਤੋਂ ਭੀ ਉਸ ਨੂੰ ਗੁਰੂ ਸਾਹਿਬਾਂ ਦੀ ਦਿਨੋ ਦਿਨ ਵਧ ਰਹੀ ਤਾਕਤ ਤੋਂ ਖ਼ਤਰਾ ਭਾਸਦਾ ਸੀ। ਗੱਲ ਕੀ, ਤਿੰਨ ਗੱਲਾਂ ਸਨ ਜਿਸ ਕਰਕੇ ਉਹ ਸਿੱਖ ਲਹਿਰ ਨੂੰ ਦਬਾਉਣਾ ਚਾਹੁੰਦਾ ਸੀ। ਪਹਿਲੀ ਅਕਬਰ ਦੇ ਗੁਰੂ ਸਾਹਿਬਾਂ ਨਾਲ ਮੇਲ- ਮਿਲਾਪ, ਜ਼ਮੀਨ ਦਾ ਪਟਾ ਲਿਖ ਦੇਣ ਕਰਕੇ ਪਏ ਹੋਏ ਸ਼ਕ ਦੇ ਕਾਰਣ ਕਿਰੜ; ਦੂਸਰੀ, ਮੁਸਲਮਾਨਾਂ ਦੇ ਸਿੱਖ ਬਣੀ ਜਾ ਰਹੇ ਹੋਣ ਕਰਕੇ ਮਜ਼ਬੀ ਤਅੱਸਬ ਕਰਕੇ ਗੁੱਸਾ; ਤੀਸਰੀ ,ਵਧ ਰਹੀ ਸਿੱਖ ਤਾਕਤ ਦੇ ਕਾਰਣ ਪੈ ਰਿਹਾ ਡਰ। ਪਰ ਜ਼ਿਆਦਾ ਗੁੱਸਾ ਉਸ ਨੂੰ ਧਾਰਮਕ ਤਅੱਸਬ ਕਰਕੇ ਸੀ ਜੋ ਉਸ ਦੀ ਲਿਖਤ ਦੇ ਅੱਖਰ ਅੱਖਰ ਤੋਂ ਡੁੱਲ੍ਹ ਰਿਹਾ ਹੈ। ਇਸ ਕਰਕੇ ਕਈ ਵਾਰੀ ਉਸ ਦੇ ਦਿਲ ਵਿਚ ਖ਼ਿਆਲ ਆਇਆ ਕਿ ਇਸ ਸਿੱਖ ਲਹਿਰ ਨੂੰ ਬੰਦ ਕਰ ਦੇਣਾ ਚਾਹੀਦਾ ਹੈ ਤੇ ਜਾਂ ਗੁਰੂ ਅਰਜਨ ਸਾਹਿਬ ਨੂੰ ਮੁਸਲਮਾਨ ਕਰ ਲੈਣਾ ਚਾਹੀਦਾ ਹੈ। ਪਰ ਉਹ ਆਪਣੇ ਆਪ ਨੂੰ ਜ਼ਾਲਮ ਭੀ ਨਹੀਂ ਸੀ ਪ੍ਰਗਟ ਕਰਨਾ ਚਾਹੁੰਦਾ, ਇਸ ਲਈ ਉਹ ਕਿਸੇ ਬਹਾਨੇ ਦੀ ਭਾਲ ਵਿਚ ਸੀ ਜੋ ਉਸ ਨੂੰ ਖੁਸਰੋ ਦੀ ਬਗਾਵਤ ਵੇਲੇ ਹੱਥ ਲਗ ਗਿਆ।

## ਗੁਰੂ ਅਰਜਨ ਤੇ ਖ਼ੁਸਰੋ

ਜਿਸ ਤਰ੍ਹਾਂ ਅਸੀਂ ਮੋਹਸਨ ਫ਼ਾਨੀ ਦੇ 'ਨਾਨਕ ਪੰਥੀ '* ਲੇਖ ਉਤੇ ਵਿਚਾਰ ਕਰਦੇ ਹੋਏ ਲਿਖਿਆ ਹੈ, ਜਹਾਂਗੀਰ ਦਾ ਇਹ ਲਿਖਣਾ ਗ਼ਲਤ ਹੈ ਕਿ ਗੁਰੂ ਅਰਜਨ ਸਾਹਿਬ ਨੇ ਖ਼ੁਸਰੋ ਨੂੰ ਜਦ ਕਿ ਉਹ ਗੋਇੰਦਵਾਲ ਆ ਕੇ ਠਹਿਰਿਆ ਸੀ, ਕੁਝ ਪਹਿਲੇ ਮਿਥੀਆਂ ਹੋਈਆਂ ਗੱਲਾਂ ਕਹੀਆਂ ਤੇ ਕੇਸਰ ਦੀ ਉਂਗਲੀ ਨਾਲ ਖ਼ੁਸਰੋ ਦੇ ਮੱਥੇ ਤੇ ਤਿਲਕ ਲਾਇਆ। ਏਸੇ ਤਰ੍ਹਾਂ ਹੀ ਦੂਜੇ ਇਤਿਹਾਸਕਾਰਾਂ ਦਾ ਇਹ ਕਹਿਣਾ ਭੀ ਠੀਕ ਨਹੀਂ ਹੈ ਕਿ ਗੁਰੂ ਸਾਹਿਬ ਨੇ ਉਸ ਨੂੰ ਪੰਜ ਹਜ਼ਾਰ ਰੁਪਿਆ

---

* ਇਹ ਲੇਖ ਜਰਨਲ ਐਫ਼ ਇੰਡੀਅਨ ਹਿਸਟਰੀ ਦੇ ਪਰਚੇ ਵਿਚ ਛਪਿਆ ਸੀ ਅਤੇ ਅਸਲ ਫ਼ਾਰਸੀ ਸਮੇਤ ਵਖਰੀ ਪੁਸਤਕ ਦੀ ਸ਼ਕਲ ਵਿਚ ਭੀ ਛਪਿਆ ਹੋਇਆ ਹੈ ਗੁਰਮੁਖੀ ਵਿਚ ਫੁਲਵਾੜੀ ਦੇ ੧੯੩੧ ਪਰਚਿਆਂ ਵਿਚ ਛਪਿਆ ਸੀ।

ਰਾਹ - ਖ਼ਰਚ ਲਈ ਦਿਤਾ ਤੇ ਉਸ ਦੇ ਹੱਕ ਵਿਚ ਕਾਮਯਾਬੀ ਲਈ ਦੁਆ (ਅਰਦਾਸ) ਕੀਤੀ। ਬਾਦਸ਼ਾਹ ਜਹਾਂਗੀਰ ਬਾਗ਼ੀ ਸ਼ਾਹਜ਼ਾਦਾ ਖ਼ੁਸਰੋ ਦੇ ਪਿੱਛੇ ਪਿੱਛੇ ਆ ਰਿਹਾ ਸੀ ਤੇ ਜਿੱਥੇ ਭੀ ਕਿਧਰੇ ਉਸ ਨੂੰ ਖੁਸਰੋ ਦੇ ਹਿਮਾਇਤੀ ਦਾ ਪਤਾ ਲਗਦਾ ਸੀ ਝੱਟ ਉੱਥੇ ਦੀ ਪਕੜ ਮੰਗਾਉਦਾ ਤੇ ਉਸ ਨੂੰ ਟਿਕਾਣੇ ਲਾ ਕੇ ਅੱਗੇ ਤੁਰਦਾ ਸੀ, ਜਿਸ ਤਰ੍ਹਾਂ ਕਿ ਉਸ ਨੇ ਸ਼ੇਖ ਨਿਜ਼ਾਮ ਥਾਨੇਸਰੀ ਨਾਲ ਕੀਤਾ ਕਿ ਥਾਨੇਸਰੋਂ ਅੱਗੇ ਨੂੰ ਤੁਰਨ ਤੋਂ ਪਹਿਲਾਂ ਹੀ ਉਸ ਨੂੰ ਹਿੰਦੁਸਤਾਨ ਚੋਂ ਬਾਹਰ ਕਢ ਦੇਣ ਦਾ ਹੁਕਮ ਦੇ ਦਿੱਤਾ ਸੀ। ਜਹਾਂਗੀਰ ਗੋਇੰਦਵਾਲ ਵਿਚ ਦੀ ਲੰਘਦਾ ਤਰਨ ਤਾਰਨ ਵਿਚ ਦੀ ਹੁੰਦਾ ਹੋਇਆ ਲਹੌਰ ਨੂੰ ਜਾਂਦਾ ਹੈ । ਗੁਰੂ ਅਰਜਨ ਸਾਹਿਬ ਦੇ ਖੁਸਰੋ ਨੂੰ ਤਿਲਕ ਤੇ ਸਹਾਇਤਾ ਦੇਣ ਦੀ ਉਸ ਨੂੰ ਗੋਇੰਦਵਾਲ ਅਤੇ ਸਾਰੇ ਰਸਤੇ ਵਿਚ ਕਿਧਰੇ ਖ਼ਬਰ ਨਹੀ ਲਗਦੀ। ਕਿਉਂਕਿ ਜੇ ਉਸੁ ਨੂੰ ਖ਼ਬਰ ਲਗ ਗਈ ਹੁੰਦੀ ਤਾਂ ਉਹ ਜੇ ਉਨ੍ਹਾਂ ਨੂੰ ਓਥੇ ਸਜ਼ਾ ਨਾ ਦੇ ਆਉਂਦਾ ਤਾਂ ਘੱਟੋ ਘਟ ਕੈਦ ਕਰ ਕੇ ਨਾਲ ਜ਼ਰੂਰ ਲੈ ਲਾਉਂਦਾ ਓਸ ਨੂੰ ਕਿਸੇ ਦਾ ਡਰ ਤਾਂ ਹੈ ਨਹੀਂ ਸੀ ਤੇ ਨਾ ਹੀ ਸਿੱਖ ਹਾਲ ਤਕ ਸ਼ਸਤਰ - ਧਾਰੀ ਬਣੇ ਸਨ ਕਿ ਉਸ ਨੂੰ ਲੜਾਈ ਝਗੜੇ ਦਾ ਕੋਈ ਖ਼ਤਰਾ ਹੁੰਦਾ । ਦੂਜੇ ਇਹ ਗਲ ਕੋਈ ਐਸੀ ਭੀ ਨਹੀਂ ਸੀ ਕਿ ਛੁਪੀ ਰਹਿ ਸਕਦੀ ਹੁੰਦੀ ਯਾ ਸੂਹੀਆਂ ਨੂੰ ਪਤਾ ਨਾ ਲੱਗਾ ਹੋਵੇ, ਯਾ ਉਨ੍ਹਾਂ ਨੂੰ ਬਾਜਸ਼ਾਹ ਦੇ ਕੰਨਾਂ ਤਕ ਪਹੁੰਚਾਣ ਦਾ ਮੌਕਾ ਨਾ ਮਿਲਿਆ ਹੋਵੇ ਬਾਦਸ਼ਾਹ ਤਾਂ ਚੜ੍ਹਿਆ ਹੀ ਏਸੇ ਲਈ ਹੀ ਆ ਰਿਹਾ ਸੀ ਕਿ ਖੁਸਰੋ ਦੀ ਬਗਾਵਤ ਨੂੰ ਮਿਟਾਵੇ ਤੇ ਉਸ ਦੇ ਸਾਥੀਆਂ ਅਤੇ ਹਮਾਇਤੀਆਂ ਨੂੰ ਦੰਡ ਦੇਵੇ, ਤਾਂ ਫਿਰ ਇਹ ਕਿਸ ਤਰ੍ਹਾਂ ਹੋ ਸਕਦਾ ਹੈ ਕਿ ਉਸ ਨੂੰ ਇਸ ਗੱਲ ਦਾ ਪਤਾ ਨਾ ਲੱਗਦਾ ਅਤੇ ਜੇ ਪਤਾ ਲੱਗ ਗਿਆ ਸੀ ਤਾਂ ਚੁੱਪ ਕਰਕੇ ਲਾਹੌਰ ਨੂੰ ਤੁਰ ਜਾਂਦਾ ਜਦ ਕਿ ਉਸ ਲਈ ਖੁਸਰੋ ਦੇ ਫੜੇ ਜਾ ਚੁਕਣ ਦੀ ਖ਼ਬਰ ਮਿਲ ਜਾਣ ਕਰਕੇ ਅੱਗੇ ਕੋਈ ਜ਼ਿਆਦਾ ਖ਼ਤਰੇ ਯਾ ਖਿੱਚ ਵਾਲੀ ਗੱਲ ਹੀ ਨਹੀਂ ਰਹੀ ਸੀ।

ਬਾਦਸ਼ਾਹ ਜਹਾਂਗੀਰ ਲਾਹੌਰ ਪੁੱਜ ਜਾਂਦਾ ਹੈ, ਖੁਸਰੋ ਤੇ ਉਸ ਦੇ ਸਾਥੀਆਂ, ਹਮੈਤੀਆਂ ਨੂੰ ਸਜ਼ਾਵਾਂ ਭੀ ਮਿਲ ਚੁਕਦੀਆਂ ਹਨ। ਹਸਨ ਬੇਗ, ਅਬਦੁਲ ਰਹੀਮ ਤੇ ਹੋਰ ਦੂਜੇ ਸਾਥੀ ਗਾਈਆਂ ਖੋਤਿਆਂ ਤੇ ਕੁੱਤਿਆਂ ਦੀਆਂ ਖੱਲਾਂ ਵਿਚ ਮੜ੍ਹ ਕੇ ਬਾਜ਼ਾਰਾਂ ਵਿਚ ਫੇਰੇ ਤੇ ਮਾਰੇ ਜੇ ਚੁਕਦੇ ਹਨ, ਪਰ ਗੁਰੂ ਅਰਜਨ ਸਾਹਿਬ ਦਾ ਕੋਈ ਨਾਮ ਤਕ ਨਹੀਂ ਲੈਂਦਾ । ਭਾਵੇਂ ਖੁਸਰੋ ਦੇ ਗੁਰੂ ਸਾਹਿਬ ਦੇ ਦਰਸ਼ਨ ਕਰਨ ਦਾ ਪਤਾ ਤਾਂ ਜ਼ਰੂਰ ਲਗ ਗਿਆ ਹੋਣਾ ਹੈ ਪਰ ਚੂੰਕਿ ਖ਼ੁਸਰੋ ਇਕ ਮਾਮੂਲੀ ਯਾਤ੍ਰੀ ਦੀ ਹੈਸੀਅਤ ਵਿਚ ਮੱਥਾ ਟੇਕ ਕੇ ਅੱਗੇ ਲੰਘ ਗਿਆ ਸੀ ਤੇ ਕੋਈ ਹੋਰ

ਐਸੀ ਗੱਲ ਨਹੀਂ ਸੀ ਹੋਈ ਜਿਸ ਨੂੰ ਰਾਜਸੀ ਰੰਗਤ ਚਾੜ੍ਹੀ ਜਾ ਸਕਦੀ , ਇਸ ਲਈ ਕੋਈ ਸ਼ਿਕਾਇਤ ਕਿਧਰਿਓਂ ਨਾ ਹੋਈ ਤੇ ਨਾ ਹੀ ਬਾਦਸ਼ਾਹ ਨੂੰ ਇਸ ਗੱਲ ਦੇ ਦੂਜੇ ਉਲਟੇ ਅਰਥ ਕਢਣ ਦੀ ਸੁਝੀ ।

## ਝੂਠੀ ਊਜ

ਅਚਾਨਕ ਹੀ ਸਾਰੇ ਪਾਸੀਂ ਸ਼ਾਂਤੀ ਹੋ ਚੁਕਣ ਪਿਛੋਂ ਇਹ ਸ਼ਿਕਾਇਤ ਉੱਗਮ ਪੈਂਦੀ ਹੈ, ਜਿਸ ਤੋਂ ਸਾਫ਼ ਪਤਾ ਲਗਦਾ ਹੈ ਕਿ ਖ਼ੁਸਰੋ ਨੂੰ ਖਾਸ ਗੁਰੂ ਸਾਹਿਬ ਵਲੋਂ ਤਿਲਕ, ਰੁਪਿਆ ਤੇ ਦੁਆ ਦੇਣ ਦੀ ਗੱਲ ਝੂਠੀ ਊਜ ਹੈ ਤੇ ਉਸ ਵੇਲੇ ਘੜੀ ਗਈ ਜਾਪਦੀ ਹੈ ਜਦ ਕਿ ਜਹਾਂਗੀਰ ਵੇਹਲਾ ਹੋ ਕੇ ਲਾਹੌਰੋਂ ਤੁਰ ਜਾਣ ਦੀ ਤਿਆਰੀ ਵਿਚ ਸੀ । ਇਸ ਵੇਲੇ ਗੁਰੂ ਸਾਹਿਬ ਦੇ ਦੋਖੀ ਬਾਹਮਣਾਂ, ਮੁਲਾਣਿਆਂ, ਪਿਰਥੀਏ ਯਾਂ ਚੰਦੂ ਨੇ ਚੁਗਲੀ ਖਾਧੀ। ਸਵਾਲ ਉਠਦਾ ਏ ਕਿ ਇਹ ਚੁਗਲੀ ਪਹਿਲਾਂ ਉਸ ਵੇਲੇ ਕਿਉਂ ਨਾ ਕੀਤੀ ਗਈ ਜਦ ਕਿ ਜਹਾਂਗੀਰ ਗੋਇੰਦਵਾਲ ਜਾਂ ਲਾਹੌਰ ਦੇ ਰਸਤੇ ਵਿਚ ਸੀ। ਇਸ ਦਾ ਸਾਫ਼ ਉੱਤਰ ਇਹ ਹੈ ਕਿ ਬਾਦਸ਼ਾਹ ਉਸ ਵੇਲੇ ਮੌਕੇ ਤੇ ਸੀ ਜਿਥੋਂ ਕਿ ਮਾਮੂਲੀ ਤਹਿਕੀਕਾਤ ਨਾਲ ਭੀ ਭੇਦ ਖੁੱਲ੍ਹ ਜਾਣ ਦਾ ਡਰ ਸੀ, ਇਸ ਕਰਕੇ ਉਹ ਉਸ ਵੇਲੇ ਕੋਈ ਝੂਠੀ ਸ਼ਿਕਾਇਤ ਕਰਨਾ ਖਤਰੇ ਤੋਂ ਖਾਲੀ ਨਹੀਂ ਸਮਝਦੇ ਸਨ। ਹੁਣ ਚੂੰਕਿ ਉਹ ਲਾਹੌਰੋਂ ਅੱਗੇ ਨੂੰ ਤੁਰ ਜਾਣ ਦੀ ਤਿਆਰੀ ਵਿਚ ਸੀ ਇਸ ਲਈ ਉਸ ਪਾਸੋਂ ਹੁਕਮ ਕਰਵਾ ਲੈਣਾ ਜ਼ਿਆਦਾ ਸੌਖਾ ਸੀ।

## ਚੁਗਲੀ ਕਿਨ ਖਾਧੀ?

ਬਾਕੀ ਰਿਹਾ ਇਹ ਸਵਾਲ ਕਿ ਸ਼ਿਕਾਇਤ ਕਿਸ ਕੀਤੀ ? ਇਸ ਗੱਲ ਨੂੰ ਨਾ ਤਾਂ ਜਹਾਂਗੀਰ ਨੇ ਹੀ ਸਾਫ਼ ਕੀਤਾ ਹੈ ਤੇ ਨਾ ਕਿਸੇ ਹੋਰ ਸਮਕਾਲੀ ਲਿਖਾਰੀ ਨੇ ਇਸ ਉੱਤੇ ਕੋਈ ਚਾਨਣਾ ਪਾਇਆ ਹੈ। ਇਸ ਸੰਬੰਧੀ ਕੇਵਲ ਅਨੁਮਾਨ ਹੀ ਲਾਇਆ ਜਾ ਸਕਦਾ ਹੈ। ਉਸ ਵੇਲੇ ਇਕ ਤਾਂ ਮੁੱਲਾਂ, ਬਾਹਮਣ ਸਿੱਖੀ ਪ੍ਰਚਾਰ ਕਰਕੇ ਗੁਰੂ ਸਾਹਿਬ ਦੇ ਵਿਰੋਧੀ ਸਨ ਤੇ ਦੂਜੇ ਉਨ੍ਹਾਂ ਦਾ ਆਪਣਾ ਭਾਈ ਪਿਰਥੀਆ ਉਨ੍ਹਾਂ ਦੀ ਜਾਨ ਦਾ ਵੈਰੀ ਹੋ ਰਿਹਾ ਸੀ ਤੇ ਕਈ ਵਾਰੀ ਸ਼ਿਕਾਇਤ ਕਰ ਤੇ ਕਰਵਾ ਚੁੱਕਾ ਸੀ। ਪਰ ਹੁਣ ਆਪਣੇ ਮਿੱਤਰ ਸੁਲਹੀ ਖਾਨ ਦੇ ਮਰ ਚੁਕੇ ਹੋਣ ਕਰਕੇ ਠੰਡਾ ਪਿਆ ਹੋਇਆ ਸੀ। ਚੰਦੂ ਭੀ ਆਪਣੇ ਦਿਲੀ ਗੁੱਸੇ ਨਾਲ ਪਿਆ ਸੜ ਰਿਹਾ ਤੇ ਗੁਰੂ ਸਾਹਿਬ ਨੂੰ ਕਿਸੇ ਫੰਧੇ ਵਿਚ ਫਸਾਉਣ ਲਈ ਮੌਕੇ ਦੀ ਤਾੜ ਵਿਚ ਸੀ। ਹੋ ਸਕਦਾ ਹੈ ਕਿ ਮੁੱਲਾਂ ਤੇ ਬਾਹਮਣਾਂ ਨੇ ਆਪੇ ਹੀ ਯਾ ਪਿਰਥੀਏ ਦੀ ਚੁੱਕ ਨਾਲ

ਇਹ ਸ਼ਿਕਾਇਤ ਕੀਤੀ ਹੋਵੇ ਤੇ ਚੰਦੂ ਲਾਲ ਨੇ ਇਸ ਦੀ ਪੁਸ਼ਟੀ ਕੀਤੀ ਹੋਵੇ ਤੇ ਯਾ ਇਹ ਕਿ ਮੁੱਲਾਂ ਬਾਹਮਣਾਂ ਤੇ ਪਿਰਥੀਏ ਦੇ ਵਿਚੋਂ ਕਿਸੇ ਇਕ ਯਾ ਸਾਰਿਆਂ ਦੇ ਸਲਾਹ ਕਰ ਕੇ ਕਹਿਣ ਨਾਲ ਚੰਦੂ ਰਾਹੀਂ ਯਾ ਜ਼ਬਾਨੀ ਕੀਤੀ ਗਈ ਹੋਵੇ। ਕੁੱਝ ਭੀ ਹੋਵੇ ਇਹ ਸ਼ਰਾਰਤ ਇਕੱਲੇ ਚੰਦੂ ਦੀ ਹੀ ਨਹੀਂ ਹੋ ਸਕਦੀ । ਇਹ ਕਈਆਂ ਦਿਮਾਗਾਂ ਦੀ ਸੋਚ, ਘਾੜਤ ਤੇ ਉਕਸਾਹਟ ਦਾ ਨਤੀਜਾ ਹੈ ਜਿਸ ਵਿਚ ਚੰਦੂ ਦਾ ਹੱਥ ਹੈ ਤਾਂ ਜ਼ਰੂਰ , ਪਰ ਸ਼ਿਕਾਇਤ ਦੀ ਸੋਚ ਤੇ ਘਾੜਤ ਤੋਂ ਲੈ ਕੇ ਗੁਰੂ ਸਾਹਿਬ ਦੀ ਸ਼ਹੀਦੀ ਤਕ ਸਾਰਾ ਹੀ ਦੋਸ਼ ਉੱਕਾ ਉਸ ਦਾ ਨਹੀਂ, ਤੇ ਨਾ ਹੀ ਉਹ ਜਹਾਂਗੀਰ ਨਾਲ ਇਤਨਾ ਜ਼ਿਆਦਾ ਰਸੂਖ ਵਾਲਾ ਕੋਈ ਵੱਡਾ ਅਫ਼ਸਰ ਸੀ ਕਿ ਉਹ ਇਹ ਸਭ ਕੁਝ ਕਰਵਾ ਸਕਦਾ ਹੋਵੇ । 'ਤੁਜ਼ਕਿ-ਜਹਾਂਗੀਰੀ','ਜਹਾਂਗੀਰ -ਨਾਮਾ 'ਅਤੇ ਕਿਸੇ ਭੀ ਹੋਰ ਸਮਕਾਲੀ ਫ਼ਾਰਸੀ ਇਤਿਹਾਸ ਵਿਚ ਉਸ ਦਾ ਨਾਮ ਤੱਕ ਨਹੀਂ ਦਿਸਦਾ।

## ਚੰਦੂ

ਚੰਦੂ ਦੀ ਲੜਕੀ ਦਾ ਸਾਕ ਦਿੱਲੀ ਤੋਂ ਆਉਂਦਾ ਹੈ ਤੇ ਦਿੱਲੀ ਦੀ ਹੀ ਸੰਗਤ ਦੇ ਇਹ ਕਹਿਣ ਪਰ ਕਿ ਉਸ ਨੇ ਗੁਰੂ ਜੀ ਸੰਬੰਧੀ ਬੇ-ਅਦਬੀ ਭਰੇ ਬੋਲ ਬੋਲੇ ਹਨ, ਸਾਕ ਮੋੜਿਆ ਜਾਂਦਾ ਹੈ, ਪਰ ਜਦ ਚੁਗਲੀ ਹੁੰਦੀ ਹੈ ਅਤੇ ਗੁਰੂ ਜੀ ਨੂੰ ਕੈਦ ਕਰ ਕੇ ਲਿਆਂਦਾ ਜਾਂਦਾ ਹੈ ਤਾਂ ਉਹ ਲਾਹੌਰ ਆ ਮੌਜੂਦ ਹੁੰਦਾ ਹੈ ਤੇ ਜਦ ਫਿਰ ਗੁਰੂ ਹਰਿਗੋਬਿੰਦ ਗਵਾਲੀਆਰ ਦੇ ਕਿਲੇ ਤੋਂ ਰਿਹਾ ਹੁੰਦੇ ਹਨ ਤਾਂ ਉਸ ਨੂੰ ਫੇਰ ਅਸੀਂ ਦਿਲੀ ਵਿਚ ਦੇਖਦੇ ਹਾਂ। ਗੱਲ ਕੀ ਕਿ ਜਿੱਥੇ ਗੁਰੂ ਸਾਹਿਬਾਂ ਸੰਬੰਧੀ ਕੋਈ ਗੱਲ -ਬਾਤ ਹੁੰਦੀ ਹੈ ਓਥੇ ਹੀ ਚੰਦੂ ਖੜਾ ਦੱਸਿਆ ਜਾਂਦਾ ਹੈ। ਮੈਕਾਲਫ਼ ਸਾਹਿਬ ਦੇ ਕਥਨ ਅਨੁਸਾਰ ਚੰਦੂ ਪੰਜਾਬ ਦਾ ਰਹਿਣ ਵਾਲਾ ਸੀ ਤੇ ਮੁਗ਼ਲ ਬਾਦਸ਼ਾਹ ਦਾ financial minister ਅਰਥਾਤ ਦੀਵਾਨ ਹੋਣ ਕਰਕੇ ਦਿੱਲੀ ਰਹਿੰਦਾ ਸੀ । ਪਰ ਇਹ ਗੱਲ ਠੀਕ ਨਹੀਂ ਜਾਪਦੀ , ਕਿਉਂਕਿ ਇਸ ਹਾਲਤ ਵਿਚ ਉਸ ਦਾ ਗੁਰੂ ਮਹਾਰਾਜ ਦੇ ਮਾਮਲੇ ਵਿਚ ਕੋਈ ਦਖ਼ਲ ਨਹੀਂ ਹੋ ਸਕਦਾ ਸੀ । ਇਹ ਕੰਮ ਫ਼ੌਜ ਯਾ ਪੁਲਸ ਦੇ ਮਹਿਕਮੇ ਦਾ ਹੈ । ਪ੍ਰਤੀਤ ਹੁੰਦੀ ਹੈ ਕਿ ਚੰਦੂ ਲਾਹੌਰ ਦਾ ਕੋਈ ਕੋਤਵਾਲ ਯਾ ਛੋਟਾ ਮੋਟਾ ਪੁਲਸ ਅਫ਼ਸਰ ਹੋਣਾ ਹੈ ਯਾ ਕੋਈ ਧਨਾਢ ਸ਼ਾਹੂਕਾਰ । ਗੁਰੂ ਸਾਹਿਬ ਨੂੰ ਬਾਦਸ਼ਾਹ ਵਲੋਂ ਤਸੀਹੇ ਦੇ ਕੇ ਮਾਰਨ ਦਾ ਹੁਕਮ ਉਸ ਨੇ ਜ਼ਿਆਦਾ ਸਖ਼ਤੀ ਨਾਲ ਬਜਾਇਆ ਹੈ । ਗੁਰੂ ਸਾਹਿਬ ਨੂੰ ਜ਼ਿਆਦਾ ਤਸੀਹੇ ਦੇਣ ਦੀ ਉਕਸਾਹਟ ਦਿੱਤੀ ਹੈ, ਇਹ ਉਸ ਦਾ ਕਸੂਰ ਹੈ, ਪਰ ਉਹ ਆਪਣੀ ਮਰਜ਼ੀ ਨਾਲ ਗੁਰੂ ਸਾਹਿਬ ਨੂੰ ਜਾਨੋਂ ਨਹੀਂ ਮਾਰ ਸਕਦਾ ਸੀ । ਜਾਨੋਂ ਮਾਰਨ ਦਾ

ਹੁਕਮ ਬਾਦਸ਼ਾਹ ਦਾ ਆਪਣਾ ਸੀ।

**ਕਤਲ ਦਾ ਹੁਕਮ**

ਇਹ ਸ਼ਕਾਇਤ ਬਾਦਸ਼ਾਹ ਦੇ ਕੰਨੀਂ ਪੈਣ ਦੀ ਦੇਰ ਸੀ ਕਿ ਉਸ ਦੇ ਅੰਦਰ ਨਵੀਂ ਸਿੱਖ ਲਹਿਰ ਨੂੰ ਦਬਾਉਣ ਲਈ ਧੁਖ ਰਹੀ ਮਜ਼ਬੀ ਤਅੱਸਬ ਦੀ ਅੱਗ ਭੜਕ ਉੱਠੀ। ਮਾਰਸ਼ਲ ਲਾ ਤਾਂ ਲੱਗਾ ਹੀ ਹੋਇਆ ਸੀ। ਪੜਤਾਲ ਕਿਸ ਕਰਨੀ ਸੀ ? ਤੇ ਫਿਰ ਜਹਾਂਗੀਰ ਨੇ ਜੋ ਸਿੱਖ ਲਹਿਰ ਨੂੰ ਬੰਦ ਕਰਨ ਤੇ ਗੁਰੂ ਅਰਜਨ ਸਾਹਿਬ ਨੂੰ ਮੁਸਲਮਾਨ ਬਨਾਉਣ ਲਈ ਮੌਕੇ ਦੀ ਤਾੜ ਵਿਚ ਬੈਠਾ ਸੀ? ਝੱਟ ਗੁਰੂ ਸਾਹਿਬ ਦੀ ਗ੍ਰਿਫ਼ਤਾਰੀ ਤੇ ਮਾਲ - ਅਸਬਾਬ ਤੇ ਘਰ ਘਾਟ ਜ਼ਬਤ ਕਰਨ ਲਈ ਹੁਕਮ ਜਾਰੀ ਕੀਤਾ ਤੇ ਫੜ ਲਾਹੌਰ ਲਿਆਂਦਾ, ਤੇ ਜਦ ਉਨ੍ਹਾਂ ਦੇ ਮੁਸਲਮਾਨ ਬਣਨ ਦੀ ਕੋਈ ਆਸ ਨਾ ਦਿੱਸੀ ਤਾਂ ਉਨ੍ਹਾਂ ਨੂੰ ਡਰੌਣ, ਧਮਕੌਣ, ਮਾਰਨ ਕੁੱਟਣ ਦੀ ਸਜ਼ਾ ਦੇਣ ਅਤੇ ਤਸੀਹੇ ਦੇ ਕੇ ਕਤਲ ਕਰਨ ਦਾ ਹੁਕਮ ਦੇ ਦਿੱਤਾ ਜਿਸ ਸੰਬੰਧੀ ਉਸ ਦੇ ਇਸ ਫ਼ਿਕਰੇ ਵਿਚ ਕਿ:—

فرمودم کہ اورا بہ سیاست و بیاسا رسانند

(ਸਿਆਸਤ) ਸ਼ਬਦ ਦੇ ਅਰਥ ਡਰ, ਧਮਕੀ ਤੇ ਮਾਰ ਦੀ ਸਜ਼ਾ ਦੇਣਾ ਹਨ ਤੇ (ਯਾਸਾ ) ਦੇ ਕਤਲ , ਗਾਰਤ , ਲੁੱਟ ।

ਬਾਦਸ਼ਾਹ ਜਹਾਂਗੀਰ ਦੀ ਇਸ ਆਪਣੀ ਲਿਖਤ ਦੇ ਹੁੰਦੇ ਹੋਏ, ਜਿਸ ਵਿਚ ਉਹ ਗੁਰੂ ਅਰਜਨ ਨੂੰ ਤਸੀਹੇ ਦੇ ਕੇ ਕਤਲ ਕਰਨ ਦਾ ਹੁਕਮ ਆਪ ਮੰਨਦਾ ਹੈ, ਕਿਸੀ ਦੂਜੇ ਦੇ ਸਿਰ ਤੇ ਦੋਸ਼ ਮੜ੍ਹਨਾ ਬੜੀ ਭਾਰੀ ਭੁੱਲ ਹੈ।

**ਜੁਰਮਾਨਾ: ਰਾਜੂ ਤੇ ਅੰਬਾ**

ਬਾਦਸ਼ਾਹ ਦੀ ਲਿਖਤ ਤੋਂ ਇਹ ਗੱਲ ਸਾਫ਼ ਹੈ ਕਿ ਉਨ੍ਹਾਂ ਨੂੰ ਸਜ਼ਾ ਕੇਵਲ ਕਤਲ ਤੇ ਘਰ ਘਾਟ ਤੇ ਮਾਲ ਅਸਬਾਬ ਜ਼ਬਤ ਕਰਨ ਦੀ ਹੀ ਮਿਲੀ ਸੀ। ਕੋਈ ਜੁਰਮਾਨਾ ਉਨ੍ਹਾਂ ਤੇ ਨਹੀਂ ਕੀਤਾ ਗਿਆ ਸੀ।

ਇਹ ਜੁਰਮਾਨਾ, ਅੰਬਾ ਨਾਮੀ ਇਕ ਹੋਰ ਆਦਮੀ ਤੇ ਕੀਤਾ ਗਿਆ ਸੀ ਜਿਸ ਦੇ ਕਿ ਸਾਥੀ ਰਾਜੂ ਨੂੰ ਫਾਂਸੀ ਦਿੱਤੀ ਗਈ ਸੀ । ਇਹ ਕੋਈ ਪਤਾ ਨਹੀਂ ਲਗਦਾ ਕਿ ਰਾਜੂ ਤੇ ਅੰਬਾ ਕੌਣ ਸਨ। ਸਿਖ ਇਤਿਹਾਸਕਾਰ ਤੇ ਦੂਜੇ ਸਮਕਾਲੀ

ਲੇਖਕ ਇਨ੍ਹਾਂ ਬਾਬਤ ਉੱਕਾ ਹੀ ਚੁਪ ਹਨ, ਪਰ ਬਾਦਸ਼ਾਹ ਜਹਾਂਗੀਰ ਦਾ ਇਨ੍ਹਾਂ ਦੀ ਸਜ਼ਾ ਸੰਬੰਧੀ ਗੁਰੂ ਅਰਜਨ ਸਾਹਿਬ ਦੀ ਸ਼ਹੀਦੀ ਦੇ ਹਾਲ ਦੇ ਨਾਲ ਇਕੋ ਫ਼ਿਕਰੇ ਵਿਚ ਲਿਖਣਾ ਇਹ ਜ਼ਾਹਰ ਕਰਦਾ ਹੈ ਕਿ ਉਨ੍ਹਾਂ ਨੂੰ ਭੀ ਸਜ਼ਾ ਓਸੇ ਵੇਲੇ ਹੀ ਮਿਲੀ ਸੀ ਜਦ ਕਿ ਗੁਰੂ ਸਾਹਿਬ ਬਾਬਤ ਬਾਦਸ਼ਾਹ ਨੇ ਹੁਕਮ ਦਿੱਤਾ ਸੀ। ਚੂੰਕਿ ਗੁਰੂ ਸਾਹਿਬ ਅਤੇ ਅੰਬਾ ਦੀਆਂ ਸਜ਼ਾਵਾਂ ਦੇ ਇਕੋ ਵੇਲੇ ਹੀ ਹੁਕਮ ਹੋਏ ਜਾਪਦੇ ਹਨ ਤੇ ਅੰਬਾ ਕੋਈ ਇਤਨਾ ਵੱਡਾ ਮਸ਼ਹੂਰ ਆਦਮੀ ਨਹੀਂ ਸੀ, ਇਸ ਲਈ ਪਿਛਲੇ ਕਹਿਣ ਸੁਣਨ ਵਾਲਿਆਂ ਨੇ ਜੁਰਮਾਨੇ ਦੀ ਸਜ਼ਾ ਭੀ ਗੁਰੂ ਸਾਹਿਬ ਦੇ ਨਾਮ -ਨਾਲ ਹੀ ਮੜ੍ਹ ਦਿੱਤੀ ਤੇ ਇਥੋਂ ਹੀ 'ਦਬਿਸਤਾਨ ਮਜ਼ਾਹਬ' ਦੇ ਲਿਖਾਰੀ ਮੋਹਸਨ ਫ਼ਾਨੀ ਨੂੰ ਭੁਲੇਖਾ ਲੱਗਾ ਜਾਪਦਾ ਹੈ ।ਅੰਬਾ ਉਤੇ ਜੁਰਮਾਨਾ ਦੋ ਲਖ ਹੀ ਕੀਤਾ ਗਿਆ ਪ੍ਰਤੀਤ ਹੁੰਦਾ ਹੈ ਕਿਉਂਕਿ ਇਕ ਲੱਖ ਪੰਦਰਾਂ ਹਜ਼ਾਰ ਦਾ ਵਸੂਲ ਹੋਇਆ ਹੋਣਾ ਜਹਾਂਗੀਰ ਆਪ ਲਿਖਦਾ ਹੈ।

## ਸ਼ਹੀਦੀ ਕਿ ਆਤਮ ਘਾਤ ?

ਭਾਵੇਂ ਇਸ ਦਾ ਤੁਜ਼ਕਿ - ਜਹਾਂਗੀਰੀ ਨਾਲ ਸੰਬੰਧ ਨਹੀਂ ਪਰ ਤਾਂ ਭੀ ਏਥੇ ਅਸੀਂ ਇਕ ਪੁਰਾਣੇ ਚਲੇ ਆ ਰਹੇ ਭੁਲੇਖੇ ਨੂੰ ਦੂਰ ਕਰ ਦੇਣਾਂ ਜ਼ਰੂਰੀ ਸਮਝਦੇ ਹਾਂ। ਇਤਿਹਾਸਕਾਰਾਂ ਤੇ ਦੂਸਰਿਆਂ ਨੇ ਇਹ ਗੱਲ ਪ੍ਰਚਲਤ ਕਰ ਰੱਖੀ ਹੈ ਕਿ ਜਦ ਚੰਦੂ ਗੁਰੂ ਸਾਹਿਬ ਨੂੰ ਉਬਲਦੀ ਦੇਗ ਵਿਚ ਤੇ ਤੱਤੀ ਲੋਹ ਤੇ ਬਿਠਾ ਕੇ ਅਤੇ ਉਨ੍ਹਾਂ ਤੇ ਜਲਦੀ ਰੇਤ ਪਵਾਉਣ ਪਰ ਭੀ ਉਨ੍ਹਾਂ ਨੇ ਚੰਦੂ ਦੀ ਗੱਲ ਨਾ ਮੰਨੀ ਤਾ ਉਸ ਨੇ ਗਊ ਦੀ ਇਕ ਤਾਜ਼ੀ ਖੱਲ ਉਤਰਵਾ ਲਿਆਂਦੀ ਤੇ ਗੁਰੂ ਸਾਹਿਬ ਨੂੰ ਆਖਿਆ ਕਿ ਜੋ ਹੁਣ ਭੀ ਨਾ ਮੰਨੋਗੇ ਤਾਂ ਤੁਹਾਨੂੰ ਇਸ ਵਿਚ ਸੀਊਂ ਦਿੱਤਾ ਜਾਵੇਗਾ। ਗੁਰੂ ਸਾਹਿਬ ਨੇ ਜਦ ਇਹ ਦੇਖਿਆ ਤਾ ਉਨ੍ਹਾਂ ਚੰਦੂ ਨੂੰ ਕਿਹਾ ਕੇ ਸਾਨੂੰ ਇਕ ਵਾਰ ਰਾਵੀ ਦਾ ਅਸ਼ਨਾਨ ਕਰ ਲੈਣ ਦੇ ਫੇਰ ਜੋ ਕੁਝ ਤੇਰੀ ਮਰਜ਼ੀ ਹੋਊ ਕਰ ਲਵੀਂ। ਚੰਦੂ ਨੇ ਆਗਿਆ ਦੇ ਦਿਤੀ। ਗੁਰੂ ਜੀ ਰਾਵੀ ਤੇ ਜਾ ਕੇ ਅਸ਼ਨਾਨ ਲਈ ਦਰਿਆ ਵਿੱਚ ਗਏ ਤੇ ਓਥੇ ਹੀ ਪ੍ਰਾਣ ਤਿਆਗ ਦਿੱਤੇ। ਕਈ ਕਹਿੰਦੇ ਹਨ ਕਿ ਉਹ ਬਾਹਰ ਆ ਕੇ ਚੜ੍ਹਾਈ ਕਰ ਗਏ। ਥੋੜ੍ਹੇ ਬਹੁਤੇ ਫ਼ਰਕ ਨਾਲ ਸਾਰਿਆਂ ਇਤਿਹਾਸਕਾਰਾਂ ਨੇ ਇਹੋ ਹੀ ਲਿਖਿਆ ਹੈ।

ਵਿਚਾਰ ਨਾਲ ਦੇਖਿਆ ਜਾਵੇ ਤਾਂ ਇਸ ਤੋਂ ਇਹ ਪ੍ਰਤੀਤ ਹੁੰਦਾ ਹੈ ਕਿ ਗੁਰੂ ਸਾਹਿਬ ਨੇ ਗਊ ਦੀ ਖੱਲ੍ਹ ਵਿਚ ਮੜ੍ਹੇ ਜਾਣ ਤੋਂ ਡਰ ਕੇ ਰਾਵੀ ਦੇ ਅਸ਼ਨਾਨ ਦਾ ਬਹਾਨਾ ਕੀਤਾ ਤੇ ਦਰਿਆ ਵਿਚ ਜਾ ਕੇ ਖੁਦ- ਕੁਸ਼ੀ ਯਾ

ਆਤਮ-ਘਾਤ ਕਰ ਲਿਆ । ਕੀ ਸਾਡੇ ਇਤਿਹਾਸਕਾਰਾਂ ਦਾ ਏਹ ਹੀ ਮਤਲਬ ਹੈ? ਤਾਂ ਫੇਰ ਇਤਿਹਾਸਕਾਰ ਇਹ ਕੁਝ ਲਿਖਣ ਲਗੇ ਵਿਚਾਰ ਤੋਂ ਕੰਮ ਲੈਂਦੇ ਤੇ ਸ਼ਹੀਦਾਂ ਦੇ ਸਿਰਤਾਜ ਗੁਰੂ ਅਰਜਨ ਨੂੰ ਆਤਮ-ਘਾਤੀ ਬਣਾਉਣ ਦੇ ਪਾਪ ਤੋਂ ਬਚਦੇ ।

ਇਹ ਕਦੀ ਹੋ ਹੀ ਨਹੀਂ ਸਕਦਾ ਕਿ ਜਿਸ ਗੁਰੂ ਅਰਜਨ ਨੇ ਉਬਲਦੀ ਦੇਗ ਵਿਚ ਬੈਠ ਕੇ ਆਪਣੇ ਆਪ ਨੂੰ ਉਬਲਵਾ ਲੈਣਾ , ਤਪਦੀ ਲੋਹ ਤੇ ਬੈਠਣਾ ਤੇ ਆਪਣੇ ਕੋਮਲ ਨੰਗੇ ਸਰੀਰ ਤੇ ਜਲਦੀ ਰੇਤ ਪਵਾ ਲੈਣਾ ਸ੍ਵੀਕਾਰ ਕਰ ਲਿਆ ਹੋਵੇ ਤੇ ਏਹ ਸਭ ਕੁਝ ਵਾਹਿਗੁਰੂ ਦਾ ਭਾਣਾ ਮਿੱਠਾ ਮੰਨਦੇ ਹੋਏ, ਖਿੜੇ ਮੱਥੇ ਸਹਾਰਿਆ ਹੋਵੇ, ਉਨ੍ਹਾਂ ਦਾ ਦਿਲ ਖੱਲ ਵਿਚ ਸੀਤੇ ਜਾਣ ਤੋਂ ਕੰਬ ਗਿਆ ਹੋਵੇ ਤੇ ਉਨ੍ਹਾਂ ਇਸ ਤਰ੍ਹਾਂ ਦਰਿਆ ਤੇ ਜਾ ਕੇ ਸਰੀਰ ਤਿਆਗਿਆ ਹੋਵੇ।

ਗਊ ਦੀ ਕੱਚੀ ਖੱਲ ਵਿਚ ਮੜ੍ਹੇ ਜਾਣ ਲਈ ਖੱਲ ਜ਼ਰੂਰ ਲਿਆਂਦੀ ਗਈ ਹੋਣੀ ਹੈ, ਕਿਉਂਕਿ ਖ਼ੁਸਰੋ ਦੇ ਕੁਝ ਸਾਥੀਆਂ, ਹਸਨ ਬੇਗ ਤੇ ਅਬਦੁਲ ਰਹੀਮ ਨੂੰ ਭੀ ਗਊਆਂ ਤੇ ਗਧਿਆਂ ਦੀਆਂ ਖੱਲਾਂ ਵਿਚ ਹੀ ਮੜ੍ਹਕੇ ਮਾਰਿਆ ਗਿਆ ਸੀ, ਪਰ ਗੁਰੂ ਸਾਹਿਬ ਨੂੰ ਖੱਲ ਵਿਚ ਮੜ੍ਹਨ ਤੋਂ ਪਹਿਲਾਂ ਉਨ੍ਹਾਂ ਦੇ ਛਾਲਿਆਂ ਨਾਲ ਭਰੇ ਸਰੀਰ ਨੂੰ ਦਰਿਆ ਦੇ ਠੰਢੇ ਪਾਣੀ ਵਿਚ ਨੁਹਾ ਕੇ ਹੋਰ ਜ਼ਿਆਦਾ ਤਸੀਹੇ ਦੇਣ ਲਈ ਗੁਰੂ ਜੀ ਨੂੰ ਦਰਿਆ ਤੇ ਲਿਜਾਇਆ ਗਿਆ ਜਾਪਦਾ ਹੈ। ਜਲੇ ਹੋਏ ਸਰੀਰ ਤੇ ਠੰਡੇ ਪਾਣੀ ਦਾ ਬਹੁਤ ਹੀ ਮੰਦਾ ਅਸਰ ਹੁੰਦਾ ਹੈ, ਤੇ ਬੰਦੇ ਦੇ ਸਰੀਰ ਨੂੰ ਬਹੁਤ ਜ਼ਿਆਦਾ ਕਸ਼ਟ ਪਹੁੰਚਦਾ ਹੈ ਤੇ ਆਮ ਤੌਰ ਤੇ ਜ਼ਿਆਦਾ ਸੜੇ ਹੋਇਆਂ ਦੀ ਮਿਰਤੂ ਹੋ ਜਾਂਦੀ ਹੈ। ਬਸ ਏਹ ਹੀ ਗੁਰੂ ਸਾਹਿਬ ਨਾਲ ਬੀਤੀ ਹੈ । ਇਕ ਤਾਂ ਉਬਲਦੀ ਦੇਗ ਵਿਚ ਤੇ ਤੱਤੀ ਲੋਹ ਉਤੇ ਬਿਠਾਏ ਜਾਣ ਕਰਕੇ ਸਰੀਰ ਬਹੁਤ ਹੀ ਜਲ ਚੁਕਾ ਹੋਇਆ ਸੀ ਤੇ ਦੂਸਰੇ ਉਪਰੋ ਪਾਈ ਗਈ ਜਲਦੀ ਰੇਤ ਨਾਲ ਬਿਲਕੁਲ ਹੀ ਝੁਲਸਿਆ ਗਿਆ ਸੀ ਤੇ ਸਾਰੇ ਸਰੀਰ ਉਤੇ ਛਾਲੇ ਪੈ ਗਏ ਹੋਏ ਸਨ। ਕਮਜ਼ੋਰੀ ਭੀ ਬਹੁਤ ਹੋ ਗਈ ਸੀ। ਬਸ ਫੇਰ ਕੀ ਸੀ, ਰਾਵੀ ਦਾ ਠੰਢਾ ਪਾਣੀ ਉਨ੍ਹਾਂ ਦੇ ਬਿਫਰੇ ਹੋਏ ਸਰੀਰ ਨਾਲ ਛੋਹਣ ਦੀ ਦੇਰ ਸੀ ਗੁਰੂ ਸਾਹਿਬ ਇਸ ਕਸ਼ਟ ਨਾਲ ਸ਼ਹੀਦੀ ਪਾ ਗਏ ।

ਇਸ ਗੱਲ ਦੀ ਪੁਸ਼ਟੀ ਸਿਖ ਦਰਬਾਰ ਦੇ ਇਤਿਹਾਸਕਾਰ ਲਾਲਾ ਸੋਹਨ ਲਾਲ ਨੇ ਆਪਣੀ ਫ਼ਾਰਸੀ ਪੁਸਤਕ 'ਉਮਦਾ ਤੁ-ਤਵਾਰੀਖ਼' ਵਿਚ ਕੀਤੀ ਹੈ ਜਿਥੇ ਉਹ ਲਿਖਦਾ :-

بعد ز ظهور بعض مقدمات ناملائم ذات عالی را در بحر راوی انداختند

ਅਰਥਾਤ ਕੁਝ ਸਖਤੀਆਂ ਹੋਣ ਦੇ ਪਿੱਛੋਂ ਉਸ ਮਹਾਂ ਪੁਰਖ (ਗੁਰੂ ਸਾਹਿਬ ) ਨੂੰ ਰਾਵੀ ਵਿਚ ਸੁਟਿਆ ਗਿਆ।

ਭਾਈ ਰਤਨ ਸਿੰਘ ਜੀ ਭੰਗੂ ਨੇ ਆਪਣੇ ਇਤਿਹਾਸ 'ਪ੍ਰਾਚੀਨ ਪੰਥ ਪ੍ਰਕਾਸ਼ ਵਿਚ ਭੀ ਸਾਫ ਲਿਖਿਆ ਹੈ ਕਿ 'ਕੇ ਗੁਰੂ ਅਰਜਨ ਦਰਿਆਏ ਨਾ ਬੋੜਿਓਂ ' ਅਰਥਾਤ ਕੀ ਗੁਰੂ ਅਰਜਨ ਨੂੰ ਦਰਿਆ ਵਿਚ ਨਹੀਂ ਸੀ ਬੋੜਿਆ?

ਇਨ੍ਹਾਂ ਲਿਖਤਾਂ ਤੋ ਇਹ ਸਾਫ਼ ਜਾਪਦਾ ਹੈ ਕਿ ਮਹਾਰਾਜਾ ਰਣਜੀਤ ਸਿੰਘ ਦੇ ਵੇਲੇ ਤਕ ਇਹ ਹੀ ਗੱਲ ਮੰਨੀ ਜਾਂਦੀ ਸੀ ਕਿ ਗੁਰੂ ਸਾਹਿਬ ਨੂੰ ਰਾਵੀ ਤੇ ਹਾਕਮਾਂ ਵਲੋਂ ਲਿਜਾਇਆ ਗਿਆ ਸੀ ਅਤੇ ਉਨ੍ਹਾਂ ਦੀ ਸ਼ਹੀਦੀ ਉਨ੍ਹਾਂ ਤਸੀਹਿਆਂ ਦੇ ਕਾਰਣ ਹੋਈ ਸੀ ਜੋ ਕਿ ਮਜ਼ਹਬੀ ਤਅੱਸਬ ਦੇ ਕਾਰਣ ਬਾਦਸ਼ਾਹ ਦੇ ਹੁਕਮ ਨਾਲ ਦਿੱਤੇ ਗਏ ਸਨ। ਗਊ ਦੀ ਖੱਲ ਲਿਆਏ ਜਾਣ ਪਰ ਗੁਰੂ ਸਾਹਿਬ ਵਲੋਂ ਅਸ਼ਨਾਨ ਕਰਨ ਦੀ ਆਗਿਆ ਮੰਗਣ ਦੀ ਗੱਲ ਪਿਛੋਂ ਦੀ ਘਾੜਤ ਹੈ।

# ਗੁਰੂ ਗੋਬਿੰਦ ਸਿੰਘ ਦਾ ਇਕ ਹੁਕਨਾਮਾ

ਇਹ ਹੁਕਮਨਾਮਾ ਜਿਸ ਦਾ ਬਲਾਕ ਅਗੇ ਦਿਤਾ ਜਾ ਰਿਹਾ ਹੈ, ਦਸਮ ਪਾਤਸ਼ਾਹ ਗੁਰੂ ਗੋਬਿੰਦ ਸਿੰਘ ਜੀ ਦਾ ਹੈ, ਜੋ ਆਪ ਨੇ ਖ਼ਾਸ ਆਗਰੇ ਤੋਂ ਜਾਂ ਆਗਰੇ ਦੇ ਨਜ਼ਦੀਕੋਂ ਧਉਲ (ਸ਼ਿਵਾਲਕ ਪਹਾੜ, ਅਨੰਦਪੁਰ ਦੇ ਇਰਦੇ-ਗਿਰਦੇ ਦੀ ਸੰਗਤ ਦੇ ਨਾਮ ੧ ਕੱਤਕ ਸੰਮਤ ੧੭੬੪ ਬਿਕ੍ਰਮੀ ਅਕਤੂਬਰ ਸੰਨ ੧੭੦੭ ਦੇ ਪਹਿਲੇ ਹਫ਼ਤੇ ਲਿਖਿਆ ਹੈ, ਇਸ ਦੀ ਇਤਿਹਾਸਕ ਪ੍ਰਭਤਾ ਦੱਸਣ ਤੋਂ ਪਹਿਲਾਂ ਇਹ ਦਸ ਦੇਣਾ ਜ਼ਰੂਰੀ ਭਾਸਦਾ ਹੈ ਕਿ ਆਪ ਨੇ ਇਹ ਹੁਕਮਨਾਮਾ ਕਿਨ੍ਹਾਂ ਹਾਲਤਾਂ ਵਿਚ ਲਿਖਿਆ ਹੈ, ਤਾਂ ਜੋ ਇਸ ਨਾਲ ਸੰਬੰਧਤ ਗੱਲਾਂ ਸਮਝਣ ਵਿਚ ਸੁਖੱਲ ਹੋ ਜਾਏ ।

ਜਿਸ ਵੇਲੇ ਗੁਰੂ ਗੋਬਿੰਦ ਸਿੰਘ ਜੀ ਦੇ ਬਾਦਸ਼ਾਹ ਔਰੰਗਜ਼ੇਬ ਆਲਮਗੀਰ ਨੂੰ 'ਜ਼ਫਰਨਾਮਾ ' ਨਾਮੀ ਪੱਤਰ ਲਿਖੇ ਨੂੰ ਕਈ ਮਹੀਨੇ ਗੁਜਰ ਗਏ ਅਤੇ ਦੱਖਣ ਵਲੋਂ ਨਾ ਤਾਂ ਭਾਈ ਦਇਆ ਸਿੰਘ ਹੀ ਮੁੜੇ , ਜੋ ਜ਼ਫਰਨਾਮਾ ਲੈ ਕੇ ਗਏ ਸਨ, ਅਤੇ ਨਾ ਹੀ ਬਾਦਸ਼ਾਹ ਵਲੋਂ ਕੋਈ ਖ਼ਬਰ ਪੁਜੀ , ਤਾਂ ਆਪ ਬਾਦਸ਼ਾਹ ਨਾਲ ਗੱਲ -ਬਾਤ ਕਰ ਲੈਣ ਲਈ ਦੱਖਣ ਨੂੰ ਤੁਰ ਪਏ। ਇਹ ਕੋਈ ਹੈਰਾਨੀ ਵਾਲੀ ਗੱਲ ਨਹੀਂ । ਉਹ ਬਾਦਸ਼ਾਹ ਨੂੰ ਮਿਲਣ ਦੇ ਵਿਰੁਧ ਨਹੀਂ ਸਨ, ਬਲਕਿ ਉਹ ਚਾਹੁੰਦੇ ਸਨ ਕਿ ਜੇ ਮੁਲਾਕਾਤ ਵਿਚ ਜ਼ਬਾਨੀ ਗੱਲ - ਬਾਤ ਹੋ ਕੇ ਕੋਈ ਗੱਲ ਤੈ ਹੋ ਜਾਏ ਤਾਂ ਕਰ ਲਈ ਜਾਏ। ਆਪ ਖ਼ੁਦ ਜ਼ਫਰਨਾਮਾ ਵਿਚ ਲਿਖਦੇ ਹਨ:-

*ਕਿ ਤਸ਼ਰੀਫ਼ ਦਰ ਕਸਬਹ ਕਾਂਗੜ ਕੁਨਦ*
*ਵਜ਼ਾਂ -ਪਸ ਮੁਲਾਕਾਤ ਬਾਹਮ ਸ਼ਵਦ*

ਕਿ ਜੇ ਉਹ (ਬਾਦਸ਼ਾਹ ਔਰੰਗਜ਼ੇਬ ) ਕਾਂਗੜੇ ਕਸਬੇ ਵਿਚ ਤਸ਼ਰੀਫ ਲੈ ਆਵੇ, (ਤਾਂ) ਇਸ ਤੋਂ ਉਪਰੰਤ ਆਪਸ ਵਿਚ ਮੁਲਾਕਾਤ ਹੋ ਜਾਏ। ਅੱਗੇ ਚਲ ਕੇ ਇਹ ਵੀ ਲਿਖਿਆ ਹੈ:-

*ਅਗਰਚਿਹ ਬਿਆਯਦ ਬ.ਫਰਮਾਨੇ ਮਨ*
*ਹਜ਼ੂਰਤ ਬਿਆਯਮ ਹਮਹ ਜਾਨੋ ਤਨ*

ਜੇ ਹੁਕਮ* ਆ ਜਾਵੇ ਮੇਰੇ ਪਾਸ, ਤਾਂ ਮੈਂ ਜਾਨ ਤੇ ਤਨ ਤੋਂ ਤੇਰੇ ਪਾਸ ਆ ਜਾਵਾਂਗਾ।

---

* (ਇਸ ਤੋਂ ਪਿਛਲੇ ਸ਼ੇਅਰ ਵਿਚ ਸ਼ਬਦ 'ਸ਼ਹਨ ਸ਼ਾਹ' ਹੈ ਜਿਸ ਦਾ ਮਤਲਬ ਕਾਜ਼ੀਆਂ ਨੇ ਔਰੰਗਜ਼ੇਬ ਲਿਆ ਹੈ ਜੋ ਕਾਜ਼ੀਆਂ ਨੇ 'ਪਾਤਸ਼ਾਹਾਂ ਦਾ ਪਾਤਸ਼ਾਹ'

ਪਰ ਦੱਖਣ ਨੂੰ ਜਾਂਦੇ ਹੋਏ ਰਾਜਪੂਤਾਨੇ ਵਿਚ ਹੀ ਸਨ ਕਿ ਆਪ ਨੂੰ ਖ਼ਬਰ ਪੁੱਜੀ ਕਿ ਬਾਦਸ਼ਾਹ ਔਰੰਗਜ਼ੇਬ ੨੮ ਜ਼ਿਲਕਦਹ ੧੧੧੮ ਹਿਜਰੀ , ੨੦ ਫ਼ਰਵਰੀ ੧੭੦੭ ਨੂੰ ਅਹਿਮਦ ਨਗਰ ਵਿਚ ਚੜ੍ਹਾਈ ਕਰ ਗਿਆ ਹੈ। ਹੁਣ ਚੂੰਕਿ ਇਸ ਤੋਂ ਅੱਗੇ ਜਾਣ ਦੀ ਲੋੜ ਹੀ ਨਹੀਂ ਸੀ ਰਹੀ , ਇਸ ਲਈ ਗੁਰੂ ਗੋਬਿੰਦ ਸਿੰਘ ਸ਼ਾਹਜਹਾਨਾਬਾਦ (ਦਿੱਲੀ ) ਨੂੰ ਮੁੜ ਆਏ । ਔਰੰਗਜ਼ੇਬ ਦੇ ਪੁਤਰਾਂ ਵਿਚ ਤਖ਼ਤ ਲਈ ਰੱਸਾ- ਖਿਚੀ ਸ਼ੁਰੂ ਹੋ ਗਈ । ਤਖ਼ਤ ਦਾ ਹੱਕਦਾਰ ਵੱਡਾ ਪੁੱਤਰ ਮੁਅੱਜ਼ਮ ਉਸ ਵੇਲੇ ਪਿਓ ਪਾਸ ਮੌਜੂਦ ਨਹੀਂ ਸੀ , ਇਸ ਲਈ ਛੋਟੇ ਪੁੱਤਰ ਆਜ਼ਮ ਨੇ ਇਸ ਗੱਲ ਦਾ ਫ਼ਾਇਦਾ ਉਠਾਇਆ ਤੇ ਆਪਣੇ ਬਾਦਸ਼ਾਹ ਹੋਣ ਦਾ ਐਲਾਨ ਕਰ ਦਿੱਤਾ । ਜਦ ਉੱਤਰ ਵਲੋਂ ਮੁਅੱਜ਼ਮ ਆਪਣਾ ਹੱਕ ਲੈਣ ਲਈ ਆਇਆ ਤੇ ਦਿੱਲੀ ਦੇ ਨਜ਼ਦੀਕ ਪੁੱਜਾ ਤਾਂ ਉਸ ਨੂੰ ਪਤਾ ਲੱਗਾ ਕਿ ਗੁਰੂ ਗੋਬਿੰਦ ਸਿੰਘ ਇੱਥੇ ਨਜ਼ਦੀਕ ਹੀ ਹਨ। ਸੋ ਉਸ ਨੇ ਸਹਾਇਤਾ ਲਈ ਬੇਨਤੀ ਲਿਖ ਘੱਲੀ , ਜਿਸ ਦੇ ਉੱਤਰ ਵਿਚ ਗੁਰੂ ਜੀ ਨੇ ਦਿਲਾਸੇ ਵਾਲੀ ਚਿੱਠੀ ਲਿਖੀ ਤੇ ਜੰਗ ਵਿਚ ਮਦਦ ਲਈ ਦੋ ਤਿੰਨ ਸੌ ਨੇਜ਼ੇਦਾਰ ਸਵਾਰ ਵੀ ਭੇਜੇ। ਜਾਜੌ ਦੇ ਮੁਕਾਮ ਤੇ ੯ ਜੂਨ ਸੰਨ ੧੭੦੭* ਨੂੰ ਲੜਾਈ ਹੋਈ, ਜਿਸ ਵਿਚ ਸ਼ਾਹਜ਼ਾਦਾ ਆਜ਼ਮ ਮਾਰਿਆ ਗਿਆ ਤੇ ਮੁਹੰਮਦ ਮੁਅੱਜ਼ਮ 'ਸ਼ਾਹ ਆਲਮ ਬਹਾਦੁਰ ਸ਼ਾਹ 'ਦੇ ਨਾਮ ਹੇਠਾਂ ਬਾਦਸ਼ਾਹ ਹੋ ਗਿਆ ।

ਬਹਾਦੁਰ ਸ਼ਾਹ ਦੀ ਫ਼ਤਹ ਤੋਂ ਬਾਅਦ ਗੁਰੂ ਜੀ ਤਾਂ ਦਿੱਲੀ ਵਲ ਨੂੰ ਆ ਗਏ ਤੇ ਖ਼ੁਦ ਬਾਦਸ਼ਾਹ ਆਗਰੇ ਨੂੰ ਚਲਾ ਗਿਆ। ਕੁਝ ਦਿਨ ਦਿੱਲੀ ਠਹਿਰ ਕੇ ਜੁਲਾਈ ਸੰਨ ੧੭੦੭ ਵਿਚ ਗੁਰੂ ਜੀ ਮਥਰਾ ਗਏ ਤੇ ਓਥੋਂ ਬਿੰਦਰਾਬਨ ਹੋ ਕੇ ਆਗਰੇ ਵੱਲ ਆ ਗਏ। ਇਨ੍ਹਾਂ ਦੇ ਆਉਣ ਦੀ ਖ਼ਬਰ ਸੁਣ ਕੇ ਵਜ਼ੀਰ ਖਾਨਿ-ਖ਼ਾਨਾਂ ਨੇ ਆਪ ਨੂੰ ਮੁਲਾਕਾਤ ਲਈ ਸੱਦਾ ਭੇਜਿਆ । ਕੁਝ ਦਿਨ ਪਿੱਛੋਂ ਜਦ ਇਸ ਮੁਲਾਕਾਤ ਦਾ ਪਤਾ ਬਾਦਸ਼ਾਹ ਨੂੰ ਲਗਾ ਤਾਂ ਉਸ ਨੇ ਵੀ ਗੁਰੂ ਜੀ ਨੂੰ ਬੇਨਤੀ ਕਰ ਭੇਜੀ ਕਿ ਮੈਨੂੰ ਵੀ ਦਰਸ਼ਨ ਦਿਓ । ਚੁਨਾਂਚਿ ੪ ਜਮਾਦੀਉਲ - ਅਵਲ ਸੰਨ ੧੧੧੯ ਹਿਜਰੀ , ੨੨—੨੩ ਜੁਲਾਈ ਸੰਨ ੧੭੦੭ ਈਸਵੀ** ਨੂੰ ਬਾਦਸ਼ਾਹ ਆਲਮ ਬਹਾਦਰ ਸ਼ਾਹ ਤੇ ਗੁਰੂ ਗੋਬਿੰਦ ਸਿੰਘ ਦੀ ਮੁਲਾਕਤ ਹੋਈ। ਇਸ ਵੇਲੇ ਬਾਦਸ਼ਾਹ ਬੜੀ ਇੱਜ਼ਤ ਨਾਲ ਪੇਸ਼ ਆਇਆ ਤੇ ਜੜਾਊ ਦੁਪੱਟਾ, ਧੁਖਧੁਖੀ

* ਇਹ ਤਾਰੀਖ ਪੁਰਾਤਨ ਤਰੀਕੇ ਅਨੁਸਾਰ ਹੈ ਜੋ ਸੰਨ ੧੭੫੨ ਤੋਂ ਪਹਿਲਾਂ ਵਰਤੋਂ ਵਿਚ ਆਉਂਦਾ ਸੀ ਤੇ ਜਦ ੨ ਸਤੰਬਰ ਤੋਂ ਬਾਅਦ ੩ ਦੀ ਥਾਂ ੧੪ ਸਤੰਬਰ ਕਰ ਦਿੱਤੀ ਗਈ। ਨਵੇਂ ਸਿਸਟਮ ਅਨਬਸਾਰ ੧੦-੧੧ ਦਿਨਾਂ ਦਾ ਫ਼ਰਕ ਪੈਂਦਾ ਹੈ।

** ਨਵੇਂ ਸਿਸਟਮ ਅਨੁਸਾਰ ਉਸ ਦਿਨ ਤਾਰੀਖ ੨ ਅਗਸਤ ਨਿਕਲਦੀ ਹੈ।

ਆਦਿ ਸਿਰੋਪਾਓ ਭੇਟ ਕੀਤਾ।

ਇਸ ਮੁਲਾਕਾਤ ਵਿਚ ਜੋ ਗੱਲਾਂ ਬਹਾਦੁਰ ਸ਼ਾਹ ਬਾਦਸ਼ਾਹ ਨਾਲ ਹੋਈਆਂ, ਉਹ ਉਸੇ ਸੰਬੰਧ ਵਿਚ ਪ੍ਰਤੀਤ ਹੁੰਦੀਆਂ ਹਨ ਜੋ ਉਨ੍ਹਾਂ ਨੂੰ ਪੰਜਾਬ ਤੋਂ ਦੱਖਣ ਵੱਲ ਔਰੰਗਜ਼ੇਬ ਨੂੰ ਮਿਲਣ ਲਈ ਲਿਆਈਆਂ ਸਨ । ਗੁਰੂ ਗੋਬਿੰਦ ਸਿੰਘ ਜੀ ਚੜ੍ਹਦੇ ਨਵੰਬਰ ਤਕ ਆਗਰੇ ਯਾ ਇਸ ਦੇ ਨੇੜੇ ਹੀ ਵਿਚਰਦੇ ਰਹੇ ਤੇ ਜਦ ਬਾਦਸ਼ਾਹ ਨੇ ੧੨ ਨਵੰਬਰ ਸੰਨ ੧੭੦੭ ਨੂੰ ਰਾਜਪੂਤਾਨੇ ਵੱਲ ਨੂੰ ਕੂਚ ਕੀਤਾ ਤਾਂ ਉਸ ਦੇ ਨਾਲ ਹੀ ਆਪ ਭੀ ਚਲੇ ਗਏ ਅਤੇ ਜਦ ਰਾਜ ਪੂਤਾਨੇ ਪਹੁੰਚ ਕੇ ਦੱਖਣ ਵਿਚ ਕਾਮ ਬਖ਼ਸ਼ ਦੀ ਬਗ਼ਾਵਤ ਦੀਆਂ ਖਬਰਾਂ ਬਾਦਸ਼ਾਹ ਨੂੰ ਪੁੱਜੀਆਂ ਤੇ ਉਹ ਦੱਖਣ ਨੂੰ ਤੁਰ ਪਿਆ ਤਾਂ ਗੁਰੂ ਜੀ ਨੇ ਭੀ ਉਸ ਦੇ ਨਾਲ ਹੀ ਉਧਰ ਨੂੰ ਚਾਲੇ ਪਾ ਦਿੱਤੇ। ਇਨ੍ਹਾਂ ਮੁਹਿੰਮਾਂ ਦੇ ਦਿਨਾਂ ਵਿਚ ਖ਼ੁਦ ਬਾਦਸ਼ਾਹ ਨੂੰ ਅਫ਼ਰਾ-ਤਫ਼ਰੀ ਪਈ ਹੋਈ ਸੀ, ਉਸ ਦੇ ਪਿਤਾ ਔਰੰਗਜ਼ੇਬ ਦੇ ਜ਼ਮਾਨੇ ਵਿਚ ਕੀ ਲੋਕ ਤੇ ਕੀ ਅਫ਼ਸਰ ਸਭ ਕਰੜੇ ਸ਼ਕੰਜੇ ਵਿਚ ਨਪੀੜੇ ਹੋਣ ਕਰ ਕੇ ਬਹੁਤ ਜਿੱਚ ਹੋਏ ਬੈਠੇ ਸਨ। ਉਸ ਦੇ ਅੱਖਾਂ ਮੀਟਦੇ ਹੀ ਸਾਰੇ ਮੁਲਕ ਵਿਚ ਬੇ-ਚੈਨੀ ਤੇ ਅਸੰਤੁਸ਼ਟਤਾ ਦਾ ਫੈਲ ਜਾਣਾ ਜ਼ਰੂਰੀ ਤੇ ਕੁਦਰਤੀ ਸੀ। ਸੋ ਬਹਾਦਰ ਸ਼ਾਹ ਬੇ-ਕਾਬੂ ਹੁੰਦੇ ਜਾ ਰਹੇ ਮੁਲਕ ਨੂੰ ਰਾਸ ਕਰਨ ਆਹਰ ਵਿਚ ਲੱਗਾ ਹੋਇਆ ਸੀ । ਇਸ ਲਈ ਕੋਈ ਗੱਲ ਸਿਰੇ ਨਾ ਚੜ੍ਹ ਸਕੀ ਤੇ ਆਪ ਨੰਦੇੜ ਤਕ ਬਾਦਸ਼ਾਹ ਦੇ ਨਾਲ ਹੀ ਗਏ , ਜਿਥੇ ਜਾ ਕੇ ਉਹ ਸਦਾ ਲਈ ਬਾਦਸ਼ਾਹ ਤੋਂ ਵੱਖ ਹੋ ਗਏ।

ਇਹ ਹੁਕਮਨਾਮਾ ਆਪ ਨੇ ਖ਼ਾਸ ਆਗਰੇ ਤੋਂ ਜਾਂ ਇਸ ਦੇ ਨੇੜੇ ਤੇੜਿਓਂ ੧ ਕੱਤਕ ਸੰਮਤ ੧੭੬੪ ( ੨ ਅਕਤੂਬਰ ਸੰਨ ੧੭੦੭ ਈਸਵੀ ) ਉਸ ਵੇਲੇ ਲਿਖਿਆ ਹੈ, ਜਦ ਕਿ ਬਾਦਸ਼ਾਹ ਨਾਲ ਮੁਲਾਕਾਤ ਹੋਈ ਨੂੰ ਕੋਈ ਸਵਾ ਕੁ ਮਹੀਨਾ ਹੋ ਚੁੱਕਿਆ ਸੀ ਤੇ ਰਾਜਪੂਤਾਨੇ ਦੀ ਮੁਹਿੰਮ ਨਾਲ ਜਾਣ ਦਾ ਗੁਰੂ ਸਾਹਿਬ ਨੂੰ ਕੋਈ ਖ਼ਿਆਲ ਨਹੀਂ ਸੀ ਤੇ ਉਸ ਵੇਲੇ ਤਕ ਆਪ ਦਾ ਖ਼ਿਆਲ ਜਲਦੀ ਹੀ ਅੰਨਦਪੁਰ (ਪੰਜਾਬ) ਨੂੰ ਮੁੜ ਆਉਣ ਦਾ ਸੀ ।

ਹੁਕਮਨਾਮੇ ਦੀ ਲਿਖਤ ਇਹ ਹੈ:-

# ੧੦ ਸਤਿਗੁਰੂ ਜੀ

ਸ੍ਰਬਤਿ ਸੰਗਤਿ ਧਉਲ ਕੀ ਤੁਸੀ ਮੇਰਾ ਖਾਲਸਾ ਹੋ ਗੁਰੂ ਰਖੈਗਾ
ਗੁਰੂ ਗੁਰੂ ਜਪਣਾ ਜਨਮੁ ਸਵਰੈਗਾ ਸ੍ਰਬ ਸੁਖ ਨਾਲ ਪਾਤਸ਼ਾਹ
ਪਾਸਿ ਆਏ ਸਿਰੋਪਾਓ ਅਰੁ ਸਠਿ ਹਜਾਰ ਕੀ ਧੁਖਧੁਖੀ ਜਜੜਾਉ
ਇਨਾਮੁ ਹੋਈ ਹੋਰ ਭੀ ਕੰਮੁ ਗੁਰੂ ਕਾ ਸਦਕਾ ਸਭ ਹੋਤੇ ਹੈ
ਅਸੀ ਭੀ ਥੋੜੇ ਹੀ ਦਿਨਾਂ ਨੋ ਆਵਤੇ ਹਾਂ ਸ੍ਰਬਤਿ ਸੰਗਤ ਖਾਲਸੇ ਕੋ
ਮੇਰਾ ਹੁਕਮ ਹੈ ਆਪਸ ਮੋ ਮੇਲੁ ਕਰਣਾ ਜਦਿ ਅਸੀ ਕਹਲੂਰ ਆਵਤੇ
ਤਦਿ ਸ੍ਰਬਤਿ ਖਾਲਸੇ ਹਥੀਯਾਰ ਬਨਿ ਕੈ ਹਜੂਰਿ ਆਵਣਾ ਜੋ ਆਵੈਗਾ
ਸੋ ਨਿਹਾਲ ਹੋਵੈਗਾ.
੨) ਦੋਇ ਤੋਲੇ ਸੋਨਾ ਤਿਸ ਕੇ ਰਪਯੇ ੪੦ ) ਅਸਾ ਜਮਾਤਾ ਨੋ ਮਸ਼ੇਸ਼ਮਾਹੀ
[ ?] ਬਖਸੇ ਹੈਨ ਤੁਸਾ ਹੁਕਮ ਵੇਖਦਿਆਂ ਹੁਡੀ ਕਰਾਇ ਭੇਜਣੀ
ਮੇਵੜੇ ਨੋ ਤੁਰਤ ਭੇਜਣਾ ਜੇ ਮੇਵੜਾ ਢਿਲ ਕਰੇ ਤਾਂ
ਸੰਗਤ ਵਿਚੋ ਕਢਿ ਦੇਣਾ ਪੈਸੇ ਹੁਡੀ ਕਰਾਇ ਭੇਜਣੇ
ਸੰਮਤ ੧੭੬੪ ਮਿਤੀ ਕਾਤਕੋ ੧ ਮਾ.

ਇਸ ਹੁਕਮਨਾਮੇ ਦੀ ਇਤਿਹਾਸਕ ਪ੍ਰਭਤਾ ਤੇ ਬਹੁਮੁਲਤਾ ਹੇਠ ਲਿਖੀਆਂ ਗਲਾਂ ਦੇ ਸੰਬੰਧ ਵਿਚ ਹੈ:-

੧. ਬਾਦਸ਼ਾਹ ਨਾਲ ਮੁਲਾਕਾਤ ਤੇ ਸਿਰੋਪਾਓ ਦਾ ਮਿਲਣਾ।

੨. 'ਹੋਰ ਭੀ ਕੰਮ ' ਵਲ ਇਸ਼ਾਰਾ।

੩. ਵਾਪਸ ਦੇਸ ਨੂੰ ਮੁੜਨ ਦਾ ਵਿਚਾਰ ।

੪. ਕਹਿਲੂਰ ਪਹੁੰਚਣ ਪਰ ਹਥਿਆਰ-ਬੰਦ ਖ਼ਾਲਸੇ ਦੀ ਲੋੜ ਪੈਣ ਦਾ ਖ਼ਿਆਲ।

੫. ਬਾਦਸ਼ਾਹ ਬਹਾਦਰ ਸ਼ਾਹ ਨਾਲ ਮੁਲਾਕਾਤ -

ਇਸ ਹੁਕਮਨਾਮੇ ਤੋਂ ਦਾਨਸ਼ਮੰਦ ਖਾਨ ਦੇ 'ਬਹਾਦੁਰ ਸ਼ਾਹ ਨਾਮੇ', 'ਸ੍ਰੀ ਗੁਰੂ ਸੋਭਾ ' ( ਪੰਨਾ ੯੪- ੫) ਤੇ ' ਸੂਰਜ ਪ੍ਰਕਾਸ਼' ( ਰੁਤ ੬, ਐਨ ੧ ,ਅੰ: ੪੬,ਜਿਲਦ ੧੪ ਪੰ:੬੧੭੪ - ੭੫ ) ਵਿਚ ਦਿੱਤੀ ਗਈ, ਗੁਰੂ ਗੋਬਿੰਦ ਸਿੰਘ ਤੇ ਬਹਾਦੁਰ ਸ਼ਾਹ ਬਾਦਸ਼ਾਹ ਦੀ ਮੁਲਾਕਾਤ ਦੀ ਪੁਸ਼ਟੀ ਹੁੰਦੀ ਹੈ ਤੇ ਖ਼ਾਸ ਕਰ ਇਸ

ਗੱਲ ਦੀ ਕਿ ਬਾਦਸ਼ਾਹ ਵਲੋਂ ਗੁਰੂ ਜੀ ਨੂੰ ਸਿਰੋਪਾਓ ਤੇ ਸੱਠ ਹਜ਼ਾਰ ਦੀ ਜੜਾਊ ਧੁਖਧੁਖੀ ਦਿੱਤੇ ਗਏ। ਇਸ ਤੋਂ ਇਹ ਗੱਲ ਸਪੱਸ਼ਟ ਹੈ ਕਿ ਬਹਾਦੁਰ ਸ਼ਾਹ ਦਾ ਗੁਰੂ ਜੀ ਵਲ ਵਤੀਰਾ ਬਹੁਤ ਅੱਛਾ ਸੀ। ਜੇ 'ਸ੍ਰੀ ਗੁਰੂ ਸੋਭਾ 'ਤੇ ' ਸੂਰਜ ਪ੍ਰਕਾਸ਼' ਵਿਚ ਦਿੱਤੇ ਇਸ ਮੁਲਕਾਤ ਦੇ ਵੇਰਵੇ ਨੂੰ ਪੜ੍ਹਿਆ ਜਾਵੇ ਤਾਂ ਬਾਦਸ਼ਾਹ ਦੀ ਆਪ ਵਲ ਕਾਫ਼ੀ ਸ਼ਰਧਾ ਪ੍ਰਤੀਤ ਹੁੰਦੀ ਹੈ। ਪਰ ਜੇ ਸਿਰਫ ਖ਼ੁਸ਼ਕ ਇਤਿਹਾਸਕ ਨੁਕਤਾ ਨਿਗਾਹ ਤੋਂ ਭੀ ਦੇਖਿਆ ਜਾਵੇ ਤਾਂ ਭੀ ਔਰੰਗਜ਼ੇਬ ਦੇ ਰੁਕਿਆਂ ਵਿਚੋਂ ਦਿਸਦੇ ਉਸ ਦੇ ਗੁਰੂ ਜੀ ਵਲ ਵਤੀਰੇ ਅਤੇ ਬਹਾਦੁਰ ਸ਼ਾਹ ਦੇ ਵਤੀਰੇ ਵਿਚ ਬੜੇ ਤੇ ਚੰਗੇ ਪਾਸੇ ਵਲ ਫ਼ਰਕ ਹੈ।ਇਸ ਫ਼ਰਕ ਦਾ ਸਭ ਤੋਂ ਵੱਡਾ ਇਹ ਕਾਰਣ ਤਾਂ ਸਪਸ਼ਟ ਦਿਸਦਾ ਹੈ ਕਿ ਗੁਰੂ ਗੋਬਿੰਦ ਸਿੰਘ ਜੀ ਨੇ ਬਹਾਦੁਰ ਸ਼ਾਹ ਦੇ ਬਜ਼ੁਰਗਾ ਵਲੋਂ ਗੁਰੂ ਜੀ ਤੇ ਉਨ੍ਹਾਂ ਦੇ ਬਜ਼ੁਰਗਾਂ ਨਾਲ ਹੋਏ ਅਤਿਆਚਾਰ ਨੂੰ ਭੁੱਲ ਭੁੱਲਾ ਕੇ ਉਸ ਦੇ ਧੱਕੋ- ਜ਼ੋਰੀ ਮਾਰੇ ਜਾ ਰਹੇ ਹੱਕ ਦੀ ਰੱਖਿਆ ਲਈ ਆਪਣੇ ਪਿਆਰੇ ਸਿੰਘਾਂ ਨੂੰ ਆਪਣੀਆਂ ਜਾਨਾਂ ਤਕ ਕੁਰਬਾਨ ਕਰਨ ਲਈ ਲੜਾਈ ਮੈਦਾਨ ਵਿਚ ਤੋਰ ਦਿੱਤਾ।

ਬਹਾਦੁਰ ਸ਼ਾਹ ਦੇ ਪੜਦਾਦੇ ਜਹਾਂਗੀਰ ਦੇ ਹੁਕਮ ਨਾਲ ਗੁਰੂ ਅਰਜਨ ਨੂੰ ਦੇਗ ਵਿਚ ਉਬਾਲਿਆ ਤੇ ਤੱਤੇ ਤਵਿਆਂ ਤੇ ਬਿਠਾਇਆ ਗਿਆ ਤੇ ਅੰਤ ਦਰਿਆ ਵਿਚ ਬੋੜ ਕੇ ਉਨ੍ਹਾਂ ਦੇ ਪ੍ਰਾਣ ਭੀ ਲੈ ਲਏ ਗਏ। ਉਸ ਦੇ ਹੁਕਮ ਨਾਲ ਹੀ ਗੁਰੂ ਹਰਿ ਗੋਬਿੰਦ ਨੂੰ ਗਵਾਲੀਆਰ ਦੇ ਕਿਲ੍ਹੇ ਵਿਚ ਕੈਦ ਕੀਤਾ ਗਿਆ ਤੇ ਚਾਰ ਵਾਰੀ ਸ਼ਾਹ ਜਹਾਨ ਦੇ ਅਫ਼ਸਰਾਂ ਦੀਆਂ ਫ਼ੌਜਾਂ ਉਨ੍ਹਾਂ ਪਰ ਚੜ੍ਹ ਕੇ ਆਈਆਂ । ਉਸ ਦੇ ਪਿਤਾ ਔਰੰਗਜ਼ੇਬ ਦੇ ਕਾਰਣ ਗੁਰੂ ਹਰਿ ਰਾਏ ਤੇ ਹਰਿ ਕ੍ਰਿਸ਼ਨ ਨੂੰ ਕਸ਼ਟ ਪੁੱਜੇ, ਤੇ ਉਸ ਦੇ ਹੁਕਮ ਨਾਲ ਗੁਰੂ ਤੇਗ ਬਹਾਦੁਰ ਸ਼ਹੀਦ ਕਰ ਦਿੱਤੇ ਗਏ। ਉਨ੍ਹਾਂ ਦੇ ਚਾਰ ਬੱਚੇ ਤੇ ਮਾਤਾ ਜੀ ਭੀ ਇਸੇ ਦੀ ਭੇਟ ਚੜ੍ਹ ਗਏ ਅਤੇ ਖੁਦ ਉਨ੍ਹਾਂ ਦੇ ਮਹਿਲਾਂ ਨੂੰ ਟਿਕ ਕੇ ਬੈਠਣਾ ਨਾ ਮਿਲਿਆ। ਪਰ ਦੂਸਰੇ ਪਾਸੇ ਗੁਰੂ ਗੋਬਿੰਦ ਸਿੰਘ ਦਾ ਕਿਤਨਾ ਵੱਡਾ ਤੇ ਖੁਲ੍ਹਾ ਦਿਲ ਹੈ ਕਿ ਇਸ ਸਭ ਕੁਝ ਨੂੰ ਭੁਲਾ ਕੇ ਉਸ ਦੇ ਹੱਕ ਲਈ ਕੁਰਬਾਨੀ ਕਰਨ ਲਈ ਤਿਆਰ ਹੋ ਗਏ ।

**੨. ' ਹੋਰ ਭੀ ਕੰਮ ' –**

ਆਪ ਲਿਖਦੇ ਹਨ ' ਹੋਰ ਭੀ ਕੰਮ ਗੁਰੂ ਕਾ ਸਦਕਾ ਸਭ ਹੋਤੇ ਹੈ। ' ਇਸ ਤੋਂ ਆਪ ਦਾ ਇਸ਼ਾਰਾ ਉਨ੍ਹਾਂ ਗੱਲਾਂ ਵਲ ਪ੍ਰਤੀਤ ਹੁੰਦਾ ਹੈ ਜੋ ਆਪ ਨੂੰ ਪੰਜਾਬ ਤੋਂ ਔਰੰਗਜ਼ੇਬ ਨਾਲ ਮੁਲਕਾਤ ਕਰ ਕੇ ਮੁਕਾ ਲੈਣ ਲਈ ਦੱਖਣ ਨੂੰ ਲਿਆਈਆਂ ਸਨ। ਬਾਦਸ਼ਾਹ ਦੇ ਰਵੱਈਏ ਤੋਂ ਆਪ ਨੂੰ ਛੇਤੀ ਹੀ ਫ਼ੈਸਲੇ ਦੀ ਆਸ ਲਗਦੀ ਮਾਲੂਮ ਹੁੰਦੀ ਹੈ। ਉਹ ਗੱਲਾਂ ਕੀ ਸਨ , ਇਨ੍ਹਾਂ ਸੰਬੰਧੀ ਕੋਈ ਭਰੋਸੇ ਯੋਗ

ਲਿਖਤ ਦੀ ਗਵਾਹੀ (Documentary Evidence) ਨਹੀਂ ਮਿਲਦੀ , ਜਿਸ ਤੋਂ ਯਕੀਨੀ ਉਨ੍ਹਾਂ ਗੱਲਾਂ ਨੂੰ ਸਪਸ਼ਟ ਤੌਰ ਤੇ ਵੱਖਰਾ ਗਿਣ ਕੇ ਦੱਸ ਦਿੱਤਾ ਜਾ ਸਕੇ। ਪਰ ਘੱਟੋ ਘਟ ਇਹ ਗੱਲ ਜ਼ਰੂਰ ਹੋਵੇਗੀ ਕਿ ਵਧੀਕੀਆਂ ਕਰਨ ਵਾਲਿਆਂ ਨੂੰ ਪਿਛਲੀਆਂ ਕੀਤੀਆਂ ਲਈ ਤਾੜਨਾ ਤੇ ਅੱਗੇ ਲਈ ਚੌਕਸੀ ਦੇ ਹੁਕਮ ਜਾਰੀ ਕਰ ਦਿਤੇ ਜਾਣ। ਪਰ ਬਾਦਸ਼ਾਹ ਹਾਲ ਤਕ ਆਪਣੇ ਆਪ ਨੂੰ ਸ਼ਾਇਦ ਪੱਕੇ ਪੈਰਾਂ ਤੇ ਨਹੀਂ ਸੀ ਸਮਝਦਾ , ਖਜ਼ਾਨਾ ਖ਼ਤਮ ਹੋ ਚੁਕਾ ਹੋਇਆ ਸੀ, ਇਨਾਮਾਂ ਵਾਲੇ ਪਏ ਗਲ ਪੈਂਦੇ ਸਨ , ਰਾਜਪੂਤਾਨੇ ਤੇ ਦੱਖਣ ਵਿਚ ਹੋਣ ਵਾਲੀਆਂ ਬਗਾਵਤਾਂ ਦੀਆਂ ਸੋਆਂ ਆ ਰਹੀਆਂ ਸਨ। ਇਸ ਲਈ ਉਹ ਕੋਈ ਸਖਤ ਕਾਰਵਾਈ ਕਰਨੋਂ ਝਿਜਕਦਾ ਸੀ ਤੇ ਇਸ ਕਰ ਕੇ ਛੇਤੀ ਕੋਈ ਗੱਲ ਤੈ ਨਹੀਂ ਸੀ ਹੁੰਦੀ ਤੇ ਅੰਤ ਤਕ ਨਾ ਹੀ ਹੋ ਸਕੀ।

### ੩. ਵਾਪਸ ਦੇਸ ਨੂੰ ਮੁੜਨ ਦਾ ਖ਼ਿਆਲ-

ਸਭ ਤੋਂ ਜ਼ਿਆਦਾ ਇਤਿਹਾਸਕ ਕੀਮਤ ਦੀ ਗੱਲ ਇਸ ਹੁਕਮਨਾਮੇ ਵਿਚ ਆਪ ਦਾ 'ਥੋੜੇ ਹੀ ਦਿਨਾਂ ਨੋ' ਦੇਸ ਪੰਜਾਬ ਵਲ ਮੁੜਨ ਦਾ ਖਿਆਲ ਹੈ। ਉਨ੍ਹਾਂ ਕਈ ਲਿਖਾਰੀਆਂ ਨੇ ਜੋ ਗੁਰੂ ਗੋਬਿੰਦ ਸਿੰਘ ਦੇ ਪੰਜਾਬੋਂ ਦੱਖਣ ਨੂੰ ਜਾਣ ਦੇ ਮਕਸਦ ਨੂੰ ਨਹੀਂ ਸਮਝ ਸਕੇ, ਲਿਖਿਆ ਹੈ ਕਿ ਚੂੰਕਿ ਗੁਰੂ ਗੋਬਿੰਦ ਸਿੰਘ ਆਪਣੇ ਸਿੱਖਾਂ ਅਤੇ ਪੰਜਾਬ - ਵਾਸੀਆਂ ਤੋਂ ਨਿਰਾਸ ਹੋ ਚੁਕੇ ਸਨ, ਇਸ ਲਈ ਉਹ ਦੇਸ ਛੱਡ ਕੇ ਦੱਖਣ ਨੂੰ ਚਲੇ ਗਏ, ਤਾਕਿ ਰਾਜਪੂਤਾਨੇ ਤੇ ਮਹਾਰਾਸ਼ਟਰ ਵਿਚ ਜਾ ਕੇ ਰਾਜਪੂਤਾਂ ਤੇ ਮਰਾਠਿਆਂ ਦੀ ਸਹਾਇਤਾ ਨਾਲ ਆਪਣੇ ਮਿਸ਼ਨ ਨੂੰ ਪੂਰਾ ਕਰ ਸਕਣ। ਪਰ ਇਸ ਹੁਕਮਨਾਮੇ ਵਿਚ ਆਪ ਸਾਫ ਲਿਖਦੇ ਹਨ ਕਿ ' ਅਸੀ ਥੋੜੇ ਹੀ ਦਿਨਾਂ ਨੋ ਆਵਤੇ ਹੈ। ' ਸਿੱਖਾਂ ਅਤੇ ਪੰਜਾਬੀਆਂ ਤੋਂ ਨਿਰਾਸਤਾ ਦੇ ਖਿਆਲ ਦਾ ਉੱਤਰ ਭੀ ਇਸ ਹੁਕਮਨਾਮੇ ਵਿਚ ਸਪੱਸ਼ਟ ਮੌਜੂਦ ਹੈ। ਆਪ ਹੁਕਮ ਦੇਂਦੇ ਹਨ 'ਜਦ ਅਸੀ ਕਹਲੂਰ ਆਵਤੇ , ਤਦਿ ਸੂਬਤਿ ਖਾਲਸੇ ਹਥੀਆਰ ਬਨਿ ਕੇ ਹਜੂਰਿ ਆਵਣਾ। ' ਜਿਨ੍ਹਾਂ ਪਾਸੋਂ ਨਿਰਾਸ ਹੋ ਕੇ ਕੋਈ ਦੇਸ ਛੱਡ ਜਾਵੇ , ਉਨ੍ਹਾਂ ਨੂੰ ਫਿਰ ਹੁਕਮ ਦੇ ਕੇ ਸੱਦਣ ਦੇ ਕੀ ਅਰਥ?

ਇਸ ਤੋਂ ਇਲਾਵਾ ਵਾਕਿਆਤ ਭੀ ਇਸ ਗੱਲ ਦੀ ਪੁਸ਼ਟੀ ਨਹੀਂ ਕਰਦੇ ਕਿ ਆਪ ਆਪਣੇ ਮਿਸ਼ਨ (?) ਨੂੰ ਪੂਰਾ ਕਰਨ ਲਈ ਰਾਜਪੂਤਾਂ ਯਾ ਮਰਾਠਿਆਂ ਨੂੰ ਉਠਾ ਕੇ ਆਪਣੇ ਨਾਲ ਮਿਲਾਉਣਾ ਚਾਹੁੰਦੇ ਸਨ। ਆਪ ਦੋ ਵਾਰ ਰਾਜਪੂਤਾਨੇ ਜਾਂਦੇ ਹਨ, ਪਹਿਲੀ ਵਾਰੀ ਜਦ ਕਿ ਔਰੰਗਜ਼ੇਬ ਨੂੰ ਮਿਲਣ ਲਈ ਗਏ ਸਨ ਅਤੇ ਦੂਸਰੀ ਵਾਰੀ ਬਹਾਦੁਰ ਸ਼ਾਹ ਦੇ ਨਾਲ । ਦੋਨੋਂ ਵਾਰੀ ਉਨ੍ਹਾਂ ਵਾਸਤੇ ਰਾਜਪੂਤਾਂ ਨੂੰ

ਭੜਕਾਉਣ ਦੇ ਚੰਗੇ ਮੌਕੇ ਸਨ। ਪਹਿਲੀ ਵਾਰੀ ਔਰੰਗਜ਼ੇਬ ਦੇ ਮਰਨ ਦੀ ਖਬਰ ਭੀ ਉਨ੍ਹਾਂ ਨੂੰ ਉਥੇ ਹੀ ਮਿਲੀ। ਹੱਕਦਾਰ ਸ਼ਾਹਜ਼ਾਦਾ ਤਖ਼ਤ ਸੰਭਾਲਣ ਲਈ ਉਸ ਵੇਲੇ ਪੁੱਜਾ ਨਹੀਂ ਸੀ ਤੇ ਛੋਟੇ ਨੇ ਤਖ਼ਤ ਸੰਭਾਲ ਲਿਆ ਸੀ, ਸਾਰੀ ਪਾਸੀਂ ਹਿਲਜੁਲ ਹੋ ਰਹੀ ਸੀ, ਸ਼ਾਹਜ਼ਾਦਿਆਂ ਵਿਚ ਜੰਗ ਹੋਣ ਵਾਲੀ ਸੀ ਤੇ ਰਾਜਪੂਤ ਬਾਗ਼ੀ ਹੋ ਰਹੇ ਸਨ। ਪਰ ਗੁਰੂ ਗੋਬਿੰਦ ਸਿੰਘ ਉਨ੍ਹਾਂ ਦੇ ਗੜ੍ਹ ਵਿਚ ਹੁੰਦੇ ਹੋਏ ਭੀ ਕਿਸੇ ਰਾਜੇ ਰਾਣੇ ਨੂੰ ਨਹੀਂ ਮਿਲਦੇ ਬਲਕਿ ਔਰੰਗਜ਼ੇਬ ਦੀ ਮੌਤ ਦੀ ਖ਼ਬਰ ਸੁਣਦੇ ਹੀ ਦੇਸ ਨੂੰ ਮੁੜ ਪੈਂਦੇ ਹਨ, ਕਿਉਂਕਿ ਅੱਗੇ ਜਾਣ ਲਈ ਉਨ੍ਹਾਂ ਨੂੰ ਕੋਈ ਕੰਮ ਨਹੀਂ ਸੀ ਰਿਹਾ। ਔਰੰਗਜ਼ੇਬ ਨੂੰ ਮਿਲਣ ਜਾ ਰਹੇ ਸਨ ਤੇ ਉਹ ਹੁਣ ਮਰ ਚੁੱਕਾ ਸੀ।

ਦੂਸਰੀ ਵਾਰੀ ਆਪ ਬਹਾਦੁਰ ਸ਼ਾਹ ਨਾਲ ਉਸ ਵੇਲੇ ਜਾਂਦੇ ਹਨ ਜਦ ਕਿ ਅੱਗੇ ਹੀ ਹਾਲਤ ਬਗਾਵਤ ਵਰਗੀ ਸੀ, ਪਰ ਆਪ ਚੁਪ-ਚਾਪ ਹਨ ਤੇ ਕਿਸੇ ਰਾਜਪੂਤ ਨੂੰ ਨਹੀ ਮਿਲਦੇ । ਆਪ ਮਰਾਠਿਆਂ ਦੇ ਇਲਾਕਿਆਂ ਵਿਚ ਦੀ ਹੁੰਦੇ ਹੋਏ ਨੰਦੇੜ (ਹੈਦਰਾਬਾਦ ਦੱਖਣ ) ਉਸ ਵੇਲੇ ਪੁਜਦੇ ਹਨ ਜਦ ਕਿ ਅਗੇ ਬਾਦਸ਼ਾਹ ਦੇ ਛੋਟੇ ਭਾਈ ਕਾਮ ਬਖ਼ਸ਼ ਨੇ ਬਗਾਵਤ ਖੜੀ ਕੀਤੀ ਹੋਈ ਸੀ, ਪਰ ਆਪ ਰਸਤੇ ਵਿਚ ਯਾ ਇੱਥੇ ਕਿਸੇ ਮਰਾਠੇ ਸਰਾਦਰ ਨੂੰ ਨਹੀਂ ਮਿਲਦੇ ਤੇ ਉਭਾਰਦੇ ।

ਇਨ੍ਹਾਂ ਮੌਕਿਆਂ ਨਾਲੋਂ ਚੰਗੇ ਮੌਕੇ ਰਾਜਪੂਤਾਂ ਤੇ ਮਰਾਠਿਆਂ ਨਾਲ ਗੰਢਣ ਦੇ ਘਟ ਹੀ ਮਿਲ ਸਕਦੇ ਸਨ, ਪਰ ਵਾਕਿਆਤ ਗਵਾਹ ਹਨ ਕਿ ਆਪ ਨੇ ਇਨ੍ਹਾਂ ਦਾ ਕੋਈ ਫ਼ਾਇਦਾ ਨਹੀਂ ਉਠਾਇਆ । ਇਸ ਲਈ ਇਹ ਗੱਲ ਉੱਕੀ ਹੀ ਨਿਰਮੂਲ ਹੈ ਕਿ ਆਪ ਦਾ ਇਸ ਪ੍ਰਕਾਰ ਦਾ ਕੋਈ ਮਨਸ਼ਾ ਸੀ। ਆਪ ਦਾ ਮਨਸ਼ਾ ਆਗਰੇ ਤੋਂ ਹੀ ਪੰਜਾਬ ਨੂੰ ਮੁੜ ਪੈਣ ਦਾ ਸੀ, ਪਰ ਚੂੰਕਿ ਬਹਾਦੁਰ ਸ਼ਾਹ ਨੂੰ ਰਾਜਪੂਤਾਨੇ ਅਤੇ ਦੱਖਣ ਵੱਲ ਨੂੰ ਜਾਣਾ ਪੈ ਗਿਆ , ਇਸ ਲਈ ਆਪ ਭੀ ਉਧਰ ਹੀ ਨਾਲ ਨਾਲ ਤੁਰੇ ਚਲੇ ਗਏ , ਤੇ ਨੰਦੇੜ ਜਾ ਕੇ ਜੋਤੀ ਜੋਤ ਸਮਾ ਗਏ।

## ੪. ਕਹਿਲੂਰ ਪਹੁੰਚਣ ਪਰ ਹਥਿਆਰ - ਬੰਦ ਖ਼ਾਲਸੇ ਦੀ ਲੋੜ ਪੈਣ ਦਾ ਖ਼ਿਆਲ

ਜਦ ਬਾਦਸ਼ਾਹ ਨਾਲ ਕੋਈ ਗੱਲ ਤੈ ਹੋ ਜਾਂਦੀ ਅਤੇ ਸਰਹੰਦ ਦੇ ਹਾਕਮ ਨੂੰ ਕੋਈ ਤਾੜਨਾ ਹੁੰਦੀ ਤਾਂ ਹੋ ਸਕਦਾ ਸੀ ਗੁਰੂ ਸਾਹਿਬ ਨੂੰ ਕੋਈ ਖ਼ਤਰਾ ਹੋ ਜਾਂਦਾ , ਜਿਸ ਦੀ ਨੌਬਤ ਅੰਤ ਜੰਗ ਤਕ ਪਹੁੰਚ ਜਾਂਦੀ । ਜਾਂ, ਜੇ ਕੋਈ ਫ਼ੈਸਲਾ ਨਾ ਹੋ ਸਕਦਾ ਤਾਂ ਇਨ੍ਹਾਂ ਨੂੰ ਦੇਸ ਮੁੜ ਆਇਆ ਦੇਖ ਕੇ ਸਰਹੰਦ ਦਾ ਹਾਕਮ ਯਾ ਪਹਾੜੀ ਰਾਜੇ ਆਪ ਪਰ ਹੱਲਾ ਕਰ ਦਿੰਦੇ , ਤਾਂ ਭੀ ਆਪ ਨੂੰ ਆਪਣੀ ਹਿਫ਼ਾਜ਼ਤ

ਲਈ ਸ਼ਸਤਰ– ਧਾਰੀਆਂ ਦੀ ਲੋੜ ਪੈਣੀ ਸੀ। ਹੋ ਸਕਦਾ ਹੈ ਕਹਿਲੂਰ ਪਹੁੰਚਣ ਪਰ ਪਹਾੜੀ ਰਾਜੇ ਉਨ੍ਹਾਂ ਦੇ ਆਨੰਦਪੁਰ ਪਹੁੰਚਣ ਵਿਚ ਕੋਈ ਰੁਕਾਵਟ ਪੈਦਾ ਕਰਨ ਲਈ ਖੜੇ ਹੋ ਜਾਂਦੇ । ਪ੍ਰਤੀਤ ਹੁੰਦਾ ਹੈ, ਇਨ੍ਹਾਂ ਯਾ ਇਸ ਪ੍ਰਕਾਰ ਦੀਆਂ ਹੋਰ ਗੱਲਾਂ ਨੂੰ ਮੁਖ ਰਖ ਕੇ ਆਪ ਨੇ ਸ਼ਸਤਰ– ਧਾਰੀ ਖਾਲਸੇ ਨੂੰ ਹਾਜ਼ਰ ਹੋਣ ਲਈ ਹੁਕਮ ਕੀਤਾ ਹੈ । ਇਸ ਤੋਂ ਇਹ ਭੀ ਸਾਫ਼ ਹੈ ਕਿ ਖ਼ਾਲਸੇ ਪਰ ਆਪ ਨੂੰ ਪੂਰਨ ਭਰੋਸਾ ਸੀ।

ਗੁਰੂ ਗੋਬਿੰਦ ਸਿੰਘ ਦੀ ਤਲਵਾਰ ਖ਼ਾਹ – ਮੁਖਾਹ ਖ਼ੂਨ ਦੀ ਤ੍ਰਿਹਾਈ ਨਹੀਂ ਸੀ। ਉਹ ਤਲਵਾਰ ਕੇਵਲ ਉਸ ਵੇਲੇ ਮਿਆਨੋਂ ਕਢਦੇ , ਜਦ ਹੋਰ ਕੋਈ ਤਰੀਕਾ ਰਹਿ ਹੀ ਨਾ ਜਾਂਦਾ। ਉਹ ਖ਼ੁਦ ਔਰੰਗਜ਼ੇਬ ਨਾਲ ਵੀ ਸੁਲਾਹ ਸਫ਼ਾਈ ਦੇ ਤਰੀਕੇ, ਮੁਲਾਕਾਤ ਨੂੰ ਅਖਤਿਆਰ ਕਰਨ ਨੂੰ ਤਿਆਰ ਹੋ ਕੇ ਤੁਰ ਪਏ ਸਨ ਤੇ ਬਹਾਦੁਰ ਸ਼ਾਹ ਨਾਲ ਵੀ ਇਸ ਨੂੰ ਪਰਤਾ ਰਹੇ ਸਨ । ਪਰ ਜੇ ਇਹ ਸਾਰੇ ਹੀਲੇ ਨਿਸਫ਼ਲ ਹੋ ਜਾਂਦੇ ਤਾਂ ਹਥ ਤਲਵਾਰ ਲੈ ਲੈਣਾ ਉਹ ਜਾਇਜ਼ ਸਮਝਦੇ ਸਨ, ਚੁਨਾਚਿ ਆਪ ਨੇ ਜ਼ਫ਼ਰਨਾਮੇ ਵਿਚ ਫ਼ੁਰਮਾਇਆ ਭੀ ਹੈ:–

**ਚੋ ਕਾਰ ਅਜ਼ ਹਮਾ ਹੀਲਤੇ ਦਰ – ਗੁਜ਼ਸ਼ਤ**
**ਹਲਾਲਸਤ ਬੁਰਦਨ ਬ–ਸ਼ਮਸ਼ੀਰ ਦਸਤ ।**

# ਗੁਰੂ ਗੋਬਿੰਦ ਸਿੰਘ ਜੀ ਦੇ ਅੰਤਲੇ ਦਿਨ

ਗੁਰੂ ਗੋਬਿੰਦ ਸਿੰਘ ਜੀ, ਪੰਜਾਬ ਦੇ ਸੰਤ-ਯੋਧੇ, ਸਿੱਖਾਂ ਦੇ ਆਖ਼ਰੀ ਤੇ ਦਸਵੇਂ ਗੁਰੂ ਤੇ ਸੂਰਬੀਰ ਖਾਲਸਾ ਦਲ ਦੇ ਕਰਤੇ ਦੇ ਤੌਰ ਤੇ ਪ੍ਰਸਿੱਧ ਹਨ। ਪਰ ਉਹ ਦੁਨੀਆਂ ਦੇ ਸਭ ਤੋਂ ਵਧੇਰੇ ਗਲਤ - ਸਮਝੇ -ਜਾਣ ਵਾਲੇ ਮਹਾਂ ਪੁਰਖਾਂ ਚੋਂ ਇਕ ਹਨ ਅਤੇ ਉਨ੍ਹਾਂ ਦੇ ਜੀਵਨ ਦਾ ਹੋਰ ਕੋਈ ਹਿੱਸਾ ਵਧੇਰੇ ਗਲਤ ਤੇ ਘੱਟ ਠੀਕ ਨਹੀਂ ਸਮਝਿਆਂ ਜਾਂਦਾ ਜਿੰਨਾਂ ਕਿ ਉਨ੍ਹਾਂ ਦੇ ਆਖ਼ਰੀ ਦਿਨ , ਵਿਸ਼ੇਸ਼ ਕਰਕੇ ਉਨ੍ਹਾਂ ਦਾ ਦੱਖਣ ਨੂੰ ਜਾਣਾ ਤੇ ਉਨ੍ਹਾਂ ਦੇ ਸ਼ਾਹ ਆਲਮ ਬਹਾਦਰ ਸ਼ਾਹ ਨਾਲ ਸੰਬੰਧ। ਇਸ ਲੇਖ ਵਿਚ ਉਨ੍ਹਾਂ ਵਾਕਿਆਤ ਉੱਤੇ ਚਾਨਣ ਪਾਇਆ ਗਿਆ ਹੈ, ਜਿਨ੍ਹਾਂ ਕਰਕੇ ਗੁਰੂ ਸਾਹਿਬ ਦੋ ਵਾਰੀ ਦੱਖਣ ਨੂੰ ਗਏ । ਇਸ ਤੋਂ ਉਨ੍ਹਾਂ ਦਾ ਏਡੇ ਦੁਰੇਡੇ ਤੇ ਔਖੇ ਸਫ਼ਰ ਕਰਨ ਦਾ ਭਾਵ ਸਪਸ਼ਟ ਸਿੱਧ ਹੋ ਜਾਏਗਾ।

## ਔਰੰਗਜ਼ੇਬ ਦਾ ਸੱਦਾ ਤੇ ਗੁਰੂ ਗੋਬਿੰਦ ਸਿੰਘ ਜੀ ਦਾ ਉੱਤਰ

ਚਮਕੌਰ ਦੇ ਜੰਗ (੨੨ ਦਸੰਬਰ ੧੭੦੪ ਪਿੱਛੋਂ ਗੁਰੂ ਸਾਹਿਬ ਬਰਾੜਾਂ ਦੇ ਇਲਾਕੇ ਬਠਿੰਡੇ ਦੇ ਰੇਤ -ਥਲਾਂ ਦੀ ਤਰਫ਼ ਜਾ ਰਹੇ ਸਨ ਜਦ ਕਿ ਦੀਨੇ ਮੁਕਾਮ ਪੁਰ ਆਪ ਨੂੰ ਬਾਦਸ਼ਾਹ ਔਰੰਗਜ਼ੇਬ ਵਲੋਂ ਇਕ ਪੱਤ੍ਰ ਪੁੱਜਾ , ਜਿਸ ਵਿਚ ਕਿ ਆਪ ਨੂੰ ਦੱਖਣ ਸੱਦਿਆ ਹੋਇਆ ਸੀ। ਬਾਦਸ਼ਾਹ ਦੇ ਖਤ ਦੇ ਵਿਸਥਾਰ ਦਾ ਕੁਝ ਪਤਾ ਨਹੀਂ ਚਲਦਾ ।' ਸਾਖੀ ਬੁੱਕ ' ਜਿਸ ਵਿਚ ਕੇਵਲ ਸਾਰ ਹੀ ਦਿੱਤਾ ਗਿਆ ਹੈ ਦਸਦੀ ਹੈ ਕਿ ' ਗੁਰੂ ਸਾਹਿਬ ਨੂੰ ਪਰਵਾਨੇ ਭੇਜੇ ਗਏ ਜਿਨ੍ਹਾਂ ਵਿਚ ਲਿਖਿਆ ਸੀ ਕਿ ਰਾਜ ਕੇਵਲ ਇੱਕ ਹੈ, ਤੁਹਾਡੇ ਧਾਰਮਿਕ ਜਜ਼ਬਾਤ ਸਾਡੇ ਨਾਲ ਮਿਲਦੇ ਹਨ। ਸੁ ਚੰਗਾ ਹੋਵੇਗਾ ਜੇ ਤੁਸੀਂ ਏਥੇ ਆ ਕੇ ਸਾਨੂੰ ਮਿਲੋ , ਜੇ ਤੁਸੀਂ ਨਾ ਆਵੋਗੇ ਤਾਂ ਮੈਂ ਫੌਜਾਂ ਲੈ ਕੇ ਤੁਹਾਨੂੰ ਟੱਕਰਾਂਗਾ ਤੇ ਤੁਹਾਡੀ ਧਾਰਮਿਕ ਕੀਰਤਿ ਨੂੰ ਧੱਕਾ ਹੀ ਲੱਗੇਗਾ । ਤੁਸੀਂ ਮੇਰੇ ਰਾਜ ਵਿਚ ਹੋਰ ਸਾਧਾਂ ਸੰਤਾਂ ਦੀ ਤਰਾਂ ਰਹਿ ਸਕਦੇ ਹੋ । ਇਸ ਦੇ ਨਾਲ ਕੁਝ ਹੈਂਕੜ ਭਰੇ ਲਫਜ਼ ਭੀ ਸਨ ਜਹੇ ਕਿ ਸ਼ਾਹੀ ਪ੍ਰਵਾਨਿਆਂ ਵਿਚ ਆਮ ਹੁੰਦੇ ਸਨ ਤੇ ਨਾਲ ਇਕ ਫ਼ਿਕਰਾ ਇਸ ਭਾਵ ਦਾ ਸੀ ਕਿ ਔਰੰਗਜ਼ੇਬ ਨੂੰ ਰਾਜ ਸੱਚੇ ਖੁਦਾ ਪਾਕ ਵਲੋਂ ਮਿਲਿਆ ਹੋਇਆ ਹੈ ।[੧]

ਪਰ ਗੁਰੂ ਸਾਹਿਬ ਨੇ ਸ਼ਾਹੀ ਪਿਆਦਿਆਂ ਨੂੰ ਕਿਹਾ ਕਿ ਅਸੀਂ ਪਰਵਾਨਿਆਂ ਦਾ ਵਿਸਥਾਰ ਪੂਰਬਕ ਜਵਾਬ ਦਿਆਂਗੇ ਤੇ ਬਾਦਸ਼ਾਹ ਵਲੋਂ ਦੂਜੇ

---

੧ ਸਾਖੀ ਬੁੱਕ , ਅਨੁਵਾਦਕ ਸਰਦਾ— ਅਤਰ ਸਿੰਘ , ਸਾਖੀ ੨੦, ਪੰਨਾ ੬੦-੧।

ਖਤ ਦੀ ਉਡੀਕ ਕਰਾਂਗੇ ਤੇ ਜੇ ਫੇਰ ਭੀ ਉਸਨੇ ਚਾਹਿਆ ਤਦ ਅਸੀਂ ਚਲੇ ਚੱਲਾਂਗੇ ।[੧] ਗੁਰੂ ਸਾਹਿਬ ਨੇ ਫ਼ਾਰਸੀ ਕਵਿਤਾ ਵਿਚ ਇੱਕ ਲੰਮਾ ਖਤ ਲਿਖਿਆ ਜਿਸ ਨੂੰ 'ਜ਼ਫਰਨਾਮਾ' ਕਹਿੰਦੇ ਹਨ ਤੇ ਪੰਜਾਂ ਪਿਆਰਿਆਂ ਵਿੱਚੋਂ ਦੋ (ਭਾਈ ਦਯਾ ਸਿੰਘ ਤੇ ਭਾਈ ਧਰਮ ਸਿੰਘ ) ਦੇ ਸਪੁਰਦ ਕੀਤਾ ਕਿ ਉਹ ਬਾਦਸ਼ਾਹ ਨੂੰ ਆਪ ਜਾ ਕੇ ਦੇਣ ।

ਇੱਥੇ ਇੰਨੀ ਥਾਂ ਨਹੀਂ ਕਿ ਗੁਰੂ ਸਾਹਿਬ ਦਾ ਸਾਰੇ ਦਾ ਸਾਰੇ ਜ਼ਫ਼ਰਨਾਮਾ ਦੇ ਸਕੀਏ ਜਾਂ ਇੱਥੇ ਉਸ ਦਾ ਉਲਥਾ ਕਰ ਸਕੀਏ । ਇਹ ਛਪਿਆ ਹੋਇਆ ਮਿਲਦਾ ਹੈ। ਸਾਡੇ ਮਤਲਬ ਲਈ ਏਨਾ ਕਾਫ਼ੀ ਹੈ ਕਿ ਇਹ ਤਾੜਕ ਨਸੀਹਤ ਦੇ ਤੌਰ ਤੇ ਲਿਖਿਆ ਗਿਆ ਹੈ ਅਤੇ ਬਾਦਸ਼ਾਹ ਨੂੰ ਮੁੜ ਮੁੜ ਦਸਦਾ ਹੈ ਕਿ ਗੁਰੂ ਸਾਹਿਬ ਅੱਗੇ ਹੀ ਉਸ ਦੀਆਂ (ਬਾਦਸ਼ਾਹ ਦੀਆਂ) ਕੁਰਾਨ ਦੀਆਂ ਕਸਮਾਂ ਤੋਂ ਧੋਖਾ ਖਾ ਚੁੱਕੇ ਹਨ ਤੇ ਹੁਣ ਦੂਜੀ ਦਫ਼ਾ ਉਨ੍ਹਾਂ ਉੱਪਰ ਇਤਬਾਰ ਕਰਨ ਲਈ ਉਹ ਨਹੀਂ ਮਨਾਏ ਜਾ ਸਕਦੇ । ਅਨੰਦ ਪੁਰ, ਸਰਸਾ ਨਦੀ ਤੇ ਚਮਕੌਰ ਦੇ ਯੁੱਧਾਂ ਦਾ ਜ਼ਿਕਰ ਕਰਦੇ ਹੋਏ ਗੁਰੂ ਸਾਹਿਬ ਉਸ ਨੂੰ ਕਹਿੰਦੇ ਹਨ ਕਿ ਸ਼ਾਹੀ ਕਰਮਚਾਰੀ ਆਪਣੇ ਇਕਰਾਰਾਂ ਤੋਂ ਮੁੱਕਰ ਗਏ ਸਨ ਅਤੇ ਉਨ੍ਹਾਂ ਅਚਾਨਕ ਹੀ ਸਾਡੇ ਉਤੇ ਆ ਧਾਵਾ ਬੋਲਿਆ ਸੀ। ਉਨ੍ਹਾਂ ਇਹ ਭੀ ਆਖਿਆ ਕਿ ਬਾਦਸ਼ਾਹ ਦੇ ਬਖਸ਼ੀ ਤੇ ਦੀਵਾਨ ਸਭ ਝੂਠੇ ਹਨ। ਜੇ ਬਾਦਸ਼ਾਹ ਆਪਣੇ ਕੌਲ ਤੇ ਪੂਰਾ ਉਤਰਦਾ ਤਦ ਸਾਰੇ ਝਗੜੇ ਛੇਤੀ ਮੁੱਕ ਸਕਦੇ ਸਨ । ਗੁਰੂ ਸਾਹਿਬ ਨੇ ਇਹ ਭੀ ਲਿਖਿਆ ਕਿ ਅਸੀਂ ਕ੍ਰਿਪਾਨ ਆਖ਼ਰੀ ਚਾਰੇ ਨੂੰ ਫੜੀ ਹੈ ਕਿਉਂਕਿ ਜਦ ਹੋਰ ਸਭ ਤਰੀਕੇ ਮੁੱਕ ਜਾਣ

---

੧ ਅਹਿਮਦ ਸ਼ਾਹੀ ਬਟਾਲੀਆ , ਜ਼ਿਕਰਿ ਗੁਰੂਆਂ ਵਾ ਸਿੰਘਾਂ ਵਾ ਮਜ਼ਹਬਿ ਏਸ਼ਾਂ, ੯-੧੦ ।

ਵਾਰਦਿ ਦੀ ਲਿਖਤ ਦੇ ਆਧਾਰ ਤੇ ਅਰਵਿਨ ਕਹਿੰਦਾ ਹੈ, ' ਮੁਸਲਮਾਨ ਲਿਖਾਰੀ ਜ਼ੋਰ ਦਿੰਦੇ ਹਨ ਕਿ ਗੁਰੂ ਗੋਬਿੰਦ [ ਸਿੰਘ] ਨੇ ਬਾਦਸ਼ਾਹ ਦੀ ਈਣ ਮੰਨਣ ਤੇ ਇਸਲਾਮ ਕਬੂਲ ਕਰਨ ਲਈ ਅਰਜ਼ੀਆਂ ਭੇਜੀਆਂ ' ਪਰ ਔਰੰਗਜ਼ੇਬ ਤੇ ਗੁਰੂ ਗੋਬਿੰਦ ਸਿੰਘ ਜੀ ਪ੍ਰਥ ਜਿਤਨਾ ਭੀ ਤਵਾਰੀਖੀ ਮਸਾਲਾ ਮਿਲਦਾ ਹੈ ਕਿਤੋਂ ਭੀ ਇਸ ਗਲ ਦੀ ਪੋੜ੍ਹਤਾ ਨਹੀਂ ਹੁੰਦੀ। ਅਰਵਿਨ ਭੀ ਵਾਰਿਦ ਨੂੰ ਨਹੀਂ ਮੰਨਦਾ ਤੇ ਕਹਿੰਦਾ ਹੈ ਕਿ ਇਹ ਕਹਾਣੀ ਜਿਵੇਂ ਇਹ ਹੈ, ਮੰਨਣ ਯੋਗ ਨਹੀਂ (ਲੇਟਰ ਮੁਗ਼ਲਜ਼, ੳ ੮੯)

ਕੁਝ ਲਿਖਾਰੀ ਐਸੇ ਹਨ ਜਿਨ੍ਹਾਂ ਨੂੰ ਕੇਵਲ ਗੁਰੂ ਸਾਹਿਬ ਦੇ ਜ਼ਫਰਨਾਮੇ ਦਾ ਹੀ ਪਤਾ ਹੈ ਤੇ ਬਾਦਸ਼ਾਹ ਦੇ ਉਸ ਖਤ ਦਾ . ਜੋ ਇਸ ਤੋਂ ਪਹਿਲਾਂ ਉਨ੍ਹਾਂ ਨੂੰ ਦੱਖਣ ਬੁਲਾਣ ਲਈ ਭੇਜਿਆ ਗਿਆ ਸੀ, ਕੁਝ ਇਲਮ ਨਹੀਂ । ਪਰ ਜ਼ਫਰਨਾਮੇ ਦੀ ਅੰਦਰਲੀ ਗਵਾਹੀ ਤੋਂ ਪਤਾ ਲਗਦਾ ਹੈ (ਤੁਕ ੫੩-੫੪) ਕਿ ਇਹ ਉੱਤਰ ਹੈ ਨਾ ਕਿ ਅਰਜ਼ੀ ਜਾਂ ਪਹਿਲਾ ਖਤ। ' ਸਾਖੀ ਬੁੱਕ ਤੇ ਜ਼ਿਕਰ ਗੁਰੂਆਂ ' ਆਦਿ ਦੀਆਂ ਲਿਖਤਾਂ ਕਿਆਸ ਲਈ ਕੋਈ ਥਾਂ ਨਹੀਂ ਛੱਡਦੀਆਂ ਸਾਬਤ ਕਰਦੀਆਂ ਹਨ ਕਿ ਜ਼ਫ਼ਰਨਾਮਾ ਬਾਦਸ਼ਾਹ ਦੇ ਸੱਦੇ ਦੇ ਜਵਾਬ ਵਿਚ ਲਿਖਿਆ ਗਿਆ ਸੀ।

ਤਦ ਇਸਦਾ ਵਰਤਣਾ ਜਾਇਜ਼ ਹੈ। ਹਾਂ ਅਸੀਂ ਬਾਦਸ਼ਾਹ ਨਾਲ ਸੁਲਾਹ ਦੀ ਗੱਲ-ਬਾਤ ਕਰਨ ਨੂੰ ਤਿਆਰ ਹਾਂ । ਜੇ ਉਹ ਕਾਂਗੜੇ ਦੇ ਪਰਗਨੇ ਪੰਜਾਬ ਵਿੱਚ ਆ ਜਾਏ ਤੇ ਅਸੀਂ ਭੀ ਦੱਖਣ ਨੂੰ ਜਾ ਸਕਦੇ ਹਾਂ , ਜੇ ਉਸ ਵੱਲੋਂ ਦੂਸਰਾ ਸੱਦਾ ਆ ਜਾਏ। ਗੁਰੂ ਸਾਹਿਬ ਔਰੰਗਜ਼ੇਬ ਪਾਸੋਂ ਸਚਿਆਈ ਤੇ ਦਿਆਨਦਾਰੀ ਚਾਹੁੰਦੇ ਸਨ। ਗੁਰੂ ਸਾਹਿਬ ਨੇ ਲਿਖਿਆ, "ਦੂਜਿਆਂ ਦਾ ਖ਼ੂਨ ਵਿਅਰਥ ਨ ਡੋਹਲੋ ਕਿਉਂਕਿ ਯਕੀਨ ਜਾਣੋ ਕਿ ਮੌਤ ਤੁਹਾਡਾ ਭੀ ਖ਼ੂਨ ਏਸੇ ਤਰ੍ਹਾਂ ਡੋਲ੍ਹੇਗੀ। ਜੇ ਤੁਸੀਂ ਫੌਜ ਅਤੇ ਰੁਪਏ ਤੇ ਅੱਖਾਂ ਲਾਈ ਬੈਠੇ ਹੋ ਤਦ ਸਾਡੀਆਂ ਨਜ਼ਰਾਂ ਸਰਬ ਸ਼ਕਤੀਮਾਨ ਵਲ ਹਨ ਤੇ ਜੇ ਤੁਹਾਨੂੰ ਜ਼ੋਰ ਜਾਂ ਮਾਇਆ ਦਾ ਮਾਣ ਹੈ ਤਦ ਸਾਡਾ ਭੀ ਰੱਖਣ ਹਾਰਾ ਅਕਾਲ ਹੈ।[੧]

ਭਾਈ ਦਯਾ ਸਿੰਘ ਜੀ ਤੇ ਭਾਈ ਧਰਮ ਸਿੰਘ ਜੀ ਅਹਿਦੀਆਂ ਵਾਲਾ ਭੇਸ ਕਰ ਕੇ ਦੱਖਣ ਵੱਲ ਟੁਰ ਪਏ। ਅੱਜ ਕੱਲ ਦੇ ਸਮੇਂ ਦੇ ਔਣ ਜਾਣ ਦੇ ਪ੍ਰਬੰਧ ਦੇ ਨਾ ਹੋਣ ਦੇ ਕਾਰਣ ਉਨ੍ਹਾਂ ਨੂੰ ਅਹਿਮਦ ਨਗਰ ਵਿੱਚ ਬਾਦਸ਼ਾਹ ਦੇ ਕੈਂਪ ਲਾਗੇ ਪੁੱਜਣ ਵਿੱਚ ਕਈ ਮਹੀਨੇ ਲੱਗ ਗਏ । ਇੱਕ ਹੋਰ ਔਕੜ ਭੀ ਸੀ । ਉਹ ਸੀ ਬਾਦਸ਼ਾਹ ਪਾਸ ਆਪ ਪਹੁੰਚ ਸਕਣ ਦੀ। ਭਾਈ ਦਯਾ ਸਿੰਘ ਨੇ ਗੁਰੂ ਸਾਹਿਬ ਨੂੰ ਆਪਣੀਆਂ ਮੁਸ਼ਕਲਾਂ ਲਿਖੀਆਂ ਤੇ ਉਨ੍ਹਾਂ ਦੀ ਸਲਾਹ ਮੰਗੀ । ਪਰ ਇਤਨੇ ਸਮੇਂ ਵਿੱਚ ਉਹ ਸੰਦੇਸਾ ਬਾਦਸ਼ਾਹ ਤੱਕ ਪਹੁੰਚਾਣ ਵਿਚ ਸਫ਼ਲ ਹੋ ਗਏ ।[੨]

---

੧ ਅਹਿਮਦ ਸ਼ਾਹ ਤੇ ਕੇਸਰ ਸਿੰਘ (ਬੰਨਸਾਵਲੀ ਨਾਮਾ ) ਦੇ ਮੁਤਾਬਿਕ ਜ਼ਫ਼ਰਨਾਮੇ ਵਿੱਚ ਇਕ ਹਜ਼ਾਰ ਚਾਰ ਸੌ ਸ਼ੇਅਰ ਸਨ ਜੋ ਸਿੱਖ ਗੁਰੂਆਂ ਤੇ ਮੁਗ਼ਲ ਬਾਦਸ਼ਾਹਾਂ ਦੇ ਤਅੱਲਕਾਤ ਦਾ ਔਰੰਗਜ਼ੇਬ ਦੇ ਸਮੇਂ ਤੱਕ ਦਾ ਹਾਲ ਦਸਦੇ ਸਨ ਤੇ ਗੁਰੂ ਸਾਹਿਬ ਦੀਆਂ ਸ਼ਿਕੈਤਾਂ ਤੇ ਮੁਗ਼ਲਾਂ ਦੀ ਜ਼ਿਮੇਵਾਰੀ ਵਿਸਥਾਰ ਪੂਰਬਕ ਦਰਸਾਉਂਦੇ ਸਨ (ਪੰਨਾ ੯-੧੦) ਮੌਜੂਦਾ ਜ਼ਫਰਨਾਮਾ , ਜਿਵੇਂ ਕਿ ਦਸਮ ਗ੍ਰੰਥ ਵਿਚ ਛਪਿਆ ਹੈ; ਕੇਵਲ ੧੧੧ ਸ਼ੇਅਰਾਂ ਦਾ ਹੈ।

ਇਸ ਦੇ ਪੜ੍ਹਨ ਤੋਂ ਪਤਾ ਲਗਦਾ ਹੈ ਕਿ ਸ਼ੇਅਰਾਂ ਦੀ ਤਰਤੀਬ ਵਿੱਚ ਕੁਝ ਫ਼ਰਕ ਹੈ । ਇਸ ਦਾ ਇਕ ਦਮ ਖਤਮ ਹੋ ਜਾਣਾ ਭੀ ਇਹ ਸ਼ੱਕ ਪਾਉਂਦਾ ਹੈ ਕਿ ਸ਼ਾਇਦ ਇਹ ਪੂਰਾ ਨਹੀਂ। ਗੁਰੂ ਸਾਹਿਬ ਦਾ ਅਸਲ ਖਤ ਜਾਂ ਉਸ ਦੀ ਕੋਈ ਭਰੋਸੇ ਯੋਗ ਨਕਲ ਅੱਜ ਤੱਕ ਨਹੀਂ ਮਿਲ ਸਕੀ। ਸਵਰਗੀ ਬਾਬੂ ਜਗਨ ਨਾਥ ਦਾਸ ਬੀ. ਏ. ਰਤਨਾਕਰ ਅਯੁਧਿਆ ਵਾਲਿਆਂ ਨੇ ਨਾਗਰੀ ਪ੍ਰਚਾਰਨੀ ਪੱਤ੍ਰਿਕਾ ਹਿੱਸਾ ੩ ਨੰ: ੨ ਬਾਬਤ ਸਾਵਣ ਸੰਮਤ ੧੯੭੯ ਬਿਕ੍ਰਮੀ ( ੧੯੨੨ ਈਸਵੀ ) ਵਿਚ ਸੁਮੇਰ ਸਿੰਘ ਜੀ ਤੋਂ ਗੁਰੂ ਗੋਬਿੰਦ ਸਿੰਘ ਜੀ ਦੀ ਔਰੰਗਜ਼ੇਬ ਨੂੰ ਲਿਖੀ ਚਿੱਠੀ ਦੀ ਨਕਲ ਮਿਲੀ ਸੀ ਜੋ ਕਿ ਜ਼ਫਰਨਾਮੇ ਤੋਂ ਵਖਰੀ ਸੀ। ਪਰ ਉਸ ਕਾਪੀ ਦੀ ਹੋਂਦ ਦਾ ਹੁਣ ਕੋਈ ਪਤਾ ਨਹੀਂ ਤੇ ਨਾ ਹੀ ਉਸ ਦਾ ਕੁਝ ਪਤਾ ਹੈ ਜੋ ਬਾਬਾ ਸੁਮੇਰ ਸਿੰਘ ਜੀ ਪਾਸ ਸੀ ਜਿਨ੍ਹਾਂ ਦੇ ਕਾਗਜ਼ ਉਨ੍ਹਾਂ ਦੀ ਮ੍ਰਿਤਯੂ ਪੁਰ ਏਧਰ ਉਧਰ ਖਿੰਡਰ ਪੁੰਡਰ ਗਏ ਸਨ।

੨ ਸੈਨਾਪਤ, ਸ੍ਰੀ ਗੁਰ ਸੋਭਾ [illegible]

ਜ਼ਫ਼ਰਨਾਮਾ ਪੁਜਣ ਪੁਰ ਬਾਦਸ਼ਾਹ ਨੇ ਵਜ਼ਾਰਤ - ਪਨਾਹ ਵਜ਼ੀਰ ਮੁਨਇਮ ਖਾਨ ਨੂੰ ਦਿੱਲੀ ਚਿੱਠੀ ਲਿਖਵਾਈ ਤੇ ਮੁਹੰਮਦ ਬੇਗ ਗੁਰਜ਼-ਬਰਦਾਰ ਤੇ ਸ਼ੇਖ ਯਾਰ ਮੁਹੰਮਦ ਮਨਸਬਦਾਰ ਦੇ ਹੱਥ ਉਸ ਨੂੰ ਭੇਜੀ । ਉਸ ਵਿਚ ਬਾਦਸ਼ਾਹ ਨੇ ਵਜ਼ੀਰ ਨੂੰ ਲਿਖਿਆ ਕਿ ਉਹ ਗੁਰੂ ਸਾਹਿਬ ਨੂੰ ਮਨਾਏ, ਉਨ੍ਹਾਂ ਨੂੰ ਦਿੱਲੀ ਸੱਦੇ ਤੇ ਸ਼ਾਹੀ ਫ਼ਰਮਾਨ ਉਨ੍ਹਾਂ ਤੱਕ ਪੁਚਾ ਕੇ ਕਿਸੇ ਮਨਸਬਦਾਰ ਦੇ ਨਾਲ ਉਨ੍ਹਾਂ ਨੂੰ ਬਾਦਸ਼ਾਹ ਪਾਸ ਭੇਜ ਦੇਵੇ।

ਖ਼ਤ ਵਿਚ ਇਹ ਭੀ ਲਿਖਿਆ ਸੀ ਕਿ ਜਦ ਗੁਰੂ ਸਾਹਿਬ ਸਰਹੰਦ ਦੇ ਲਾਗੇ ਪੁੱਜਣ ਤਦ ਮੁਨਇਮ ਖਾਨ ਕਿਸੇ ਵਾਕਿਫ਼ਕਾਰ ਨਾਲ ਉਨ੍ਹਾਂ ਨੂੰ ਟੋਰ ਦੇਵੇ ਤੇ ਆਪਣੇ ਇਲਾਕਿਓਂ ਪਾਰ ਲੰਘਾ ਦੇਵੇ। ਮੁਨਇਮ ਖ਼ਾਨ ਨੂੰ ਇਹ ਭੀ ਹਿਦੈਤ ਸੀ ਕਿ ਉਹ ਗੁਰੂ ਸਾਹਿਬ ਦੀ ਦਿਲਜੋਈ ਕਰੇ ਤੇ ਸਫ਼ਰ ਲਈ ਜਿੰਨੇ ਰੁਪੈ ਦੀ ਭੀ ਉਨ੍ਹਾਂ ਨੂੰ ਲੋੜ ਪਵੇ ਉਨ੍ਹਾਂ ਦੀ ਖੋਹੀ ਹੋਈ ਜਾਇਦਾਦ ਵਿੱਚੋਂ ਦੇ ਦੇਵੇ।[1]

ਭਾਈ ਦਯਾ ਸਿੰਘ ਨੂੰ ਔਰੰਗਜ਼ੇਬ ਨੇ ਆਪਣੇ ਗੁਰਜ਼-ਬਰਦਾਰ ਅਤੇ ਇਕ ਹੋਰ ਪਿਆਦੇ ਨਾਲ ਭੇਜ ਦਿੱਤਾ ਤੇ ਉਹ ਉਸੇ ਵੇਲੇ ਉੱਤਰ ਨੂੰ ਚੱਲ ਪਏ ।

## ਗੁਰੂ ਸਾਹਿਬ ਦੱਖਣ ਨੂੰ ਚਲਦੇ ਹਨ

ਗੁਰੂ ਸਾਹਿਬ ਭੀ ੫ ਕੱਤਕ ਸੰਮਤ ੧੭੬੩ਬਿਕ੍ਰਮੀ (ਅਕਤੂਬਰ ੧੭੦੬) ਨੂੰ ਦੱਖਣ ਵਲ ਟੁਰ ਪਏ ।[2] ਉਨ੍ਹਾਂ ਨੂੰ ਕਾਫ਼ੀ ਚਿਰ ਤੋਂ ਦੱਖਣ ਵਲੋਂ ਕੋਈ ਖਬਰ ਨਹੀਂ ਸੀ ਪੁੱਜੀ । ਸੋ ਉਨ੍ਹਾਂ ਨੂੰ ਆਪਣੇ ਭੇਜੇ ਹੋਏ ਮਿਸ਼ਨ ਦੀ ਸਫ਼ਲਤਾ ਜਾਂ ਅਸਫ਼ਲਤਾ ਦਾ ਕੋਈ ਪਤਾ ਨਹੀਂ ਸੀ ਲਗ ਸਕਿਆ । ਭਾਈ ਦਯਾ ਸਿੰਘ ਵਲੋਂ ਜੋ ਕੁਝ ਉਨ੍ਹਾਂ ਨੂੰ ਪੁੱਜਾ , ਉਹ ਸੀ ਉਨ੍ਹਾਂ ਦੀਆਂ ਆਪਣੀਆਂ ਔਕੜਾਂ ਔਰੰਗਜ਼ੇਬ ਤੱਕ ਜ਼ਫ਼ਰਨਾਮਾ ਪੁਚਾਣ ਵਿਚ। ਬਾਦਸ਼ਾਹ ਦੀ ਡਿਗ ਰਹੀ ਸੇਹਤ ਤੇ ਲੰਬੀ ਬੀਮਾਰੀ ਦੀ ਖ਼ਬਰ ਆਮ ਸੀ ਅਤੇ ੯੦ ਵਰ੍ਹਿਆਂ ਦੇ ਭਾਰ ਹੇਠਾਂ ਉਸ ਦਾ ਅੰਤ ਛੇਤੀ ਨੇੜੇ ਆ ਰਿਹਾ ਸੀ । ਸੋ ਗੁਰੂ ਸਾਹਿਬ ਨੇ ਆਪ ਹੀ ਦੱਖਣ ਜਾਣਾ ਤੇ ਬਾਦਸ਼ਾਹ ਨਾਲ ਫ਼ੈਸਲਾ ਕਰ ਲੈਣਾ ਠੀਕ ਸਮਝਿਆ ।

ਇਸ ਸਮੇਂ ਗੁਰੂ ਸਾਹਿਬ ਦੇ ਦੱਖਣ ਜਾਣ ਦਾ ਹੋਰ ਕੀ ਮੁੱਦਾ ਹੋ

---

੧ ਇਨਾਇਤੁਲਾ ਇਸਮੀ , ਅਹਿਕਾਮ ਆਲਿਮਗੀਰੀ , ਪੰਨਾ ੪੨੯-੩੦, ੫੧੦।

੨ ਅਤਰ ਸਿੰਘ , ਟਰੈਵਲਜ਼ ਆਫ਼ ਗੁਰੂ ਤੇਗ਼ ਬਹਾਦਰ , ਸਾਖੀ ੧੧੨, ਪੰਨਾ ੧੨੮-੨੯ ।

ਸਕਦਾ ਸੀ? ਪਰ ਇਸ ਬਾਰੇ ਸਿਖ ਤੇ ਗ਼ੈਰ ਸਿਖ ਲਿਖਾਰੀਆਂ ਨੇ ਕਈ ਤਰਾਂ ਆਪ ਦਾ ਮਨਸ਼ਾ ਦੱਸਿਆ ਹੈ ਤੇ ਕਿਸੇ ਨਾ ਕਿਸੇ ਪਾਸਿਉਂ ਓਹ ਇਨ੍ਹਾਂ ਦੋ ਕੇਂਦਰੀ ਨੁਕਤਿਆਂ ਤੇ ਆ ਜਾਂਦੇ ਹਨ।

ਪਹਿਲਾ ਇਹ ਕਿ ਉਹ ਦੱਖਣ ਨੂੰ ਕੇਵਲ ਪ੍ਰਚਾਰ ਦੇ ਖ਼ਿਆਲ ਨਾਲ ਗਏ ਸਨ।

ਦੂਜੇ ਇਹ ਕਿ ਆਪਣੇ ਸਾਹਿਬਜ਼ਾਦਿਆਂ, ਮਾਤਾ ਜੀ ਤੇ ਹੋਰ ਬੇ ਅੰਤ ਸ਼ਰਧਾਲੂਆਂ ਦੇ ਚਲਾਣਾ ਕਰ ਜਾਣ ਕਰਕੇ ਆਮ ਪੰਜਾਬੀਆਂ ਵਲੋਂ ਨਿਰਾਸ ਹੋ ਗਏ ਤੇ ਰਾਜਪੂਤਾ ਅਤੇ ਮਰਾਠਿਆਂ ਨੂੰ ਟੁੰਬਣ ਲਈ ਦੱਖਣ ਵਲ ਚੜ੍ਹਾਈ ਕਰ ਦਿੱਤੀ ਤਾਂ ਜੋ ਉਹ ਆਪਣਾ ਮਿਸ਼ਨ ਸਿਰੇ ਚੜ੍ਹਾ ਸਕਣ, ਤੇ ਆਪਣਾ ਕੰਮ ਜਾਰੀ ਰੱਖਣ ਲਈ ਕੋਈ ਯੋਗ ਜਾਨਸ਼ੀਨ ਨੀਯਤ ਕਰ ਸਕਣ।[੧]

ਪਰ ਜਿਵੇਂ ਕਿ ਹੁਣ ਸਾਨੂੰ ਪਤਾ ਲਗੇਗਾ ਗੁਰੂ ਸਾਹਿਬ ਦੀ ਬਾਕੀ ਜ਼ਿੰਦਗੀ ਦੇ ਸਮਾਚਾਰ ਇਨ੍ਹਾਂ ਕਿਆਸਾਂ ਨੂੰ ਗ਼ਲਤ ਸਾਬਤ ਕਰਦੇ ਹਨ ।

ਗੁਰੂ ਸਾਹਿਬ ਦੱਖਣ ਨੂੰ ਬੀਕਾਨੇਰ ਤੇ ਰਾਜਪੂਤਾਨੇ ਦੇ ਰਸਤੇ ਗਏ। ਜਦ ਆਪ ਬਘੌਰ ਦੇ ਲਾਗੇ ਪੁੱਜੇ ਤਾਂ ਭਾਈ ਦਯਾ ਸਿੰਘ ਵਾਪਸ ਆਉਂਦੇ ਹੋਏ ਆਪ ਨੂੰ ਮਿਲੇ ਤੇ ਉਨ੍ਹਾਂ ਦੱਖਣ ਵਿਚ ਜੋ ਉਨ੍ਹਾਂ ਨਾਲ ਬੀਤੀ ਸੀ ਸਭ ਸੁਣਾਈ। ਬਾਦਸ਼ਾਹ ਦੇ ਗੁਰਜ਼ ਬਰਦਾਰ ਤੇ ਮਨਸਬਦਾਰ ਸ਼ਾਹੀ ਫ਼ਰਮਾਨ ਮੁਨਇਮ ਖਾਂ ਨੂੰ ਪੁਚਾਣ ਲਈ ਸਿੱਧੀ ਦਿਲੀ ਨੂੰ ਚਲੇ ਗਏ। ਏਥੇ ਹੀ ਕਿਤੇ ਅਹਿਮਦ ਨਗਰ ਵਿਚ ੨੮ ਜ਼ੀ- ਕਦਾ ੧੧੧੮ ਹਿਜਰੀ ਮੁਤਾਬਿਕ ੨੦ ਫਰਵਰੀ ੧੭੦੭ ਈਸਵੀ (ਪੁਰਾਣਾ ਢੰਗ ) ਨੂੰ ਬਾਦਸ਼ਾਹ ਦੇ ਅਹਿਮਦ ਨਗਰ ਵਿਚ ਚਲਾਣਾ ਕਰ ਜਾਣ ਦੀ ਖ਼ਬਰ ਮਿਲੀ ।*

## ਗੁਰੂ ਸਾਹਿਬ ਦਾ ਦਿੱਲੀ ਨੂੰ ਮੁੜਨਾ -

ਚੂੰਕਿ ਗੁਰੂ ਸਾਹਿਬ ਦੇ ਆਪਣੇ ਦੇਸ ਤੋਂ ਏਡੀ ਦੂਰ ਔਣ ਦਾ ਇੱਕੋ ਇਕ ਮੰਤਵ ਹੁਣ ਪੂਰਾ ਨਹੀਂ ਸੀ ਹੋ ਸਕਦਾ ਸੋ ਉਨ੍ਹਾਂ ਵਾਪਿਸ ਉੱਤਰ ਵਲ ਨੂੰ ਮੁੜ ਜਾਣ ਦਾ ਫ਼ੈਸਲਾ ਕਰ ਲਿਆ । ਕੇਵਲ ਇੰਨਾ ਹੀ ਉਪਰਲੇ ਕਿਆਸਾਂ ਨੂੰ ਰੱਦ ਕਰਨ ਲਈ ਕਾਫ਼ੀ ਹੈ । ਜੇ ਗੁਰੂ ਸਾਹਿਬ ਪ੍ਰਚਾਰ ਦੇ ਖਿਆਲ ਨਾਲ ਉਧਰ ਜਾ ਰਹੇ ਸਨ ਤਦ ਬਾਦਸ਼ਾਹ ਦੀ ਮੌਤ ਦੀ ਖ਼ਬਰ ਸੁਣ ਕੇ ਵਾਪਸ ਮੁੜ ਪੈਣ ਦਾ ਕੀ ਅਰਥ?

---

੧ ਦੌਲਤ ਰਾਏ , ਗੁਰੂ ਗੋਬਿੰਦ ਸਿੰਘ, ੨੨੫-੨੬; ਪਰਮਾਨੰਦ , ਤਾਰੀਖ ਪੰਜਾਬ ।

* ਸ੍ਰੀ ਗੁਰੂ ਸੋਭਾ

ਸਗੋਂ ਉਨ੍ਹਾਂ ਨੂੰ ਵਧੇਰੇ ਜੋਸ਼ ਨਾਲ ਆਪਣੇ ਕੰਮ ਵਿੱਚ ਜੁੱਟਣਾ ਚਾਹੀਦਾ ਸੀ ਕਿਉਂਕਿ ਉਨ੍ਹਾਂ ਦਾ ਸਭ ਤੋਂ ਵੱਡਾ ਧਾਰਮਿਕ ਦੁਸ਼ਮਣ ਹੁਣ ਚਲਾਣਾ ਕਰ ਗਿਆ ਸੀ ਤੇ ਕੋਈ ਖ਼ਤਰਾ ਬਾਕੀ ਨਹੀਂ ਸੀ ਰਿਹਾ । ਜੇ ਪੰਜਾਬ ਨੂੰ ਉਨ੍ਹਾਂ ਨੇ ਨਿਰਾਸਤਾ ਦੇ ਕਾਰਣ ਛੱਡਿਆ ਸੀ ਤਦ ਇਸ ਤੋਂ ਵਧੇਰੇ ਅੱਛਾ ਮੌਕਾ ਰਾਜਪੂਤਾਂ ਤੇ ਮਰਾਠਿਆਂ ਨੂੰ ਉਭਾਰਣ ਦਾ ਹੋਰ ਕੀ ਹੋ ਸਕਦਾ ਸੀ ? ਬੁੱਢਾ ਬਾਦਸ਼ਾਹ ਮਰ ਚੁਕਾ ਸੀ । ਜਾਇਜ਼ ਵਾਰਿਸ ਸ਼ਾਹਜ਼ਾਦਾ ਮੁਅੱਜ਼ਮ (ਬਹਾਦੁਰ ਸ਼ਾਹ ) ਬਗ਼ੈਰ ਕਿਸੇ ਫ਼ੌਜ ਜਾਂ ਖਜ਼ਾਨੇ ਦੇ ਦੂਰ ਦੁਰਡੇ ਉਤਰ- ਲਹਿੰਦੇ ਸਰਹੱਦੀ ਸੂਬੇ ਵਿਚ ਸੀ ਤੇ ਸ਼ਾਹਜ਼ਾਦਾ ਆਜ਼ਮ ਨੇ ਜੋ ਕਿ ਉਸਦਾ ਛੋਟਾ ਭਰਾ ਸੀ ਆਪਣੇ ਬਾਦਸ਼ਾਹ ਹੋਣ ਦਾ ਐਲਾਨ ਕਰ ਦਿੱਤਾ ਸੀ ਤੇ ਤਖ਼ਤ ਪੁਰ ਕਬਜ਼ਾ ਕਰਨ ਦੀ ਖਾਤਰ ਉੱਤਰ ਵਲ ਚੜ੍ਹਿਆ ਆ ਰਿਹਾ ਸੀ। ਪਰ ਗੁਰੂ ਸਾਹਿਬ ਜ਼ਾਤੀ ਝਗੜਿਆਂ ਤੇ ਬਦਲਾ ਲੈਣ ਦੀਆਂ ਚਾਲਾਂ ਤੋਂ ਬਹੁਤ ਉਚੇਰੇ ਸਨ। ਉਨ੍ਹਾਂ ਦੇ ਖਿਆਲ ਵਿਚ ਅਜੇਹੀ ਕੋਈ ਗੱਲ ਹੀ ਨਹੀਂ ਸੀ। ਉਨ੍ਹਾਂ ਦਾ ਇਕੋ ਇਕ ਮੁੱਦਾ ਔਰੰਗਜ਼ੇਬ ਨੂੰ ਮਿਲਣ ਦਾ ਹੁਣ ਉਸ ਦੀ ਮੌਤ ਪਿਛੋਂ ਪੂਰਾ ਨਹੀਂ ਸੀ ਹੋ ਸਕਦਾ । ਚੁਪ ਚਾਪ ਉਹ ਦਿੱਲੀ ਵੱਲ ਮੁੜ ਆਏ ਜਿੱਥੇ ਕਿ ਉਸ ਸਮੇਂ ਮਾਤਾ ਸੁੰਦਰੀ ਤੇ ਸਾਹਿਬ ਦੇਈ ਰਹਿੰਦੇ ਸਨ ।*

## ਸ਼ਾਹਜ਼ਾਦਾ ਮੁਅੱਜ਼ਮ ਦੀ ਗੁਰੂ ਸਾਹਿਬ ਪਾਸੋਂ ਸਹਾਇਤਾ ਦੀ ਮੰਗ

ਸ਼ਾਹਜ਼ਾਦਾ ਮੁਅੱਜ਼ਮ ਇਸ ਸਮੇਂ ਛੇਤੀ ਛੇਤੀ ਦੱਖਣ ਨੂੰ ਆ ਰਿਹਾ ਸੀ ਤਾਂਕਿ ਆਪਣੇ ਭਰਾ ਆਜ਼ਮ ਦਾ , ਜੋ ਸ਼ਾਹੀ ਰਾਜਧਾਨੀ ਵੱਲ ਆਪਣਾ ਕਬਜ਼ਾ ਜਮਾਣ ਲਈ ਧਾਵਾ ਬੋਲ ਰਿਹਾ ਸੀ, ਮੁਕਾਬਲਾ ਕਰ ਸਕੇ। ਗੁਰੂ ਸਾਹਿਬ ਦਿੱਲੀ ਪੁਜ ਚੁਕੇ ਸਨ। ਭਾਈ ਨੰਦ ਲਾਲ ਦੇ ਕਹਿਣ ਪਰ, ਜੋ ਕਿ ਗੁਰੂ ਸਾਹਿਬ ਦਾ ਸੇਵਕ ਸੀ ਤੇ ਸ਼ਾਹਜ਼ਾਦੇ ਦਾ ਮੁਨਸ਼ੀ ਰਹਿ ਚੁਕਿਆ ਸੀ, ਮੁਅੱਜ਼ਮ ਨੇ ਗੁਰੂ ਸਾਹਿਬ ਨੂੰ ਚਿੱਠੀ ਲਿਖੀ ਤੇ ਉਨ੍ਹਾਂ ਦੀ ਸਹਾਇਤਾ ਮੰਗੀ । ਇਹ ਠੀਕ ਹੈ ਕਿ ਗੁਰੂ ਸਾਹਿਬ ਪਾਸ ਉਸ ਵੇਲੇ ਕੋਈ ਵੱਡੀ ਫ਼ੌਜ ਨਹੀਂ ਸੀ ਜੋ ਕਿ ਉਸ ਦੀ ਕੋਈ ਖ਼ਾਸ ਸਹਾਇਤਾ ਕਰ ਸਕਦੀ । ਖਾਫ਼ੀ ਖਾਂ ਦੀ 'ਮੁੰਤਖਿਬੁ -ਲ- ਲੁਬਾਬ ' ਦੇ ਮੁਤਾਬਕ ਉਨ੍ਹਾਂ ਨਾਲ ਕੇਵਲ ਦੋ ਤਿੰਨ ਸੌ ਨੇਜ਼ੇਦਾਰ ਸਵਾਰ ਸਨ। ਪਰ ਉਨ੍ਹਾਂ ਨੂੰ ਸਹਾਇਤਾ ਲਈ ਦਰਖਾਸਤ ਉਨ੍ਹਾਂ ਦੀ ਤਕੜੀ ਫੌਜ ਕਰਕੇ ਨਹੀਂ ਸੀ ਕੀਤੀ ਗਈ । ਮੁਗਲ ਕਈ ਵਾਰ ਅਜੇ ਹਿਆਂ ਸਮਿਆਂ ਤੇ ਸੰਤਾਂ ਫ਼ਕੀਰਾਂ ਦੀਆਂ ਅਸੀਸਾਂ ਦੀ ਓਟ ਲੈਂਦੇ ਹੁੰਦੇ ਸਨ । ਗੁਰੂ ਗੋਬਿੰਦ ਸਿੰਘ ਗੁਰੂ ਨਾਨਕ ਦੇ ਜਾਨਸ਼ੀਨ ਸਨ ਜਿਨ੍ਹਾਂ ਨੂੰ ਕਿ ਸਿੱਖ, ਮੁਸਲਮਾਨ, ਹਿੰਦੂ ਸਭ ਇਕ ਵੱਡਾ ਪੀਰ ਤੇ ਖ਼ੁਦਾ ਦਾ ਬੰਦਾ ਸਮਝਦੇ ਸਨ । ਨਾਲੇ ਭਾਈ ਨੰਦ ਲਾਲ, ਜਿਸ ਨੇ ਕਿ ਮੁਅੱਜ਼ਮ ਨੂੰ ਇਹ ਰਾਇ ਦਿੱਤੀ ਸੀ ਗੁਰੂ ਸਾਹਿਬ ਦਾ ਪੱਕਾ

---

* ਸ੍ਰੀ ਗੁਰੂ ਸੋਭਾ ੯

ਸ਼ਰਧਾਲੂ ਸੀ ਤੇ ਰੱਬ ਤੋਂ ਉੱਤਰ ਕੇ ਗੁਰੂ ਸਾਹਿਬ ਵਿਚ ਹੀ ਉਸ ਦਾ ਵਿਸ਼ਵਾਸ ਸੀ। ਸੋ ਉਨ੍ਹਾਂ ਦੀ ਰੂਹਾਨੀ ਸਹਾਇਤਾ ਲੈਣ ਭਾਈ ਨੰਦ ਨਾਲ ਬਾਦਸ਼ਾਹ ਦੀ ਤਰਫੋਂ ਹਾਜ਼ਿਰ ਹੋਇਆ ।

ਹੁਣ ਇਕ ਵਾਰ ਫੇਰ ਅਸੀਂ ਗੁਰੂ ਸਾਹਿਬ ਨੂੰ ਇਕ ਬੜੇ ਉੱਚੇ ਰੂਹਾਨੀ ਅਸਥਾਨ ਤੇ ਬਿਰਾਜਮਾਨ ਵੇਖਦੇ ਹਾਂ। ਇਕ ਸਦੀ ਤੋਂ ਆਪ ਦੇ ਵੱਡੇ ਵਡੇਰੇ ਮੁਅੱਜ਼ਮ ਦੇ ਵੱਡੇ ਵਡੇਰਿਆਂ ਦੇ ਅਤਿਆਚਾਰ ਦਾ ਸ਼ਿਕਾਰ ਹੁੰਦੇ ਆ ਰਹੇ ਸਨ । ਆਪ ਦੇ ਪੜਦਾਦਾ ਗੁਰੂ ਅਰਜਨ ਸਾਹਿਬ ਨੂੰ ਬਾਦਸ਼ਾਹ ਜਹਾਂਗੀਰ, ਜੋ ਕਿ ਮੁਅੱਜ਼ਮ ਦਾ ਦਾਦਾ ਸੀ, ਦੇ ਹੁਕਮ ਨਾਲ ਸ਼ਹੀਦ ਕੀਤਾ ਗਿਆ । ਉਸੇ ਬਾਦਸ਼ਾਹ ਨੇ ਗੁਰੂ ਹਰਿਗੋਬਿੰਦ ਸਾਹਿਬ ਨੂੰ ਗਵਾਲੀਅਰ ਦੇ ਕਿਲ੍ਹੇ ਵਿਚ ਕੈਦ ਕੀਤਾ , ਉਸ ਦੇ ਪਿਛੋਂ ਸ਼ਾਹਜਹਾਨ ਦੀਆਂ ਫੌਜਾਂ ਨੇ ਆਪ ਨੂੰ ਹੈਰਾਨ ਕਰਨਾ ਸ਼ੁਰੂ ਕੀਤਾ । ਸਤਵੇਂ ਤੇ ਅੱਠਵੇਂ ਗੁਰੂ ਸਾਹਿਬ ਨੂੰ ਦੁਖ ਦੇਣ ਤੇ ਨੌਵੇਂ ਗੁਰੂ, ਗੁਰੂ ਤੇਗ ਬਹਾਦੁਰ ਨੂੰ ਸ਼ਹੀਦ ਕਰਨ ਦੀ ਜ਼ਿੰਮਾਵਾਰੀ ਖੁਦ ਮੁਅੱਜ਼ਮ ਦੇ ਬਾਪ ਔਰੰਗਜ਼ੇਬ ਪੁਰ ਸੀ । ਪੰਦਰਾਂ ਸੋਲ੍ਹਾਂ ਸਾਲਾਂ ਤੋਂ ਗੁਰੂ ਸਾਹਿਬ ਆਪ ਔਰੰਗਜ਼ੇਬ ਦੇ ਜ਼ੁਲਮ ਦਾ ਨਿਸ਼ਾਨਾ ਬਣੇ ਰਹੇ ਸਨ। ਆਪ ਦੇ ਚਾਰ ਸਾਹਿਬਜ਼ਾਦੇ ਕੁਰਬਾਨ ਹੋ ਗਏ ਤੇ ਆਪ ਦੇ ਮਾਤਾ ਜੀ ਬੜੇ ਭਿਆਨਕ ਹਾਲਾਤ ਵਿਚ ਸੁਰਗਵਾਸ ਹੋਏ। ਆਪ ਦੇ ਬੇਸ਼ੁਮਾਰ ਸ਼ਰਧਾਲੂ ਉਨ੍ਹਾਂ ਲੜਾਈਆਂ ਵਿਚ ਮਾਰੇ ਗਏ ਜੋ ਕਿ ਆਪ ਪੁਰ ਬਦੋ- ਬਦੀ ਠੋਸੀਆਂ ਗਈਆਂ । ਖੁਦ ਆਪ ਨੂੰ ਦੇਸੋਂ ਬਾਹਰ ਆ ਕੇ ਪਨਾਹ ਲੈਣੀ ਪਈ। ਪਰ ਆਪਣੀ ਜੱਦੀ ਰਵਾਇਤ ਉੱਤੇ ਅਟੱਲ ਰਹਿੰਦੇ ਹੋਏ ਇਨ੍ਹਾਂ ਜ਼ੁਲਮਾਂ ਤੇ ਅਤਿਆਚਾਰਾਂ ਨੂੰ ਅੱਖੋਂ ਉਹਲੇ ਕਰ ਕੇ ਆਪ ਨੇ ਮੁਅੱਜ਼ਮ ਦੇ ਹੱਕ ਦੀ ਰਾਖੀ ਕਰਨ ਲਈ ਹਾਮੀ ਭਰ ਦਿੱਤੀ ਤੇ ਉਸ ਦੀ ਸਹਾਇਤਾ ਲਈ ਧਰਮ ਸਿੰਘ ਦੀ ਕਮਾਨ ਹੇਠਾਂ ਸਿੱਖਾਂ ਦਾ ਇਕ ਛੋਟਾ ਜਿਹਾ ਦਸਤਾ ਭੇਜ ਦਿੱਤਾ । ਦੋਨਾਂ ਭਰਾਵਾਂ ਦਾ ਜਾਜੌ ਦੀ ਜੰਗ ( ੧੮ ਜੂਨ ੧੭੦੭ , ਈ: ਨਵਾਂ ਢੰਗ ) ਵਿਚ ਟਾਕਰਾ ਹੋਇਆ ਜਿਸ ਵਿਚ ਕਿ ਛੋਟਾ ਭਰਾ ਆਜ਼ਮ ਮਾਰਿਆ ਗਿਆ ਤੇ ਮੁਅੱਜ਼ਮ ਬਹਾਦੁਰ ਸ਼ਾਹ ਦੀ ਪਦਵੀ ਨਾਲ ਹਿੰਦੁਸਤਾਨ ਦਾ ਸ਼ਹਿਨਸ਼ਾਹ ਬਣ ਗਿਆ ।*

---

* ਫ਼ਾਰਸੀ ਤਵਾਰੀਖਾਂ ਵਿਚ ਜਾਜੌ ਦੀ ਲੜਾਈ ਸਮੇਂ-ਗੁਰੂ ਸਾਹਿਬ ਦਾ ਬਹਾਦੁਰ ਸ਼ਾਹ ਦੀ ਸਹਾਇਤਾ ਕਰਨ ਦਾ ਕੋਈ ਜ਼ਿਕਰ ਨਹੀਂ । ਇਹ ਸ਼ਾਇਦ ਇਸ ਕਰਕੇ ਕਿ ਸਿਖਾਂ ਦੀ ਗਿਣਤੀ ਇੰਨੀ ਘੱਟ ਸੀ ਕਿ ਇਤਿਹਾਸਕਾਰਾਂ ਦੀ ਨਜ਼ਰ ਹੀ ਨਹੀਂ ਚੜ੍ਹੇ ਜਾਂ ਸ਼ਾਇਦ ਇਸ ਕਾਰਨ ਕਿ ਗੁਰੂ ਸਾਹਿਬ ਆਪ ਇਸ ਲੜਾਈ ਵਿਚ ਨਹੀਂ ਸਨ ਲੜ ਰਹੇ। ਗੁਰੂ ਸਾਹਿਬ ਦੇ ਸਹਾਇਤਾ ਕਰਨ ਦਾ ਹਾਲ ਜੋ ਉੱਪਰ ਦਿੱਤਾ ਗਿਆ ਹੈ ਭਾਈ ਸੰਤੋਖ ਸਿੰਘ ਦੇ 'ਗੁਰ ਪ੍ਰਤਾਪ ਸੂਰਜ ਗ੍ਰੰਥ ' (ਪੰਨਾ ੬੧੫੧-੯ ) ਤੇ ਮੈਕਾਲਿਫ ਦੇ ' ਸਿਖ ਰਿਲਿਜਨ ' (ਜਿਲਦ ੫ ਪੰਨਾ ੨੩੦) ਦੇ ਅਧਾਰ ਤੇ ਹੈ। ਜਾਜੌ ਆਗਰੇ ਤੇ ਧੌਲਪੁਰ ਦੇ ਵਿਚਕਾਰ ਹੈ ਤੇ ਮੈਦਾਨਿ ਜੰਗ ਆਗਰੇ ਤੋਂ ਚਾਰ ਮੀਲ ਉਤ੍ਰ- ਚੜ੍ਹਦੇ ਵੱਲ ਹੈ। ( ਲੇਟਰ ਮੁਗ਼ਲਜ਼ ਵਿਚ ਸਰਕਾਰ ਦਾ ਨੋਟ ਜਿਲਦ ੧, ਪੰਨਾ ੨੫ )

ਗੁਰੂ ਸਾਹਿਬ ਇਸ ਦੇ ਪਿਛੋਂ ਦਿੱਲੀ ਵੱਲ ਮੁੜ ਆਏ ਤੇ ਬਹਾਦੁਰ ਸ਼ਾਹ ਆਗਰੇ ਨੂੰ ਟੁਰ ਪਿਆ ।*

### ਗੁਰੂ ਸਾਹਿਬ ਦਾ ਬਹਾਦੁਰ ਸ਼ਾਹ ਨਾਲ ਆਗਰੇ ਮੇਲ

ਦਿੱਲੀ ਕੋਈ ਮਹੀਨਾ ਕੁ ਠਹਿਰਣ ਪਿੱਛੋਂ ਗੁਰੂ ਸਾਹਿਬ ਆਗਰੇ ਵੱਲ ਰਵਾਨਾ ਹੋਏ । ਰਾਹ ਵਿਚ ਉਨ੍ਹਾਂ ਮਥਰਾ ਤੇ ਬਿੰਦਰਾਬਨ ਵੇਖੇ । ਆਗਰੇ ਤੋਂ ਚਾਰ ਕੋਹ (ਛੇ ਮੀਲ ) ਦੇ ਫ਼ਾਸਲੇ ਤੇ ਇਕ ਬਾਗ਼ ਵਿਚ ਗੁਰੂ ਸਾਹਿਬ ਨੇ ਆਪਣਾ ਡੇਰਾ ਲਾ ਦਿੱਤਾ । ਗੁਰੂ ਸਾਹਿਬ ਦੇ ਔਣ ਦੀ ਖ਼ਬਰ ਸੁਣ ਕੇ ਖ਼ਾਨਿ - ਖ਼ਾਨਾਨ ਨੂੰ ਮੁਨਇਮ ਖਾਂ ਨੇ ਆਪਣੇ ਕੁਝ ਆਦਮੀ ਉਨ੍ਹਾਂ ਦੀ ਸੇਵਾ ਵਿਚ ਭੇਜੇ ਤਾਂਕਿ ਉਨ੍ਹਾਂ ਨੂੰ ਨਾਲ ਲੈ ਔਣ। ਗੁਰੂ ਸਾਹਿਬ ਫੌਰਨ ਚੱਲ ਪਏ ਤੇ ਖ਼ਾਨਿ ਖ਼ਾਨਾਨ ਨੇ ਆਪਦਾ ਉਸੇ ਸਤਿਕਾਰ ਨਾਲ ਸਵਾਗਤ ਕੀਤਾ ਜੋਕਿ ਆਪ ਵਰਗੇ ਰੂਹਾਨੀ ਪੋਜ਼ੀਸ਼ਨ ਦੇ ਮਹਾਂ ਪੁਰਖ ਦਾ ਹੋਣਾ ਚਾਹੀਦਾ ਸੀ। ਉਹ ਗੁਰੂ ਸਾਹਿਬ ਦੇ ਚਰਨ ਛੋਹਣ ਲਈ ਅੱਗੇ ਵਧਿਆ ਤੇ ਗੁਰੂ ਸਾਹਿਬ ਨੇ ਉਸ ਨੂੰ ਪਿੱਠ ਪੁਰ ਥਾਪੀ ਦਿੱਤੀ। ਉਨ੍ਹਾਂ ਦੇ ਵਿਚਕਾਰ ਗੱਲ-ਬਾਤ ਬੜੀ ਦੋਸਤਾਨਾ ਹੋਈ । ਗੁਰੂ ਸਾਹਿਬ ਇਸ ਦੇ ਪਿੱਛੋਂ ਆਪਣੇ ਕੈਂਪ ਵਲ ਨੂੰ ਆ ਗਏ ਬਰਸਾਤ ਦਾ ਮੌਸਮ ਸੀ ਤੇ ਜਦ ਗੁਰੂ ਸਾਹਿਬ ਖ਼ਾਨਿ- ਖ਼ਾਨਾਨ ਦੇ ਘਰੋਂ ਬਾਹਰ ਨਿਕਲੇ ਤਾਂ ਮੋਹਲੇ ਧਾਰ ਮੀਂਹ ਵਰ੍ਹਣ ਲਗ ਪਿਆ । ਸ਼ਾਇਦ ਇਸੇ ਕਰਕੇ ਜਾਂ ਕਿਸੇ ਹੋਰ ਕਾਰਨ ਗੁਰੂ ਸਾਹਿਬ ਉਸ ਦਿਨ ਬਾਦਸ਼ਾਹ ਨੂੰ ਨਾ ਮਿਲੇ ।*

ਜਦ ਬਾਦਸ਼ਾਹ ਨੂੰ ਗੁਰੂ ਸਾਹਿਬ ਦੇ ਖ਼ਾਨਿ-ਖ਼ਾਨਾਨ ਪਾਸ ਆਉਣ ਦਾ ਪਤਾ ਲੱਗਾ ਤਦ ਉਸ ਨੇ ਗੁਰੂ ਸਾਹਿਬ ਨੂੰ ਆਪ ਮਿਲਣ ਦਾ ਭੀ ਸੱਦਾ ਭੇਜਿਆ ੪ ਜਮਾਦੀ - ਉਲ - ਅੱਵਲ ੧੧੧੯ ਹਿਜਰੀ (੨੩ ਜੁਲਾਈ ੧੭੦੭, ਪੁਰਾਣਾ ਢੰਗ, ਤੇ ੨ ਅਗਸਤ ੧੭੦੭, ਨਵਾਂ ਢੰਗ ) ਨੂੰ ਗੁਰੂ ਸਾਹਿਬ ਕੁਝ ਚੁਣਵੇਂ ਸਿੱਖਾਂ ਨੂੰ ਨਾਲ ਲੈ ਬਾਦਸ਼ਾਹ ਨੂੰ ਮਿਲਣ ਲਈ ਗਏ। ਸ਼ਾਹੀ ਟਿਕਾਣੇ ਤੇ ਪਹੁੰਚ ਕੇ ਸਾਰੇ ਸਿਖਾਂ ਨੂੰ ਬਾਹਰ ਛੱਡਿਆ ਤੇ ਆਪ ਕੇਵਲ ਇਕ ਸਿੱਖ ਲੈ ਕੇ ਅੰਦਰ ਗਏ। ਡਿਉੜ੍ਹੀ ਤੇ ਜਿਸ ਵਿਚ ਦੀ ਕਿ ਬਾਦਸ਼ਾਹ ਪਾਸ ਪੁਜਣਾ ਸੀ , ਜਾ ਕੇ ਉਸ ਸਿੱਖ ਨੂੰ ਭੀ ਛੱਡ ਦਿੱਤਾ ਤੇ ਆਪ ਇਕੱਲੇ ਅੰਦਰ ਗਏ । ਬਾਦਸ਼ਾਹ ਆਪ ਦੇ ਦਰਸ਼ਨ ਕਰਕੇ ਬੜਾ ਪ੍ਰਸੰਨ ਹੋਇਆ । ਜਾਜੌ ਦੀ ਲੜਾਈ ਵਿਚ ਜੋ ਉਸ ਦੀ ਮਦਦ ਕੀਤੀ ਸੀ ਉਸ ਲਈ ਉਸ ਨੇ ਆਪ ਦਾ ਧੰਨਵਾਦ ਕੀਤਾ ਤੇ ਨਸ਼ਾਨੀ ਵਜੋਂ ਇਕ ਕੀਮਤੀ ਖ਼ਿੱਲਅਤ, ਜੜਾਊ ਸਾਫ਼ਾ, ਇਕ ਧੁਖਧੁਖੀ , ਜਿਗਾ੍ ਕਲਗੀ ਆਦਿ, ਜਿਨ੍ਹਾਂ ਦੀ ਕੀਮਤ ਲੱਗ ਭੱਗ ਸੱਠ ਹਜ਼ਾਰ ਰੁਪਿਆ ਸੀ ਭੇਟ ਕੀਤੇ। ਗੁਰੂ ਸਾਹਿਬ

---

* ਸ੍ਰੀ ਗੁਰੂ ਸੋਭਾ ੯੧

ਨੇ ਡਿਉੜੀ ਪੁਰ ਜੋ ਸਿੱਖ ਖੜਾ ਸੀ ਉਸ ਨੂੰ ਬਾਦਸ਼ਾਹ ਦੀ ਹਾਜ਼ਰੀ ਵਿਚ ਬੁਲਾਇਆ ਤੇ ਖਿੱਲਅਤ ਆਦਿ ਕੈਂਪ ਵੱਲ ਲੈ ਜਾਣ ਲਈ ਦੇ ਦਿੱਤੇ । ਇਸ ਦੇ ਪਿਛੋਂ ਆਪ ਭੀ ਆਪਣੇ ਡੇਰੇ ਵੱਲ ਮੁੜ ਆਏ।*

## ਗੁਰੂ ਸਾਹਿਬ ਦਾ ਪੰਜਾਬ ਦੇ ਸਿੱਖਾਂ ਨੂੰ ਖਤ

ਮਾਲੂਮ ਹੁੰਦਾ ਹੈ ਕਿ ਗੁਰੂ ਸਾਹਿਬ ਦੀਆਂ ਇਹ ਮੁਲਾਕਾਤਾਂ - ਪਹਿਲੀ ਖ਼ਾਨਿ - ਖ਼ਾਨਾਨ ਨਾਲ ਤੇ ਦੂਜੀ ਬਾਦਸ਼ਾਹ ਬਹਾਦੁਰਸ਼ਾਹ ਨਾਲ - ਖਾਸ ਅਹਿਮੀਅਤ ਰਖਦੀਆਂ ਸਨ। ਜੋ ਗੱਲ -ਬਾਤ ਆਪ ਬਾਦਸ਼ਾਹ ਔਰੰਗਜ਼ੇਬ ਨਾਲ ਕਰਨ ਲਈ ਦੱਖਣ ਜਾ ਰਹੇ ਸਨ ਹੁਣ ਬਹਾਦਰਸ਼ਾਹ ਨਾਲ ਸ਼ੁਰੂ ਹੋ ਗਈ ਜਾਪਦੀ ਸੀ । ਇਸ ਨੂੰ ਸਫ਼ਲਤਾ ਪੂਰਬਕ ਖ਼ਤਮ ਕਰਕੇ ਆਪ ਛੇਤੀ ਪੰਜਾਬ ਜਾਣਾ ਚਾਹੁੰਦੇ ਸਨ ਜਿੱਥੇ ਕਿ ਆਪ ਦਾ ਖਿਆਲ ਕਿਸੇ ਜੰਗੀ ਕਾਰੇ ਵਿਚ ਹਿੱਸਾ ਲੈਣ ਦਾ ਸੀ । ਇਸੇ ਕਰ ਕੇ ਆਪ ਪੰਜਾਬ ਦੇ ਸਿਖਾਂ ਨੂੰ ਚਿੱਠੀਆ ਲਿਖ ਰਹੇ ਸਨ ਕਿ ਉਹ ਉਨ੍ਹਾਂ ਦੇ ਔਣ ਪੁਰ ਕਹਿਲੂਰ ਦੇ ਮੁਕਾਮ ਤੇ ਉਨ੍ਹਾਂ ਨੂੰ ਮਿਲਣ । ਇਸ ਵਾਸਤੇ ਸਾਡੇ ਪਾਸ ਇਕ ਬੜਾ ਭਰੋਸੇ ਯੋਗ ਲਿਖਤੀ ਸਬੂਤ ਗੁਰੂ ਸਾਹਿਬ ਦਾ ਆਪਣਾ ਖ਼ਤ ਹੈ ਜੋ ਉਨ੍ਹਾਂ ਨੇ ੧ ਕੱਤਕ ਸੰਮਤ ੧੭੫੪ ਬਿਕ੍ਰਮੀ (੨ ਅਕਤੂਬਰ ਸੰਨ ੧੭੦੭ ਈ ) ਨੂੰ ਆਗਰੇ ਤੋਂ ਲਿਖਿਆ ਸੀ ।

ਹੁਮਕਨਾਮੇ ਦੀ ਲਿਖਤ ਇਹ ਹੈ:-

### ੧੦ ਸਤਿਗੁਰੂ ਜੀ

ਸ੍ਰਬਤਿ ਸੰਗਤਿ ਧਉਲ ਕੀ ਤੁਸੀਂ ਮੇਰਾ ਖਾਲਸਾ ਹੋ ਗੁਰੂ ਰਖੈਗਾ ਗੁਰੂ ਗੁਰੂ ਜਪਣਾ ਜਨਮੁ ਸਵਰੈਗਾ ਸ੍ਰਬ ਸੁਖ ਨਾਲ ਪਾਤਸ਼ਾਹ ਪਾਸਿ ਆਏ ਸਿਰੋਪਾਓ ਅਰੁ ਸਠਿ ਹਜ਼ਾਰ ਕੀ ਧੁਖ ਧੁਖੀ ਜਜੜਾਊ ਇਨਾਮੁ ਹੋਈ ਹੋਰ ਭੀ ਕੰਮ ਗੁਰੂ ਕਾ ਸਦਕਾ ਸਭ ਹੋਤੇ ਹੈ ਅਸੀ ਭੀ ਥੋੜੇ ਹੀ ਦਿਨਾ ਨੋ ਆਵਤੇ ਹਾਂ ਸ੍ਰਬਤਿ ਸੰਗਤ ਖਾਲਸੇ ਕੋ ਮੇਰਾ ਹੁਕਮ ਹੈ ਆਪਸ ਮੈ ਮੇਲੁ ਕਰਣਾ ਜਦਿ ਅਸੀ ਕਹਲੂਰ ਆਵਤੇ ਤਦਿ ਸ੍ਰਬਤਿ ਖਾਲਸੇ ਹਥੀਯਾਰ ਬਨਿ ਕੇ ਹਜੂਰਿ ਆਵਣਾ ਜੋ ਆਵੈਗਾ ਸੋ ਨਿਹਾਲੁ ਹੋਵੈਗ ੨ ) ਦੋਇ ਤੋਲੇ ਸੋਨਾ ਤਿਸ ਕੇ ਰਪਯੇ ੪੦ ) ਅਸਾ ਜਮਾਤਾ ਨੌਂ ਮ ਸੇਸ਼ਮਾਹੀ [?] ਬਖਸੇ ਹੈਨਿ ਤੁਸਾ ਹੁਕਮ ਵੇਖਦਿਆ ਹੁਡੀ ਕਰਾਇ ਭੇਜਣੀ ਮੇਵੜੇ ਨੋ ਤੁਰਤ ਭੇਜਣਾ ਜੇ ਮੇ

---

* ਬਹਾਦੁਰ ਸ਼ਾਹ ਨਾਮਾ, ੪ ਜਮਾਦੀਉਲ ਅੱਵਲ ੧੧੧੯ ਹਿਜਰੀ, ਹੁਕਮਨਾਮਾ ਗੁਰੂ ਗੋਬਿੰਦ ਸਿੰਘ੧ਕੱਤਕ ੧੭੬੪ ਬਿਕ੍ਰਮੀ, ਅਰਵਿਨ ਲੇਟਰ ਮੁਗ਼ਲਜ਼ ਜਿਲਦ ੧ ਪੰਨਾ ੯੬, ਸ਼੍ਰੀ ਗੁਰੂ ਸੋਭਾ ੯੪-੯੫, ਸੂਰਜ ਪ੍ਰਕਾਸ਼ ੬੧੭੪-੭੫ ,

**ਵੜਾ ਢਿਲ ਕਰੇ ਤਾ ਸੰਗਤ ਵਿਚੋ ਕਢਿ ਦੇਣਾ ਪੈਸੇ ਹੁਡੀ ਕਰਾਇ ਭੇਜਣੇ ਸੰਮਤ ੧੭੬੪ ਮਿਤੀ ਕਾਤਕੇ ੧ ਮਾ.**

ਗੁਰੂ ਸਾਹਿਬ ਦੇ ਇਸ ਖ਼ਤ ਦੀ ਤਵਾਰੀਖ਼ੀ ਅਹਿਮੀਅਤ ਬਹੁਤ ਜ਼ਿਆਦਾ ਹੈ। ਗੁਰੂ ਸਾਹਿਬ ਦੇ ਬਾਦਸ਼ਾਹ ਨੂੰ ਮਿਲਣ ਤੇ ਉਸ ਦੇ ਖਿੱਲਅਤ ਦੇਣ ਦੇ ਜ਼ਿਕਰ ਤੋਂ ਇਲਾਵਾ ਇਸ ਵਿਚ ਉਨ੍ਹਾਂ ਗੱਲਾਂ ਵੱਲ ਭੀ ਇਸ਼ਾਰਾ ਹੈ ਜੋ ' ਗੁਰੂ ਦੇ ਸਦਕੇ ' ਬਾਦਸ਼ਾਹ ਨਾਲ ਹੋ ਰਹੀਆਂ ਸਨ। ਇਹ ਗੱਲਾਂ ਮੁਗ਼ਲਾਂ ਦੀ ਸਿੱਖ ਗੁਰੂਆਂ ਨਾਲ ਸਦੀ ਤੋਂ ਚਲੀ ਆ ਰਹੀ ਦੁਸ਼ਮਣੀ ਨੂੰ ਖਤਮ ਕਰਨ ਲਈ ਦੋਸਤਾਨਾ ਗੱਲ ਬਾਤ ਤੋਂ ਵੱਖਰੀਆਂ ਹੋਰ ਕੀ ਹੋ ਸਕਦੀਆਂ ਸਨ? ਬਾਦਸ਼ਾਹ ਦੇ ਵਰਤਾਉ ਤੋਂ ਗੁਰੂ ਸਾਹਿਬ ਨੇ ਜਾਣ ਲਿਆ ਸੀ ਕਿ ਇਹ ਛੇਤੀ ਹੀ ਸਿਰੇ ਚੜ੍ਹ ਜਾਣਗੀਆਂ ਤੇ ਉਹ ਕੁਝ ਦਿਨਾਂ ਤਕ ਪੰਜਾਬ ਜਾ ਸਕਣਗੇ । ਪਰ ਉਨ੍ਹਾਂ ਦਾ ਖਿਆਲ ਸੀ ਕਿ ਸ਼ਾਇਦ ਅਨੰਦ ਪੁਰ ਨੂੰ ਜਾਂਦੇ ਹੋਏ ਰਾਹ ਵਿੱਚ ਕਹਿਲੂਰ ਦੇ ਮੁਕਾਮ ਤੇ ਕਿਸੇ ਨਾ ਕਿਸੇ ਵੱਲੋਂ ਉਨ੍ਹਾਂ ਦੀ ਵਿਰੋਧਤਾ ਹੋਵੇ, ਇਸੇ ਕਰਕੇ ਆਪ ਨੇ ਖਾਲਸਾ ਜੀ ਨੂੰ ਲਿਖਿਆ ਸੀ ਕਿ ਹਥਿਆਰ-ਬੰਦ ਹੋ ਕੇ ਆਪ ਨੂੰ ਮਿਲਣ ਤਾਂ ਜੋ ਸ੍ਵੈ-ਰੱਖਿਆ ਲਈ ਜੇ ਆਪ ਨੂੰ ਕਿਸੇ ਲੜਾਈ ਵਿਚ ਹਿੱਸਾ ਲੈਣਾ ਪਏ ਤਾਂ ਆਪ ਤਿਆਰ ਹੋਣ। ਕਹਿਲੂਰ ਹਿਮਾਲਾ ਪਰਬਤ ਤੇ ਦਾਮਨ, ਸ਼ਿਵਾਲਕ ਵਿਚ ਹੈ ਤੇ ਸਰਹੰਦ ਦੇ ਚਕਲੇ ਦੇ ਲਾਗੇ ਸੀ। ਸੋ ਆਪ ਦੀ ਵਿਰੋਧਤਾ ਆਪ ਦੇ ਦੋ ਵੱਡੇ ਦੁਸ਼ਮਣਾਂ , ਹਿੰਦੂ ਰਾਜਪੂਤ ਪਹਾੜੀ ਰਾਜਿਆਂ ਅਤੇ ਸਰਹੰਦ ਦੇ ਸੂਬਾ ਵਜ਼ੀਰ ਖਾਂ ( ਜੋ ਕਿ ਅੰਤ ਵਿਚ ਨੰਦੇੜ ਦੇ ਮੁਕਾਮ ਪੁਰ ਗੁਰੂ ਸਾਹਿਬ ਉੱਤੇ ਹੋਏ ਖ਼ੂਨੀ ਹਮਲੇ ਦਾ ਜ਼ਿਮੇਂਵਾਰ ਸੀ ) ਵਲੋਂ ਹੀ ਹੋ ਸਕਦੀ ਸੀ। ਇਹ ਖ਼ਤ ਪੂਰਨ ਤੌਰ ਤੇ ਉਨ੍ਹਾਂ ਸਭ ਕਿਆਸਾਂ ਨੂੰ ਰੱਦ ਕਰ ਦਿੰਦਾ ਹੈ ਜਿਨ੍ਹਾਂ ਅਨੁਸਾਰ ਆਪ ਦੇ ਦੱਖਣ ਜਾਣ ਦਾ ਕਾਰਣ ਇਹ ਸਮਝਿਆ ਜਾਂਦਾ ਹੈ ਕਿ ਆਪ ਆਪਣੇ ਲੋਕਾਂ ਤੋਂ ਨਿਰਾਸ ਹੋ ਕੇ ਰਾਜਪੂਤਾਂ ਤੇ ਮਰਾਠਿਆਂ ਨੂੰ ਉਭਾਰਣ ਲਈ ਉਥੇ ਗਏ ਸਨ। ਇਸ ਨਾ- ਹਿਲਾਏ ਜਾ ਸਕਣ ਵਾਲੇ ਪ੍ਰਮਾਣ ਦੇ ਆਧਾਰ ਤੇ ਹੁਣ ਇਹ ਕਿਹਾ ਜਾ ਸਕਦਾ ਹੈ ਕਿ ਗੁਰੂ ਸਾਹਿਬ ਜ਼ਰੂਰ ਪੰਜਾਬ ਨੂੰ ਮੁੜ ਆਉਂਦੇ ਜੇ ਬਹਾਦੁਰ ਸ਼ਾਹ ਦੇ ਭਰਾ ਕਾਮ ਬਖਸ਼ ਦੀ ਬਗ਼ਾਵਤ ਦੇ ਕਾਰਣ ਹਾਲਾਤ ਬਦਲ ਨਾ ਜਾਂਦੇ ਅਤੇ ਗੁਰੂ ਸਾਹਿਬ ਨੂੰ ਬਾਦਸ਼ਾਹ ਨਾਲ, ਜਿਸ ਨਾਲ ਕਿ ਗੱਲ- ਬਾਤ ਅਜੇ ਹੋ ਰਹੀ ਸੀ, ਦੱਖਣ ਨਾ ਚਲਾ ਜਾਣਾ ਪੈਂਦਾ ।

## ਗੁਰੂ ਸਾਹਿਬ ਦਾ ਬਾਦਸ਼ਾਹ ਨਾਲ ਰਾਜਪੂਤਾਨੇ ਤੇ ਫੇਰ ਦੱਖਣ ਨੂੰ ਜਾਣਾ

ਮੁਰਤਜ਼ਾ ਹੁਸੈਨ ਬਿਲਗਰਾਮੀ ਦੀ ਕਿਤਾਬ 'ਹਦੀਕਾਤੁਲ ਅਕਾਲੀਮ' ਅਨੁਸਾਰ ਕੁਝ ਸਮੇਂ ਤੋਂ ਕਈ ਸਰਕਾਰੀ ਅਮੀਰ ਆਪਣੀਆਂ ਜਾਗੀਰਾਂ ਤੇ ਤਨਖਾਹਾਂ ਲਈ ਰੌਲਾ ਪਾ ਰਹੇ ਸਨ ਅਤੇ ਚੂੰਕਿ ਬਾਦਸ਼ਾਹ ਬਹਾਦੁਰ ਸ਼ਾਹ ਨੂੰ ਤਖਤ ਤੇ ਬੈਠਣ ਵੇਲੇ ਖਜ਼ਾਨੇ ਵਿਚ ਬਹੁਤ ਹੀ ਘਟ ਰੁਪਿਆ ਮਿਲਿਆ ਸੀ, ਇਸ

ਲਈ ਜਾਜੌ ਦੀ ਜਿੱਤ ਵਿਚ ਆਪਣੀ ਸਹਾਇਤਾ ਕਰਨ ਵਾਲਿਆਂ ਦੀਆਂ ਖ਼ਿਦਮਤਾਂ ਦਾ ਉਹ ਕੋਈ ਇਨਾਮ ਨਹੀਂ ਸੀ ਦੇ ਸਕਿਆ। ਇਸ ਵੇਲੇ ਖ਼ਾਨਿ-ਖ਼ਾਨਾਨ ਮੁਨਇਮ ਖਾਂ ਨੇ ਬਾਦਸ਼ਾਹ ਨੂੰ ਕਛਵਾਹੇ ਰਾਜਪੂਤਾਂ ਦਾ ਇਲਾਕਾ ਫ਼ਤਿਹ ਕਰਨ ਤੇ ਉਨ੍ਹਾਂ ਨੂੰ ਆਪਣੇ ਅਸੰਤੁਸ਼ਟ ਤੇ ਰੌਲਾ ਪਾ ਰਹੇ ਅਮੀਰਾਂ ਵਿਚ ਵੰਡ ਦੇਣ ਦੀ ਸਲਾਹ ਦਿਤੀ।* ਇਸ ਦਾ ਦੂਹਰਾ ਫ਼ੈਦਾ ਹੋਣਾ ਸੀ। ਇਕ ਤਾਂ ਅੜਬ ਰਾਜਪੂਤ ਦੁਸ਼ਮਣ ਸਦਾ ਲਈ ਦਬਾਏ ਜਾਂਦੇ, ਦੂਜੇ ਬਾਦਸ਼ਾਹ ਦੇ ਰਾਜ ਦੇ ਵੱਡੇ ਮਿੱਤਰ ਤੇ ਥੰਮ੍ਹ ਖ਼ੁਸ਼ ਹੋ ਜਾਂਦੇ। ਬਾਦਸ਼ਾਹ ਨੂੰ ਇਹ ਗੱਲ ਬੜੀ ਚੰਗੀ ਲੱਗੀ ਤੇ ੧੨ ਨਵੰਬਰ ੧੭੦੭ ਈ. ਨੂੰ ਉਹ ਰਾਜਪੂਤਾਨੇ ਵੱਲ ਟੁਰ ਪਿਆ।

ਗੁਰੂ ਸਾਹਿਬ ਦੀ ਗੱਲ -ਬਾਤ ਅਜੇ ਖ਼ਤਮ ਹੋਈ ਨਹੀਂ ਸੀ ਜਾਪਦੀ।। ਸੋ ਆਪ ਭੀ ਬਾਦਸ਼ਾਹ ਨਾਲ ਹੋ ਲਏ। ਪਰ ਬਾਦਸ਼ਾਹ ਦੇ ਕਛਵਾਹਿਆਂ ਨੂੰ ਪੂਰੀ ਤਰ੍ਹਾਂ ਕਾਬੂ ਕਰ ਸਕਣ ਤੋਂ ਪਹਿਲਾਂ ਦੱਖਣ ਚੋਂ ਖਬਰ ਆਈ ਕਿ ਉਸ ਦੇ ਛੋਟੇ ਭਰਾ ਕਾਮ ਬਖਸ਼ ਨੇ ਬਗ਼ਾਵਤ ਕਰ ਦਿੱਤੀ ਹੈ ਜੋ ਕਿ ਹਰ ਘੜੀ ਵਧੇਰੇ ਭਿਆਨਕ ਸੂਰਤ ਅਖਤਿਆਰ ਕਰ ਰਹੀ ਹੈ। ਬਹਾਦੁਰ ਸ਼ਾਹ ਨੇ ਰਾਜਪੂਤਾਂ ਦੇ ਖਿਲਾਫ਼ ਮੁਹਿੰਮ ਵਿਚਾਲੇ ਛੱਡੀ ਤੇ ਮਈ ੧੭੦੭ ਈ ਦੇ ਪਹਿਲੇ ਹਫ਼ਤੇ ਦੱਖਣ ਵੱਲ ਚੜ੍ਹਾਈ ਕਰ ਦਿੱਤੀ। ਗੁਰੂ ਸਾਹਿਬ ਭੀ ਨਾਲ ਹੀ ਟੁਰ ਪਏ ਤਾਂ ਜੋ ਮੌਕਾ ਮਿਲਣ ਤੇ ਗੱਲ-ਬਾਤ ਪੂਰੀ ਕਰ ਸਕਣ।

ਏਥੇ ਇਕ ਹੋਰ ਕਿਆਸ ਲਾਇਆ ਜਾਂਦਾ ਹੈ। ਦੱਖਣ ਨੂੰ ਕੂਚ ਵੇਲੇ ਗੁਰੂ ਸਾਹਿਬ ਨੂੰ ਕਦੇ ਕਦੇ ਸ਼ਾਹੀ ਕੈਂਪ ਵਿਚ ਵੇਖ ਕੇ, ਤੇ ਆਪ ਦੇ ਬਾਦਸ਼ਾਹ ਦੇ ਨਾਲ ਜਾਣ ਦੇ ਅਸਲ ਮਨਸ਼ੇ ਤੋਂ ਨਾਵਾਕਿਫ ਹੋਣ ਕਾਰਨ, ਕਈ ਲਿਖਾਰੀਆਂ ਨੇ ਸਣੇ ਫ਼ਾਰਸਟਰ ਤੇ ਐਲਫ਼ਿਨਸਟਨ ਦੇ ਇਹ ਸੁਖਾਲਾ ਜਿਹਾ ਅੰਦਾਜ਼ਾ ਲਾਇਆ ਕਿ ਗੁਰੂ ਸਾਹਿਬ ਭੀ ਹੋਰਨਾਂ ਕਈਆਂ ਦੀ ਤਰ੍ਹਾਂ ਉਸ ਫੌਜ ਵਿਚ, ਜੋ ਦੱਖਣ ਨੂੰ ਕਾਮ ਬਖਸ਼ ਦੀ ਬਗ਼ਾਵਤ ਦਬਾਣ ਲਈ ਜਾ ਰਹੀ ਸੀ, ਇਕ ਕਮਾਂਡਰ ਹੀ ਹੋਣਗੇ। ਇਸ ਦੇ ਪਿਛੋਂ ਦੇ ਕੁਝ ਲਿਖਾਰੀ ਇਸ ਨੂੰ ਗੁਰੂ ਸਾਹਿਬ ਦਾ ਮੁਗਲਾਂ ਦੀ ਨੌਕਰੀ ਵਿਚ ਹੋਣਾ ਸਮਝਦੇ ਹਨ। ਪਰ ਚੂੰਕਿ ਇਸ ਗੱਲ ਦੀ ਪ੍ਰੋੜ੍ਹਤਾ ਹੋਰ ਕਿਸੇ ਸਮਕਾਲੀ ਸਬੂਤ ਜਾਂ ਕਿਸੇ ਹੋਰ ਭਰੋਸੇ- ਯੋਗ ਦੂਸਰੀ ਗਵਾਹੀ ਤੋਂ ਨਹੀਂ ਹੁੰਦੀ ਸੋ ਇਸ ਨੂੰ ਇਕ ਸੌਖਾ ਕਿਆਸ ਸਮਝ ਕੇ ਰੱਦ ਕਰ ਦੇਣਾ ਪੈਂਦਾ ਹੈ। ਗੁਰੂ ਸਾਹਿਬ ਦੇ ਇਸ ਸਫ਼ਰ ਦੇ ਤੇ ਇਸ ਦੇ ਪਹਿਲੋਂ ਦੇ ਜ਼ਿੰਦਗੀ ਦੇ ਸਮਾਚਾਰ ਸਾਫ਼ ਤੌਰ ਤੇ ਇਸ ਗ਼ਲਤ ਤੇ ਫ਼ਰਜ਼ੀ ਕਹਾਣੀ ਨੂੰ ਰੱਦ ਕਰਦੇ ਹਨ। ਆਗਰੇ ਵਿਚ ਅਸੀਂ ਵੇਖਦੇ ਹਾਂ, ਜਿਵੇਂ ਕਿ 'ਸ੍ਰੀ ਗੁਰੂ ਸੋਭਾ' ਵਿਚ ਲਿਖਿਆ ਹੈ, ਕਿ ਗੁਰੂ ਸਾਹਿਬ ਨੇ ਬਾਦਸ਼ਾਹ ਦਾ

---

* **ਹਦੀਕਤਉਲ ਅਕਾਲੀਮ, ੧੩੭ - ੮**

ਪੇਸ਼ ਕੀਤਾ ਹੋਇਆ ਖਿੱਲਅਤ ਦਰਬਾਰ ਦੇ ਆਮ ਰਿਵਾਜ ਅਨੁਸਾਰ ਉਸ ਦੀ ਹਾਜ਼ਰੀ ਵਿਚ ਪਹਿਨਣ ਦੀ ਥਾਂ ਇਕ ਸਿਖ ਹੱਥ ਆਪਣੇ ਕੈਂਪ ਨੂੰ ਭੇਜ ਦਿੱਤਾ। ਇਹ ਰਿਐਤ ਕੇਵਲ ਧਾਰਮਿਕ ਵਡਿਆਈ ਵਾਲੇ ਮਹਾਂ- ਪੁਰਖਾਂ ਨਾਲ ਹੀ ਹੁੰਦੀ ਸੀ, ਕਿਸੇ ਸ਼ਾਹੀ ਅਫ਼ਸਰ ਜਾਂ ਨੌਕਰ ਨਾਲ ਨਹੀਂ । ਚੜ੍ਹਾਈ ਵੇਲੇ ਭੀ ਆਪ ਸ਼ਾਹੀ ਕੈਂਪ ਤੋਂ ਆਪਣੀ ਮਰਜ਼ੀ ਨਾਲ ਅੱਡ ਹੋ ਜਾਂਦੇ ਸਨ ਤੇ ਕਈ ਦਿਨ ਆਪਣਾ ਪ੍ਰਚਾਰ ਦਾ ਕੰਮ ਕਰਦੇ ਰਹਿੰਦੇ ਸਨ। 'ਤਾਰੀਖਿ ਬਹਾਦੁਰ ਸ਼ਾਹੀ ' ਸਾਨੂੰ ਦੱਸਦੀ ਹੈ ਕਿ 'ਗੁਰੂ ਗੋਬਿੰਦ ਸਿੰਘ ਜੋ ਕਿ ਗੁਰੂ ਨਾਨਕ ਦੇ ਜਾਨਸ਼ੀਨ ਸਨ ਇਨ੍ਹਾਂ ਜ਼ਿਲ੍ਹਿਆਂ ਵਿਚ ਸਫਰ ਕਰਨ ਲਈ ਸ਼ਾਹੀ ' ਕੈਂਪ ਨਾਲ ਆਏ ਹੋਏ ਸਨ। ਆਪ ਦਾ ਇਹ ਕਾਇਦਾ ਸੀ ਕਿ ਆਪ ਦੁਨਿਆਵੀ , ਧਾਰਮਿਕ ਤੋ ਹੋਰ ਹਰ ਪ੍ਰਕਾਰ ਦੇ ਲੋਕਾਂ ਦੀਆਂ ਸੰਗਤਾਂ ਨੂੰ ਪ੍ਰਚਾਰ ਕਰਦੇ ਰਹਿੰਦੇ ਸਨ।* ਇਕ ਸਰਕਾਰੀ ਨੌਕੰਰ ਨੂੰ ਜੋ ਕਿ ਇਕ ਭੜਕ ਰਹੀ ਬਗ਼ਾਵਤ ਨੂੰ ਦਬਾਣ ਜਾ ਰਹੀ ਫ਼ੌਜ ਨਾਲ ਜਾ ਰਿਹਾ ਹੋਵੇ ਐਤਨੀ ਖੁਲ੍ਹ ਨਹੀਂ ਸੀ ਦਿੱਤੀ ਜਾ ਸਕਦੀ । ਇਸ ਕਿਆਸ ਨੂੰ ਰੱਦ ਕਰਨ ਲਈ ਸਾਡੇ ਪਾਸ ਇਸ ਤੋਂ ਭੀ ਵਧੇਰੇ ਮਜ਼ਬੂਤ ਸਬੂਤ ਹੈ। ਗੁਰੂ ਸਾਹਿਬ ਦੇ ਜੋਤੀ ਜੋਤ ਸਮਾਉਣ ਦੇ ਇਕ ਮਹੀਨਾ ਪਿੱਛੋਂ ੫ ਰਮਜ਼ਾਨ ੧੧੨੦ ਹਿਜਰੀ ਮੁਤਾਬਿਕ ੭ ਨਵੰਬਰ ੧੭੦੮ ਈ : ( ਪੁਰਾਣਾ ਢੰਗ ) ਨੂੰ ਬਾਦਸ਼ਾਹ ਬਹਾਦੁਰ ਸ਼ਾਹ ਪਾਸ ਇਕ ਰਪੋਟ 'ਗੁਰੂ ਗੋਬਿੰਦ – ਨਾਨਕ ਦੀ ਮਨਕੂਲਾ ਜਾਇਦਾਦ ਦੇ ਪ੍ਰਬੰਧ ਬਾਰੇ ਹੁਕਮ ਲਈ ' ਪੇਸ਼ ਕੀਤੀ ਗਈ । ਜਾਇਦਾਦ ਕਾਫ਼ੀ ਮੁੱਲ ਦੀ ਸੀ ਤੇ ਰਵਾਜ ਦੇ ਅਨਸਾਰ, ਜੋ ਕਿ ਸ਼ਾਹੀ ਅਫ਼ਸਰਾਂ ਜਾਂ ਨੌਕਰਾਂ ਲਈ ਵਰਤਿਆ ਜਾਂਦਾ ਸੀ, ਇਹ ਜ਼ਬਤ ਹੋ ਜਾਣੀ ਚਾਹੀਦੀ ਸੀ। ਬਾਦਸ਼ਾਹ ਨੇ ਇਹ ਕਹਿ ਕਿ ਉਸ ਨੂੰ ਇਕ ਦਰਵੇਸ਼ ਦੀਆਂ ਚੀਜ਼ਾਂ ਦੀ ਲੋੜ ਨਹੀਂ , ਹੁਕਮ ਦਿੱਤਾ ਕਿ ਇਹ ਸਭ ਕੁਝ ਗੁਰੂ ਸਾਹਿਬ ਦੇ ਵਾਰਸਾਂ ਦੇ ਹਾਵਲੇ ਕਰ ਦਿਤਾ ਜਾਏ।** ਏਥੇ ਬਾਦਸ਼ਾਹ ਗੁਰੂ ਸਾਹਿਬ ਨੂੰ ਦਰਵੇਸ਼ (ਸੰਤ) ਦੇ ਨਾਮ ਨਾਲ ਯਾਦ ਕਰਦਾ ਹੈ ਨਾ ਕਿ ਇਕ ਸਰਕਾਰੀ ਅਫ਼ਸਰ ਜਾਂ ਨੌਕਰ ਦੀ ਹੈਸੀਅਤ ਵਿੱਚ । ਉਪਰਲੇ ਨੁਕਤੇ ਨੂੰ ਸਾਫ਼ ਕਰਨ ਲਈ ਇਹ ਬਹੁਤ ਕਾਫ਼ੀ ਹੈ ।

## ਨੰਦੇੜ ( ਹੈਦਰਾਬਾਦ ਦੱਖਣ ) ਵਿਚ

ਨਰਬਦਾ ਨੂੰ ਲੰਘ ਕੇ ਸ਼ਾਹੀ ਕੈਂਪ ਦਰਿਆ ਤਾਪਤੀ , ਜਿਸ ਨੂੰ ਕਿ ੨੨ ਤੇ ੨੪ ਜੂਨ ੧੭੦੮ ( ਨਵਾਂ ਢੰਗ ) ਦੇ ਵਿਚਕਾਰ ਪਾਰ ਕੀਤਾ ਗਿਆ, ਦੇ ਕੰਢੇ ਤੇ ਬੁਰਹਾਨ ਪੁਰ ਪੁਜ ਗਿਆ। ਬੁਰਹਾਨ ਪੁਰ ਤੋਂ ਬਾਦਸ਼ਾਹ ਨੇ ਗੁਰੂ ਸਾਹਿਬ

---

* ਹੈਨਰੀ ਐਲੀਅਟ, ਹਿਸਟਰੀ ਆਫ਼ ਇੰਡੀਆ ਐਜ਼ ਟੋਲਡ ਬਾਈ ਇਟਸ ਓਨ ਹਿਸਟੋਰੀਅਨਜ਼, ਜਿਲਦ ਨੰ : ੭, ਪੰਨਾ ੫੬੬ ।

** ਬਹਾਦੁਰ ਸ਼ਾਹ ਨਾਮਾ; ਰਮਜ਼ਾਨ 1120 ਹਿ.; ਅਰਵਿਨ , ਲੇਟਰ ਮੁਗਲਜ਼, ਜਿਲਦ 1, ਪੰਨਾ 90।

ਨੂੰ ਇਕ ਜ਼ਰੂਰੀ ਸੁਨੇਹਾ ਭੇਜਿਆ। ਆਪ ਉਥੇ ਕੈਂਪ ਨੂੰ ਆ ਮਿਲੇ ਤੇ ਇਸ ਦੇ ਨਾਲ ਦੱਖਣ ਨੂੰ ਅਗੇ ਟੁਰੇ । ਉਥੋਂ ਰਾਹ ਮਲਕਾਪੁਰ ਵਾਲਾ ਲਿਆ। ਬਾਣ -ਗੰਗਾ ੨੦ ਅਗਸਤ ੧੭੦੮ ( ਨਵਾਂ ਢੰਗ ) ਨੂੰ ਪਾਰ ਕੀਤਾ ਗਿਆ ਤੇ ਚੜ੍ਹਦੇ ਸਤੰਬਰ ਕੈਂਪ ਨੰਦੇੜ ਪੁਜ ਗਿਆ ।* ਏਥੇ ਗੁਰੂ ਸਾਹਿਬ ਨੇ ਇਕ ਵੈਸ਼ਨੂ ਬੇਰਾਗੀ ਮਾਧੋ ਦਾਸ, ਜਿਸ ਨੂੰ ਕਿ ਲਛਮਨ ਦਾਸ ਭੀ ਕਹਿੰਦੇ ਸਨ, ਨੂੰ ਸਿੰਘ ਸਜਾਇਆ। ਜਦ ਗੁਰੂ ਸਾਹਿਬ ਦੱਖਣ ਨੂੰ ਜਾ ਰਹੇ ਸਨ ਤਾਂ ਦਾਦੂ ਦੁਆਰਾ ( ਨਰਾਇਣਾ, ਰਿਆਸਤ ਜੈਪੁਰ ) ਦੇ ਇਕ ਦਾਦੂਪੰਥੀ ਸਾਧੂ, ਜੈਤਰਾਮ (ਚੇਤ ਰਾਮ) ਨੇ ਆਪ ਨੂੰ ਏਸ ਬੈਰਾਗੀ ਦੇ ਡੇਰੇ ਜਾਣ ਤੋਂ ਮਨਾਹ ਕੀਤਾ ਸੀ। ਜੈਤ ਰਾਮ ਨੇ ਆਪ ਨੂੰ ਦੱਸਿਆ ਕਿ ਉਹ ਆਪਣੇ ਮਿਲਨ ਆਉਣ ਵਾਲਿਆਂ ਤੇ ਜਾਦੂ ਚਲਾ ਕੇ ਤੇ ਉਨ੍ਹਾਂ ਦਾ ਮਖੌਲ ਉਡਾ ਕੇ ਬੜਾ ਖੁਸ਼ ਹੁੰਦਾ ਹੈ। ਪਰ ਗੁਰੂ ਸਾਹਿਬ ਉਸ ਗੁਰੂ ਨਾਨਕ ਦੇ ਚੇਲੇ - ਜਾਨਸ਼ੀਨ ਸਨ ਜੋ ਕਿ ਕਈ ਵਾਰੀ ਇਕ ਭੁੱਲੀ ਭਟਕੀ ਆਤਮਾ ਨੂੰ ਰਾਹੇ ਪੌਣ ਲਈ ਕਈ ਸੌ ਮੀਲਾਂ ਦੇ ਸਫ਼ਰ ਤੇ ਟੁਰ ਪੈਂਦੇ ਸਨ। ਗੁਰੂ ਸਾਹਿਬ ਨੇ ਜੈਤ ਰਾਮ ਦੇ ਕਹੇ ਦਾ ਕੋਈ ਖਿਆਲ ਨਾ ਕੀਤਾ ਤੇ ਨੰਦੇੜ ਪਹੁੰਚ ਕੇ ਬੈਰਾਗੀ ਦੇ ਮਠ ਨੂੰ ਚੱਲ ਪਏ। ਮਾਧੋ ਦਾਸ ਉਥੇ ਨਹੀਂ ਸੀ। ਗੁਰੂ ਸਾਹਿਬ ਇਕੋ ਮੰਜੀ ਤੇ ਜੋ ਉਥੇ ਪਈ ਸੀ ਬੈਰਾਗੀ ਦੇ ਇੰਤਜ਼ਾਰ ਵਿਚ ਬੈਠ ਗਏ ਤੇ ਸਿੱਖ ਖਾਣੇ ਲਈ ਮਹਾਂ ਪ੍ਰਸ਼ਾਦਿ ਬਨਾਣ ਵਿਚ ਰੁੱਝ ਗਏ । ਵੈਸ਼ਨੋ ਬੈਰਾਗੀ ਦੇ ਜੋਸ਼ੀਲੇ ਚੇਲੇ ਇਸ ਤੋਂ ਡਾਢੇ ਨਰਾਜ਼ ਹੋਏ ਤੇ ਉਹ ਬੈਰਾਗੀ ਨੂੰ ਇਸ ਅਨੋਖੇ ਪ੍ਰਦੇਸੀ ਦੇ ਆਉਣ ਦੀ ਖਬਰ ਦੇਣ ਲਈ ਦੌੜ ਪਏ। ਬੈਰਾਗੀ ਗੁੱਸੇ ਨਾਲ ਲਾਲ ਪੀਲਾ ਹੋ ਗਿਆ। ਪਰ ਗੁਰੂ ਸਾਹਿਬ ਨੂੰ ਮੰਜੇ ਤੋਂ ਡੇਗਣ ਲਈ ਉਸ ਦੇ ਜਾਦੂ ਮੰਤਰ, ਭੂਤ- ਪ੍ਰੇਤ ਤੇ ਕਾਲੇ ਇਲਮ ਕਿਸੇ ਕੰਮ ਨਾ ਆਏ। ਗੁਰੂ ਸਾਹਿਬ ਦਾ ਮਨ ਬੜਾ ਡਾਢਾ ਸੀ। ਸੋ ਬੈਰਾਗੀ ਦੇ ਸਭ ਯਤਨ ਅਸਫਲ ਰਹੇ।

ਜਦ ਨੇੜੇ ਆਇਆ ਤਾਂ ਗੁਰੂ ਗੋਬਿੰਦ ਸਿੰਘ ਵਿਚ ਉਸ ਨੂੰ ਆਪਣਾ ਗੁਰੂ ਦਖਾਈ ਦਿੱਤਾ ਤੇ ਉਸ ਵੇਲੇ ਚਰਨਾਂ ਤੇ ਢਹਿ ਪਿਆ । ਅਹਿਮਦ ਸ਼ਾਹ ਬਟਾਲੀਏ ਨੇ 'ਜ਼ਿਕਰਿ ਗੁਰੂਆਂ ਵਾ ਇਬਤਦਾਇ ਸਿੰਘਾਂ ਵਾ ਮਜ਼ਹਬਿ ਏਸ਼ਾਂ ' ਵਿਚ ਉਨ੍ਹਾਂ ਦੀ ਗੱਲ ਬਾਤ ਇਸ ਤਰ੍ਹਾਂ ਲਿਖੀ ਹੈ :-

ਮਾਧੋ ਦਾਸ - ਤੁਸੀ ਕੌਣ ਹੋ ?
ਗੁਰੂ ਗੋਬਿੰਦ ਸਿੰਘ - ਉਹ ਜਿਸ ਨੂੰ ਤੂੰ ਜਾਣਦਾ ਏਂ ।
ਮਾਧੋ ਦਾਸ - ਮੈਂ ਕੀ ਜਾਣਦਾ ਹਾਂ?
ਗੁਰੂ ਗੋਬਿੰਦ ਸਿੰਘ- ਆਪਣੇ ਦਿਲ ਵਿਚ ਜ਼ਰਾ ਸੋਚ ਖਾਂ ।

---

* ਅਰਵਿਨ, ਲੇਟਰ ਮੁਗ਼ਲਜ਼, ।

ਮਾਧੋ ਦਾਸ- (ਕੁਝ ਠਹਿਰ ਕੇ ) ਸੁ ਤੁਸੀਂ ਗੁਰੂ ਗੋਬਿੰਦ ਸਿੰਘ ਹੋ ?
ਗੁਰੂ ਗੋਬਿੰਦ ਸਿੰਘ - ਹਾਂ !
ਮਾਧੋ ਦਾਸ - ਤੁਸੀਂ ਏਥੇ ਕਿਵੇਂ ਦਰਸ਼ਨ ਦਿੱਤੇ ਨੇ ?
ਗੁਰੂ ਗੋਬਿੰਦ ਸਿੰਘ- ਮੈਂ ਏਥੇ ਆਇਆ ਹਾਂ ਇਸ ਲਈ ਕਿ ਤੈਨੂੰ ਆਪਣਾ ਸਿੰਘ ਸਜਾਵਾਂ ।
ਮਾਧੋ ਦਾਸ : ਮੈਨੂੰ ਪ੍ਰਵਾਣ ਹੈ, ਮਹਾਰਾਜ ! ਮੈਂ ਤਾਂ ਤੁਹਾਡਾ ਬੰਦਾ ਹਾਂ।

ਘੁਮੰਡੀ ਤੇ ਅਜਿੱਤ ਬੈਰਾਗੀ ਮਹੰਤ ਗੁਰੂ ਸਾਹਿਬ ਦਾ ਬੰਦਾ (ਗ਼ੁਲਾਮ) ਬਣ ਗਿਆ। ਗੁਰੂ ਸਾਹਿਬ ਨੇ ਇਸ ਤਿਆਗੀ ਨੌਜਵਾਨ ਦੇ ਅੰਦਰ ਪੈਦਾ ਹੋ ਗਈ ਅਗਨੀ ਨੂੰ ਸੁਲਗਾ ਦੇਣ ਲਈ ਤੀਲੀ ਲਾ ਦਿੱਤੀ ।

ਆਪ ਨੇ ਉਸ ਨੂੰ ਸਿੱਖਾਂ ਵਾਲੇ ਬਸਤਰ ਸ਼ਸਤਰ ਸਜਾ ਦਿੱਤੇ ਤੇ ਪਾਹੁਲ ਦੀ ਪੂਰਨ ਰਹਿਤ ਮਰਿਆਦਾ ਅਨੁਸਾਰ ਉਸ ਨੂੰ ਖ਼ਾਲਸੇ ਦਾ ਅਮਰ ਕਰਨ ਵਾਲਾ ਅੰਮ੍ਰਿਤ ਛਕਾ ਦਿਤਾ । ਉਸ ਦਾ ਨਵਾਂ ਨਾਮ ਬੰਦਾ ਸਿੰਘ ਰੱਖਿਆ ਗਿਆ, ਪਰ ਉਸ ਦੇ ਜਿਉਂਦਿਆਂ ਤੇ ਉਸਦੇ ਪਿਛੋਂ ਉਸ ਨੂੰ ਉਸ ਦੇ ਆਪੇ ਚੁਣ ਖ਼ਿਤਾਬ ਬੰਦੇ ਦੇ ਨਾਮ ਨਾਲ ਹੀ ਆਮ ਕਰ ਕੇ ਯਾਦ ਕੀਤਾ ਜਾਂਦਾ ਸੀ ਤੇ ਇਤਿਹਾਸਕਾਰਾਂ ਨੇ ਭੀ ਇਹੀ ਨਾਮ ਹੀ ਲਿਖਤ ਵਿੱਚ ਲਿਆਦਾ ਹੈ।*

## ਗੁਰੂ ਸਾਹਿਬ ਦਾ ਚਲਾਣਾ

ਗੁਰੂ ਸਾਹਿਬ ਦੇ ਦੱਖਣ ਦੇ ਸਫ਼ਰ ਵਿੱਚ ਸਰਹੰਦ ਦੇ ਦੋ ਪਠਾਣਾਂ ਨੇ ਚੋਰੀ ਚੋਰੀ ਆਪ ਦਾ ਪਿੱਛਾ ਕੀਤਾ । ਬਾਦਸ਼ਾਹ ਬਹਾਦੁਰ ਸ਼ਾਹ ਤੇ ਗੁਰੂ ਸਾਹਿਬ ਵਿਚਕਾਰ ਵਧੇਰੇ ਨਜ਼ਦੀਕੀ ਸੰਬੰਧ ਵਧਦੇ ਜਾਣ ਨਾਲ ਸਰਹੰਦ ਦੇ ਨਵਾਬ ਵਜ਼ੀਰ ਖ਼ਾਂ ਨੂੰ ਖ਼ਤਰਾ ਭਾਸਣ ਲਗ ਪਿਆ । ਗੁਰੂ ਸਾਹਿਬ ਦੇ ਸਿੱਖਾਂ ਤੇ ਹੋਏ ਅਤਿਆਚਾਰਾਂ ਵਿਚੋਂ ਬਹੁਤਿਆਂ ਦੀ ਜ਼ਿਮੇਵਾਰੀ ਉਸੇ ਦੇ ਸਿਰ ਸੀ। ਗੁਰੂ ਸਾਹਿਬ ਦੇ ਛੋਟੇ ਸਾਹਿਬਜ਼ਾਦਿਆਂ ਨੂੰ ਉਸੇ ਦੇ ਹੁਕਮ ਨਾਲ ਜ਼ਿੰਦਾ ਦੀਵਾਰ ਵਿਚ ਚੁਣਿਆ ਗਿਆ ਤੇ ਮੁੜ ਕਤਲ ਕੀਤਾ ਗਿਆ ਸੀ, ਤੇ ਉਸੇ ਦੀ ਦਗ਼ੇਬਾਜ਼ ਫ਼ੌਜ ਨਾਲ ਲੜਦੇ ਹੋਏ ਆਪ ਦੇ ਦੋ ਵੱਡੇ ਸਾਹਿਬਜ਼ਾਦੇ ਚਮਕੌਰ ਵਿਚ ਸ਼ਹੀਦ ਹੋਏ ਸਨ। ਸੁ ਇਨ੍ਹਾਂ ਦੋਸਤਾਨਾ ਤਅੱਲੁਕਾਤ ਤੋਂ ਸਭ ਤੋਂ ਵਧੇਰੇ ਉਹ ਹੀ ਡਰਦਾ ਸੀ ਕਿਉਂਕਿ ਇਹ ਗੱਲ ਆਮ ਉਡੀ ਹੋਈ ਸੀ ਕਿ ਗੁਰੂ ਸਾਹਿਬ ਬਾਦਸ਼ਾਹ ਨਾਲ ਇਸੇ ਲਈ ਜਾ ਰਹੇ ਹਨ ਤਾਂ ਕਿ ਕੋਈ ਤਰੀਕਾ ਲੱਭਿਆ ਜਾਏ ਜਿਸ ਦੇ ਨਾਲ ਉਨ੍ਹਾਂ ਦੇ ਛੋਟੇ ਸਾਹਿਬਜ਼ਾਦਿਆਂ ਦੀ

---

* ਪੂਰੇ ਵਿਸਥਾਰ ਤੇ ਪ੍ਰਮਾਣਾਂ ਲਈ ਗੰਡਾ ਸਿੰਘ, 'ਬੰਦਾ ਸਿੰਘ ਬਹਾਦੁਰ' , ੧੨-੧੭!

ਸ਼ਹੀਦੀ ਦਾ ਬਦਲਾ ਲਿਆ ਜਾ ਸਕੇ।* ਬਖਤ ਮੱਲ ਦੇ ਲਿਖਣ ਅਨੁਸਾਰ ਬਹਾਦੁਰ ਸ਼ਾਹ ਨੇ ਆਪਣੀ ਹਕੂਮਤ ਦੇ ਆਰੰਭ ਵਿੱਚ ਵਜ਼ੀਰ ਖ਼ਾਂ ਦੇ ਨਾਂ ਫ਼ਰਮਾਨ ਜਾਰੀ ਕੀਤਾ ਸੀ ਕਿ ਉਹ ਗੁਰੂ ਸਾਹਿਬ ਨੂੰ ਤਿੰਨ ਸੌ ਰੁਪਿਆ ਰੋਜ਼ ਦਿਆ ਕਰੋ। ਉਸ ਵੇਲੇ ਤੋਂ ਵਜ਼ੀਰ ਖਾਂ ਗੁਰੂ ਸਾਹਿਬ ਤੋਂ ਛੁਟਕਾਰਾ ਪਾਉਣ ਲਈ ਕਿਸੇ ਮੌਕੇ ਦੀ ਤਾੜ ਵਿਚ ਸੀ। ਉਸ ਨੇ ਗੁਰੂ ਸਾਹਿਬ ਨੂੰ ਕਤਲ ਕਰਨ ਲਈ ਇਕ ਪਠਾਣ ਲਾਇਆ। ਪਰ ਸਾਜ਼ਸ਼ ਸਫ਼ਲ ਨਾ ਹੋ ਸਕੀ ਤੇ ਪਠਾਣ ਦੇ ਪੁੱਤਰਾਂ ਦੇ ਜਜ਼ਬਾਤ ਨੂੰ ਸੁਖਾਲੇ ਹੀ ਭੜਕਾ ਦਿੱਤਾ ਤੇ ਗੁਰੂ ਸਾਹਿਬ ਦੇ ਵਿਰੁਧ ਉਕਸਾ ਕੇ ਦੱਖਣ ਨੂੰ ਭੇਜਿਆ ਤਾਂ ਜੋ ਮੌਕਾ ਮਿਲਣ ਪੁਰ ਆਪ ਨੂੰ ਕਤਲ ਕਰ ਦੇਣ।** 'ਚਤਰ ਜੁਗੀ ਤੋਂ ਪਤਾ ਲਗਦਾ ਹੈ ਕਿ ਇਹ ਪਠਾਣ ਪਹਿਲੋਂ ਦਿਲੀ ਗਏ ਤੇ ਉਨ੍ਹਾਂ ਦੇ ਮਹਿਲ ਮਾਤਾ ਸੁੰਦਰੀ ਜੀ ਤੋਂ ਉਨ੍ਹਾਂ ਦੇ ਮੁਕਾਮ ਦਾ ਪਤਾ ਕਰ ਕੇ ਆਪਣੀ ਕਾਤਲਾਨਾ ਸਾਜ਼ਿਸ਼ ਨੂੰ ਪੂਰਾ ਕਰਨ ਲਈ ਦੱਖਣ ਵੱਲ ਨੂੰ ਤੁਰ ਪਏ।

ਮਲੂਮ ਹੁੰਦਾ ਹੈ ਕਿ ਗੁਰੂ ਸਾਹਿਬ ਤੇ ਸਿੱਖ ਇਨ੍ਹਾਂ ਪਠਾਣਾਂ ਨੂੰ ਜਾਣਦੇ ਸਨ । ਸੋ ਜਦ ਕਦੇ ਉਹ ਗੁਰੂ ਸਾਹਿਬ ਪਾਸ ਆਏ ਕਿਸੇ ਨੂੰ ਭੀ ਉਨ੍ਹਾਂ ਸਬੰਧੀ ਕੋਈ ਸ਼ੱਕ ਨ ਗੁਜ਼ਰਿਆ ।'ਸ੍ਰੀ ਗੁਰੂ ਸੋਭਾ '*** ਅਨੁਸਾਰ ਉਹ ਦੂਜੇ ਤੀਜੇ ਦਿਨ ਗੁਰੂ ਸਾਹਿਬ ਪਾਸ ਆਉਂਦੇ । ਪਰ ਉਨ੍ਹਾਂ ਦਾ ਦਾਓ ਨਾ ਲੱਗ ਸਕਿਆ। ਆਖ਼ਿਰ ਇਕ ਦਿਨ ਸ਼ਾਮ ਰਹਿਰਾਸ ਪਿੱਛੋਂ ਜਦ ਕਿ ਗੁਰੂ ਸਾਹਿਬ ਜ਼ਰਾ ਆਰਾਮ ਕਰ ਰਹੇ ਸਨ ਤੇ ਆਪ ਦੇਸੇਵਕ ਨੂੰ ਜ਼ਰਾ ਊਂਘ ਆ ਗਈ ਤਾਂ ਇਨ੍ਹਾਂ ਵਿਚੋਂ ਇੱਕ ਪਠਾਣ ਹੌਲੀ ਜਹੇ ਅੱਗੇ ਹੋਇਆ ਤੇ ਆਪ ਦੀ ਖੱਬੀ ਵੱਖੀ ਵਿਚ ਦਿਲ ਦੇ ਜ਼ਰਾ ਹੇਠਾਂ ਛੁਰਾ ਖੋਭ ਦਿੱਤਾ । ਪਰ ਉਸ ਦੇ ਹੋਰ ਵਾਰ ਕਰਨ ਦੇ ਪਹਿਲੋਂ ਗੁਰੂ ਸਾਹਿਬ ਨੇ ਭਗਉਤੀ ਨਾਲ ਹੀ ਉਸ ਨੂੰ ਟਿਕਾਣੇ ਲਾ ਦਿੱਤਾ, ਤੇ ਉਸ ਦੇ ਭੱਜੇ ਜਾਂਦੇ ਸਾਥੀ ਨੂੰ ਸਿਖਾਂ ਦੀਆਂ ਤਲਵਾਰਾਂ ਨੇ ਬੰਨੇ ਲਾ ਛੱਡਿਆ ।****

---

* ਖ਼ੁਸ਼ਵਕਤ ਰਾਏ, 'ਤਾਰੀਖੇ ਸਿੱਖਾਂ ' ੪੪.

** ਖਾਲਸਾ ਨਾਮਾ : ੧੨-੧੯, ਚਤੁਰਜੁਗੀ ਵਿੱਚ ਭੀ ਇਸ ਗੱਲ ਦਾ ਜ਼ਿਕਰ ਹੈ ਕਿ ਗੁਰੂ ਸਾਹਿਬ ਨੂੰ ਸ਼ਹੀਦ ਕਰਨ ਵਾਲੇ ਸਰਹੰਦ ਦੇ ਰਹਿਣ ਵਾਲੇ ਸਨ ।

*** ਸੈਨਾ ਪਤ, ੧੦੧ -੦੨।

**** ਇਸ ਵਿਸ਼ੇ ਦੇ ਲਿਖਾਰੀ ਹਮਲੇ ਦੀ ਤਹਿ ਵਿਚ ਛੁਪੇ ਭੇਦ ਬਾਰੇ ਕਈ ਖਿਆਲ ਪ੍ਰਗਟ ਕਰਦੇ ਹਨ। ਕਈ ਕਹਿੰਦੇ ਹਨ ਕਿ ਗੁਰੂ ਸਾਹਿਬ ਨੇ ਆਪ ਪਠਾਣਾਂ ਨੂੰ ਆਪਣੇ ਬਾਪ ਦਾ ਬਦਲਾ ਲੈਣ ਲਈ ਚੁੱਕਿਆ, ਪਰ 'ਤਾਰੀਖ ਬਹਾਦੁਰ ਸ਼ਾਹੀ ' ਵਿਚ ਲਿਖਿਆ

ਬਾਕੀ ਅਗਲੇ ਸਫ਼ੇ ਤੇ

ਜਦ ਬਹਾਦੁਰ ਸ਼ਾਹ ਨੇ ਇਹ ਖ਼ਬਰ ਸੁਣੀ ਤਾਂ ਉਸ ਨੇ ਆਪਣੇ ਇਕ ਫ਼ਰੰਗੀ ਡਾਕਟਰ ਕੋਲ ( ਜਾਂ ਕਾਲ ) ਨੂੰ ਗੁਰੂ ਸਾਹਿਬ ਦੇ ਇਲਾਜ ਲਈ ਭੇਜਆ। ***** ਕੁਝ ਦਿਨਾਂ ਵਿਚ ਜ਼ਖ਼ਮ ਭਰ ਗਿਆ ਤੇ ਗੁਰੂ ਸਾਹਿਬ ਟੁਰਨ ਫਿਰਨ ਦੇ ਕਾਬਲ ਹੋ ਗਏ । ਪਰ ਮਲੂਮ ਹੁੰਦਾ ਹੈ ਕਿ ਜ਼ਖਮ ਅੰਦਰੋਂ ਅਜੇ ਅੱਲਾ ਸੀ ਕਿ ਇਕ ਦਿਨ ਗੁਰੂ ਸਾਹਿਬ ਨੇ ਇਕ ਸਖ਼ਤ ਕਮਾਨ ਦਾ ਜ਼ੋਰ ਨਾਲ ਖਿਚ ਕੇ ਚਿੱਲਾ ਚਾੜ੍ਹਿਆ ਤਾਂ ਉਹ ਜ਼ਖਮ ਮੁੜ ਖੁਲ੍ਹ ਗਿਆ ਤੇ ਲਹੂ ਦੇ ਜ਼ਿਆਦਾ ਵਗਣ ਨੇ ਗੁਰੂ ਸਾਹਿਬ ਨੂੰ ਬਹੁਤ ਕਮਜ਼ੋਰ ਕਰ ਦਿੱਤਾ । ਅੱਧੀ ਰਾਤ ਦੇ ਜ਼ਰਾ ਪਿਛੋਂ ਆਪ ਨੇ ਆਖ਼ਰੀ ਫ਼ਤਿਹ, ਵਾਹਿਗੁਰੂ ਜੀ ਕਾ ਖ਼ਾਲਸਾ ਵਾਹਿਗੁਰੂ ਜੀ ਕੀ ਫ਼ਤਿਹ, ਗਜਾਈ ਤੇ ਕਤਕ ਸੁਦੀ ੫, ਸੰਮਤ ੧੭੬੫ ਬਿਕ੍ਰਮੀ, ਮੁਤਾਬਿਕ ੭ ਅਕਤੂਬਰ ਸੰਨ ੧੭੦੮ ਈ : ਦੀ ਸਵੇਰ ਦੀਆਂ ਆਰੰਭਕ ਘੜੀਆਂ ਵਿਚ ਜੋਤੀ ਜੋਤ ਸਮਾ ਗਏ ।******

---

ਹੈ , "ਗੁਰੂ ਸਾਹਿਬ ਦੇ ਮੂੰਹੋਂ ਕੁਝ ਅਜੇਹੇ ਲਫਜ਼ ਨਿਕਲੇ ਜਿਨ੍ਹਾਂ ਨੂੰ ਕਿ ਇੱਕ ਮੋਮਨ ਦੇ ਕੰਨ ਬਰਦਾਸ਼ਤ ਨਹੀਂ ਸਨ ਕਰ ਸਕਦੇ । ਸੋ ਗੁਸੇ ਵਿਚ ਭਰਿਆ ਇਕ ਅਫ਼ਗਾਨ ਅੱਗੇ ਵਧਿਆ ਤੇ ਗੁਰੂ ਸਾਹਿਬ ਦੀ ਸ਼ਖਸੀਅਤ ਤੇ ਮਾਨ ਆਬਰੂ ਦਾ ਖਿਆਲ ਨਾ ਕਰਦੇ ਹੋਏ ਉਸ ਨੇ ਗੁਰੂ ਸਾਹਿਬ ਤੇ ਚਾਕੂ ਦੇ ਦੋ ਤਿੰਨ ਵਾਰ ਕੀਤੇ ਤੇ ਕਤਲ ਕਰ ਦਿੱਤਾ । " ਦੌਲਤ ਰਾਏ ਆਪਣੀ ' ਸਵਾਨੇਹ ਉਮਰੀ ਗੁਰੂ ਗੋਬਿੰਦ ਸਿੰਘ ' ਵਿਚ ਬਾਦਸ਼ਾਹ ਤੇ ਇਲਜ਼ਾਮ ਲਾਉਂਦਾ ਹੈ ਕਿ ਉਸ ਨੇ ਗੁਰੂ ਸਾਹਿਬ ਤੋਂ ਛੁਟਕਾਰਾ ਪਾਣ ਲਈ ਉਨ੍ਹਾਂ ਦੇ ਕਤਲ ਦਾ ਪ੍ਰਬੰਧ ਕੀਤਾ । ਕਈ ਲਿਖਾਰੀ ਕਹਿੰਦੇ ਹਨ ਕਿ ਇਹ ਉਸ ਝਗੜੇ ਦਾ ਨਤੀਜਾ ਸੀ ਜੋ ਘੋੜੇ ਖ੍ਰੀਦਣ ਵੇਲੇ ਹਿਸਾਬ ਕਰਨ ਵਿਚ ਪੈਦਾ ਹੋਗਿਆ , ਪਰ ਇਹ ਖਿਆਲ ਸਿੱਖ ਤੇ ਗ਼ੈਰ ਸਿੱਖ ਲਿਖਾਰੀਆਂ ਵੱਲੋਂ ਕਈ ਅੱਡੋ ਅੱਡ ਮਤਲਬਾਂ ਲਈ ਪੇਸ਼ ਕੀਤੇ ਗਏ ਹਨ ਪਰ ਇਹ ਤਵਾਰੀਖੀ ਖੋਜ ਦੀ ਕਸੌਟੀ ਤੇ ਪੂਰੇ ਨਹੀਂ ਉਤਰ ਸਕਦੇ । ਸੋ ਇਨ੍ਹਾਂ ਨੂੰ ਮੰਨਣ ਯੋਗ ਨ ਸਮਝਕੇ ਛਡ ਦੇਣਾ ਚਾਹੀਦਾ ਹੈ।

***** ਧਿਆਨ ਸਿੰਘ , 'ਦਸਵੇਂ ਪਾਤਸ਼ਾਹ ਕਾ ਅੰਤਮ ਕੌਤਕ ।'

****** ਸ੍ਰੀ ਗੁਰੂ ਸੋਭਾ ਆਦਿ ।

# ਬੰਦਾ ਬਹਾਦੁਰ ਦਾ ਅਸਲ ਨਾਮ

ਮਈ ੧੯੩੪ ਵਿਚ ਮੇਰੇ ਟਰੈਕਟ ਬੰਦਾ ਸਿੰਘ, ਦੀ ਮਾਰਟਰ ( Banda Singh , the martyr ) ਤੇ ਅਪ੍ਰੈਲ ੧੯੩੫ ਵਿਚ ਬੰਦਾ ਸਿੰਘ ਬਹਾਦੁਰ (Banda Singh Bahadur) ਪ੍ਰਕਾਸ਼ਤ ਹੋਣ ਪਰ ਕਈ ਇਕ ਸੱਜਣਾਂ ਨੂੰ ਬੰਦਾ ਦੇ ਨਾਲ ' ਸਿੰਘ ' ਸ਼ਬਦ ਕੁਝ ਓਪਰਾ ਜਿਹਾ ਜਾਪਿਆ । ਜਿਸ ਦਾ ਵੱਡਾ ਕਾਰਣ ਇਹ ਹੈ ਕਿ ਆਮ ਪੁਸਤਕਾਂ ਵਿਚ ਜੇੜ੍ਹੀਆਂ ਕਿ ਆਮ ਲੋਕਾਂ ਦੇ ਪੜ੍ਹਨ ਵਿਚ ਆਉਂਦੀਆਂ ਹਨ, ਬੰਦਾ ਸਿੰਘ ਦਾ ਨਾਮ ਉਨ੍ਹਾਂ ਦੀ ਗੁਰੂ - ਪ੍ਰੇਮ ਵਿਚ ਲੀਨ ਹੋ ਕੇ ਆਪ ਧਾਰਣ ਕੀਤੀ ਪਦਵੀ 'ਬੰਦਾ 'ਕਰਕੇ ਲਿਖਿਆ ਹੋਇਆ ਹੋਣ ਕਰਕੇ ਤੇ ਹਰ ਪਾਸਿਓਂ ਇਹ ਹੀ ਸੁਣਿਆ ਜਾਣ ਕਰਕੇ ਦਿਮਾਗ ਤੇ ਕੰਨ ਇਸੇ ਨਾਲ ਹਿਲ-ਮਿਲ ਗਏ। ੧੯੦੯ ਵਿਚ ਜਦ ਮੈਕਾਲਿਫ਼ ਸਾਹਿਬ ਨੇ ਆਪਣੀ ਪ੍ਰਸਿਧ ਪੁਸਤਕ The Sikh Religion ਲਿਖੀ ਤੇ ਗੁਰੂ ਗੋਬਿੰਦ ਸਿੰਘ ਜੀ ਦੇ ਦੱਖਣ ਵਿਚ ਨੰਦੇੜ ਦੇ ਅਸਥਾਨ ਪਰ ਮਾਧੋ ਦਾਸ ਬੈਰਾਗੀ ਨੂੰ ਅੰਮ੍ਰਿਤ ਛਕਾ ਕੇ ਸਿੰਘ ਸਜਾਉਣ ਦਾ ਹਾਲ ਲਿਖਿਆ ਤਾਂ ਉਨ੍ਹਾਂ ਨੇ ਬੰਦਾ ਨੂੰ ਕੇਵਲ ਉਨ੍ਹਾਂ ਦੀ ਪਦਵੀ ਹੀ ਸਮਝ ਕੇ ਉਨ੍ਹਾਂ ਨੂੰ ਸਿੰਘ ਨਾਮ ਦੇਣਾ ਜ਼ਰੂਰੀ ਸਮਝਿਆ। ਪੁਰਾਤਨ ਫ਼ਾਰਸੀ ਲਿਖਤਾਂ ਉਨ੍ਹਾਂ ਦੀ ਨਜ਼ਰੇ ਨਹੀਂ ਸਨ ਪਈਆਂ, ਇਸ ਲਈ ਬੰਦਾ ਸਿੰਘ ਨਾਮ ਸੰਬੰਧੀ ਨਾ ਤਾਂ ਉਨ੍ਹਾਂ ਨੂੰ ਪਤਾ ਹੀ ਲੱਗਾ ਤੇ ਨਾ ਹੀ ਪੁਰਾਤਨ ਇਤਿਹਾਸਕ ਰੌਸ਼ਨੀ ਵਿਚ ਉਨ੍ਹਾਂ ਨੂੰ ਇਸ ਨਾਮ ਦਾ ਖ਼ਿਆਲ ਆਇਆ ਕਿ ਉਹ ਇਸ ਸੰਬੰਧੀ ਹੋਰ ਖੋਜ ਦੀ ਜ਼ਰੂਰਤ ਸਮਝਦੇ। ਮੈਕਾਲਿਫ਼ ਸਾਹਿਬ ਲਈ ਬੰਦਾ ਨੂੰ ਅੰਮ੍ਰਿਤ ਛਕ ਕੇ ਸਿੰਘ ਸੱਜਣ ਪਿੱਛੋਂ ਸਿੰਘ ਨਾਮ ਤੋਂ ਬਗੈਰ ਰਹਿਣ ਦੇਣਾ ਭੀ ਮੁਸ਼ਕਲ ਸੀ । ਇਸ ਲਈ ਉਨ੍ਹਾਂ ਨੇ ਆਪਣੇ ਸਹਾਇਕਾਂ ਦੀ ਸਹਾਇਤਾ ਨਾਲ ਗੁਰਬਖਸ਼ ਸਿੰਘ ਨਾਮ ਰੱਖ ਦਿੱਤਾ।

ਪੰਦਰਾਂ ਸੋਲ੍ਹਾਂ ਸਾਲ 'ਗੁਰਬਖਸ਼ ਸਿੰਘ ' ਨਾਮ ਮੈਕਾਲਿਫ਼ ਸਾਹਿਬ ਦੀ ਕਿਤਾਬ ਤਕ ਹੀ ਮਹਦੂਦ ਰਿਹਾ , ਪਰ ਜਦ ਭਾਈ ਪਰਮਾਨੰਦ ਨੇ ਬੀਰ ਬੈਰਾਗੀ ਨਾਮੀ ਪੁਸਤਕ ਵਿਚ ਬੰਦਾ ਸਿੰਘ, ਮਾਤਾ ਸੁੰਦਰੀ ਜੀ ਅਤੇ ਖਾਲਸੇ ਵਿਰੁੱਧ ਕੁਝ ਇਤਿਹਾਸ -ਵਿਰੁੱਧ ਤੇ ਅਯੋਗ ਗੱਲਾਂ ਲਿਖੀਆਂ ਤਾਂ ਸਿੱਖਾਂ ਵਿਚ ਜੋਸ਼ ਦੀ ਇਕ ਲਹਿਰ ਫੈਲ ਗਈ। ਉਨ੍ਹਾਂ ਨੇ ਉਸ ਨੂੰ ਸਿੱਖ ਸਾਬਤ ਕਰਲ ਲਈ ਮੈਕਾਲਿਫ਼ ਆਦਿ ਦਾ ਸਹਾਰਾ ਲਿਆ ਤੇ ਇਸ ਤਰ੍ਹਾਂ ' ਗੁਰਬਖਸ਼ ਸਿੰਘ ' ਪ੍ਰਚਲਤ ਤੇ ਪ੍ਰਚਾਰਿਤ ਹੋ ਗਿਆ ਤੇ ਬਾਬਾ 'ਗੁਰਬਖਸ਼ ਸਿੰਘ ਬੰਦਾ ਬਹਾਦੁਰ ' ਲਿਖਿਆ ਜਾਣ ਲਗ ਪਿਆ ।

ਇਨ੍ਹਾਂ ਹਾਲਾਤਾਂ ਵਿਚ ਇਹ ਕੁਦਰਤੀ ਗੱਲ ਸੀ ਕਿ ੧੯੩੪-੩੫ ਵਿਚ ਮੇਰੀਆਂ ਪੁਸਤਕਾਂ ਪਰ ਬੰਦਾ ਸਿੰਘ ਨਾਮ ਕੁਝ ਓਪਰਾ ਜਿਹਾ ਭਾਸਦਾ ।

ਕਈ ਸਜਣਾਂ ਨੇ ਇਸ ਸਬੰਧੀ ਮੇਰੇ ਪਾਸੋਂ ਜ਼ਬਾਨੀ ਤੇ ਲਿਖਤੀ ਪੁੱਛ ਗਿੱਛ ਭੀ ਕੀਤੀ ਅਤੇ ਮੇਰਾ ਉੱਤਰ ਪੁੱਜਣ ਪਰ ਉਨ੍ਹਾਂ ਦੀ ਪੂਰੀ ਤਸੱਲੀ ਹੋ ਗਈ ।

ਮਈ ੧੯੩੪ ਵਿਚ ਮੇਰਾ ਟਰੈਕਟ ' ਬੰਦਾ ਸਿੰਘ , ਦੀ ਮਾਰਟਰ ' ਪ੍ਰਕਾਸ਼ਿਤ ਹੋਣ ਪਿੱਛੋਂ ੧੬ ਜੁਲਾਈ ੧੯੩੪ ਦੇ ਮੌਜੀ ਅਖ਼ਬਾਰ ਵਿਚ 'ਇਕ ਇਤਿਹਾਸ ਪ੍ਰੇਮੀ ਜੀ ' ਵਲੋਂ ਇਸ ਸੰਬੰਧੀ ਇਕ ਸ਼ੰਕਾ -ਲੇਖ ਪ੍ਰਕਾਸ਼ਤ ਕਰਵਾਇਆ ਗਿਆ , ਪਰ ਚੂੰਕਿ ਮੈਨੂੰ ਉਨ੍ਹਾਂ ਇਹ ਅਖਬਾਰ ਨਾ ਭੇਜਿਆ ਤੇ ਭਿਜਵਾਇਆ, ਤੇ ਆਪ ਮੈਂ ਇਹ ਅਖਬਾਰ ਪੜ੍ਹਿਆ ਨਹੀਂ ਸੀ, ਇਸ ਲਈ ੧੧ ਮਾਰਚ ੧੯੩੫ ਤਕ ਮੈਨੂੰ ਇਸ ਲੇਖ ਦਾ ਪਤਾ ਹੀ ਨਾ ਲੱਗਾ ਤੇ ਮੈਂ ਉੱਤਰ ਨਾ ਕੇ ਸਕਿਆ ,। ਇਨ੍ਹਾਂ ਦਿਨਾਂ ਵਿਚ ਮੇਰੀ ਵੱਡੀ ਕਿਤਾਬ 'ਬੰਦਾ ਸਿੰਘ ਬਹਾਦੁਰ ' ਪ੍ਰਕਾਸ਼ਤ ਹੋ ਰਹੀ ਸੀ। ਐਡੀਟਰ 'ਮੌਜੀ' ਨਾਲ ਗੱਲ -ਬਾਤ ਪਿੱਛੋਂ ਉਨ੍ਹਾਂ ਦੀ ਤਸੱਲੀ ਹੋ ਜਾਣ ਪਰ ਉਨ੍ਹਾਂ ਭੀ ਅੱਠ ਮਹੀਨੇ ਪਿਛੋਂ ਮੇਰੀ ਅਖ਼ਬਾਰ ਵਿਚ ਉੱਤਰ ਲਿਖੇ ਜਾਣ ਦੀ ਜ਼ਰੂਰਤ ਨਾ ਸਮਝੀ ।

ਹੁਣ 'ਬੰਦਾ ਸਿੰਘ ਬਹਾਦੁਰ 'ਪ੍ਰਕਾਸ਼ਤ ਹੋ ਜਾਣ ਦੇ ਚੌਦਾਂ ਮਹੀਨੇ ਪਿੱਛੋਂ ਓਸੇ ਇਕ ਇਤਿਹਾਸ ਪ੍ਰੇਮੀ ਜੀ ਨੇ ਮੇਰੇ ਨਾਲ ਜ਼ਬਾਨੀ ਯਾ ਲਿਖਤੀ ਵਿਚਾਰ ਕਰ ਲੈਣ ਦੀ ਥਾਂ ਫਿਰ ਅਕਾਲੀ ਪਤ੍ਰਕਾ ਦੇ ੨੯ ਜੂਨ ੧੯੩੬ ਦੇ ਸੰਡੇ ਐਡੀਸ਼ਨ ਵਿਚ ਇਕ ਲੇਖ ' ਕੀ ਬੰਦਾ ਬਹਾਦੁਰ ਦਾ ਨਾਉਂ ਬੰਦਾ ਸਿੰਘ ਸੀ ' ? ਲਿਖਿਆ । ਹੋ ਸਕਦਾ ਹੈ ਕਿ ਇਕ ਇਤਿਹਾਸ ਪ੍ਰੇਮੀ ਜੀ ਦੇ ਸ਼ੰਕਾ - ਲੇਖਾਂ ਦੇ ਅਸਰ ਹੇਠਾਂ ਯਾ ਓਸੇ ਤਰ੍ਹਾਂ ਹੋਰ ਭੀ ਕਿਸੇ ਸੱਜਣ ਨੂੰ ਬੰਦਾ ਸਿੰਘ ਨਾਮ ਸੰਬੰਧੀ ਭੁਲੇਖਾ ਯਾ ਸ਼ੱਕ ਹੋਵੇ, ਇਸ ਲਈ ਹਮੇਸ਼ਾ ਵਾਸਤੇ ਇਸ ਸਵਾਲ ਨੂੰ ਹੱਲ ਕਰਨ ਤੇ ਸ਼ੱਕ ਨੂੰ ਦੂਰ ਕਰਨ ਲਈ ਮੈਂ ਇਹ ਲੇਖ ਲਿਖ ਰਿਹਾ ਹਾਂ ।

## ਬੰਦਾ ਸਿੰਘ ਨਾਮ ਦੀ ਗਵਾਹੀ

ਇਤਿਹਾਸਕ ਖੋਜ ਦਾ ਇਹ ਪਹਿਲਾ ਅਸੂਲ ਹੈ ਕਿ ਕਿਸੇ ਗੱਲ ਦੀ ਪੜਤਾਲ ਕਰਨ ਲੱਗਿਆਂ ਉਸ ਦੇ ਜ਼ਿਆਦਾ ਤੋਂ ਜ਼ਿਆਦਾ ਨਜ਼ਦੀਕ ਜਾਇਆ ਜਾਵੇ । ਇਸੇ ਅਸੂਲ ਨੂੰ ਸਾਹਮਣੇ ਰੱਖ ਕੇ ਜਿਸ ਵੇਲੇ ਮੈਨੂੰ ਪੁਰਾਤਨ ਲਿਖਤਾਂ ਤੋਂ ਇਹ ਯਕੀਨ ਹੋ ਗਿਆ ਕਿ ਗੁਰੂ ਗੋਬਿੰਦ ਸਿੰਘ ਜੀ ਨੇ ਮਾਧੋ ਦਾਸ ਬੈਰਾਗੀ ਨੂੰ ਅੰਮ੍ਰਤ ਛਕਾ ਕੇ ਬਾਕਾਇਦਾ ਸਿੰਘ ਸਜਾਇਆ ਸੀ ਤਾਂ ਮੈਂ ਉਨ੍ਹਾਂ ਦੇ ਨਾਮ ਸੰਬੰਧੀ ਪੜਤਾਲ ਆਰੰਭੀ। ਸਾਰੀਆਂ ਪੁਰਾਣੀਆਂ ਫ਼ਾਰਸੀ, ਉਰਦੂ , ਗੁਰਮੁਖੀ ਲਿਖਤਾਂ ਵਿਚ ਉਨ੍ਹਾਂ ਦੇ ਤਿੰਨ ਨਾਮ ਮਿਲੇ-

(੧) ਬੰਦਾ ਯਾ ਗੁਰੂ ਬੰਦਾ;
(੨) ਗੋਬਿੰਦ , ਗੋਬਿੰਦ ਯਾ ਗੁਰੂ ਗੋਬਿੰਦ ;

(੩) ਬੰਦਾ ( ਸਕ-ਸਗ- ਸਿੰਗ ) ਸਿੰਘ ।

ਚੌਥਾ ਨਵਾਂ ਨਾਮ ' ਗੁਰਬਖ਼ਸ਼ ਸਿੰਘ ' ਪਹਿਲੀ ਵਾਰੀ ਮਿਸਟਰ ਮੈਕਾਲਿਫ ਨੇਆਪਣੀ ਕਿਤਾਬ ' ਦੀ ਸਿੱਖ ਰਿਲਿਜਨ ' (Sikh Religion,) ਜ਼ਿਲਦ ਪ ਦੇ ਸਫਾ ੨੩੯ ਪਰ ਲਿਖਿਆ ਹੈ ਤੇ ਇਸ ਨਾਮ ਦੀ ਉਮਰ ਕੇਵਲ ੨੬ ਕੁ ਵਰ੍ਹੇ ਹੈ ।

## ਗੋਬਿੰਦ , ਗੋਬਿੰਦਾ ਯਾ ਗੁਰੂ ਗੋਬਿੰਦ

ਇਹ ਨਾਮ ਲਿਖਾਰੀਆਂ ਨੇ ਕੇਵਲ ਗੁਰੂ ਗੋਬਿੰਦ ਸਿੰਘ ਜੀ ਸਬੰਧੀ ਟਪਲਾ ਖਾ ਕੇ ਲਿਖਿਆ ਹੈ । ਗੁਰੂ ਗੋਬਿੰਦ ਸਿੰਘ ਜੀ ਦੱਖਣ ਨੂੰ ਜਾਣ ਤੋਂ ਪਹਿਲਾਂ ਪੰਜਾਬ ਵਿਚ ਜੰਗ ਕਰ ਰਹੇ ਸਨ ਅਤੇ ਦੱਖਣ ਵਿਚੋਂ ਹੀ ਸਿੱਖਾਂ ਦੇ ਇੱਕ ਆਗੂ ਨੇ ਆ ਕੇ ਫਿਰ ਪੰਜਾਬ ਵਿਚ ਜੰਗ ਅਰੰਭ ਦਿਤੇ । ਇਸ ਲਈ ਜਿਨ੍ਹਾਂ ਨੂੰ ਗੁਰੂ ਮਹਾਰਾਜ ਦੇ ਦੱਖਣ ਵਿਚ ਜੋਤੀ ਜੋਤ ਸਮਾ ਜਾਣ ਦਾ ਪਤਾ ਨਹੀਂ ਸੀ ਉਨ੍ਹਾਂ ਨੇ ਇਹ ਸਮਝ ਕੇ, ਕਿ ਗੁਰੂ ਗੋਬਿੰਦ ਸਿੰਘ ਜੀ ਨੇ ਹੀ ਆ ਕੇ ਮੁੜ ਜੰਗ ਆਰੰਭ ਦਿੱਤੇ ਹਨ । ਬਾਬਾ ਬੰਦਾ ਸਿੰਘ ਦਾ ਨਾਮ ਗੋਬਿੰਦ ਯਾ ਗੁਰੂ ਗੋਬਿੰਦ ਆਦਿ ਲਿਖਿਆ ਹੈ, ਤੇ ਕਈਆਂ ਨੇ ਫ਼ਾਰਸੀ ਵਿਚ ਲਿਖੇ ਹੋਏ 'ਕੁਰੂ (ਗੁਰੂ ) ' ਯਾ ' ਕੁਰ ( ਗੁਰ ) ਬੰਦਾ ' ਨੂੰ ਕੋਬਿੰਦ ਯਾ ਗੋਬਿੰਦ ਪੜ੍ਹ ਲਿਆ ।

## ਬੰਦਾ ਯਾ ਗੁਰੂ ਬੰਦਾ

ਆਮ ਲਿਖਾਰੀਆਂ ਨੇ ਆਪਦਾ ਨਾਮ ਬੰਦਾ ਯਾ ਗੁਰੂ ਬੰਦਾ ਲਿਖਿਆ ਹੈ । ਹਰ ਇਕ ਲਿਖ਼ਾਰੀ ਨੂੰ ਇਹ ਹੀ ਪਤਾ ਸੀ ਕਿ ਸਿੱਖਾਂ ਦੇ ਮੁਖੀ ਆਗੂ ਨੂੰ ਗੁਰੂ ਕਹਿੰਦੇ ਹਨ, ਜਿਵੇਂ ਕਿ ਗੁਰੂ ਨਾਨਕ ਤੋਂ ਗੁਰੂ ਗੋਬਿੰਦ ਸਿੰਘ ਤਕ ' ਗੁਰੂ ' ਪਦਵੀ ਚਲੀ ਆ ਰਹੀ ਸੀ । ਇਹ ਗੱਲ ਆਮ ਮੁਸਲਮਾਨ ਤੇ ਹਿੰਦੂ ਲਿਖਾਰੀਆਂ ਨੂੰ ਪਤਾ ਨਹੀਂ ਸੀ ਲੱਗਾ ਕਿ ਗੁਰੂ ਗੋਬਿੰਦ ਸਿੰਘ ਜੀ ਜੋਤੀ ਜੋਤ ਸਮਾਉਣ ਵੇਲੇ ਗੁਰਿਆਈ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਨੂੰ ਦੇ ਗਏ ਹਨ ਤੇ ਸਿੱਖਾਂ ਦੇ ਦੇਹ -ਧਾਰੀ ਗੁਰੂ ਹੋਰ ਨਹੀਂ ਹੋਣਗੇ, ਅਤੇ ਚੂੰਕਿ ਬੰਦਾ ਸਿੰਘ ਨੇ ਆ ਕੇ ਗੁਰੂ ਗੋਬਿੰਦ ਸਿੰਘ ਜੀ ਦੇ ਬਾਦ ਫਿਰ ਉਨ੍ਹਾਂ ਦਾ ਜੰਗੀ ਕੰਮ ਅਰੰਭ ਦਿੱਤਾ ਤੇ ਸਿੱਖ ਭੀ ਉਨ੍ਹਾਂ ਨਾਲ ਆ ਰਲੇ ਸਨ ਇਸ ਲਈ ਉਨ੍ਹਾਂ ਨੇ ਬੰਦਾ ਸਿੰਘ ਨੂੰ ਗੁਰੂ ਗੋਬਿੰਦ ਸਿੰਘ ਤੋਂ ਬਾਦ ਅਗਲਾ ਗੁਰੂ ਸਮਝ ਕੇ ' ਗੁਰੂ ਬੰਦਾ ' ਲਿਖਿਆ ਹੈ । ਪਰ ਤਾਂ ਭੀ ਲਿਖਾਰੀਆਂ ਨੇ ਉਨ੍ਹਾਂ ਦਾ ਆਪਣਾ ਨਾਮ ਬੰਦਾ ਹੀ ਲਿਖਿਆ ਹੈ , ਗੁਰਬਖ਼ਸ਼ ਸਿੰਘ ਨਹੀਂ ।

ਮੈਕਾਲਫ਼ ਸਾਹਿਬ ਵਲੋਂ ' ਗੁਰਬਖ਼ਸ਼ ਸਿੰਘ ' ਨਾਮ ਲਿਖੇ ਜਾਣ ਤੋਂ ਪਹਿਲਾਂ ਦੋ ਸੌ ਸਾਲ ਤਕ ਸਾਰੇ ਇਤਿਹਾਸਕਾਰ ਬੰਦਾ ਸਿੰਘ ਨੂੰ 'ਬੰਦਾ ' ਹੀ ਲਿਖਦੇ

ਆਏ ਹਨ, ਗੁਰਬਖ਼ਸ਼ ਸਿੰਘ ਕਿਸੇ ਨਹੀਂ ਲਿਖਿਆ । ਖ਼ੁਦ ਮੈਕਾਲਿਫ ਸਾਹਿਬ ਨੇ ਭੀ ਸਿਰਫ਼ ਇਕ ਥਾਂ ਤੋਂ ਬਿਨਾਂ ਹਰ ਜਗ੍ਹਾ ਬੰਦਾ ਹੀ ਲਿਖਿਆ ਹੈ।

## ਬੰਦਾ (ਸਿੰਗ) ਸਿੰਘ

ਅਠਾਰ੍ਹਵੀਂ ਸਦੀ ਦੇ ਪਹਿਲੇ ਅੱਧ ਦੇ ਇਤਿਹਾਸਾਂ ਵਿਚੋਂ ਅਧੀ ਕੁ ਦਰਜਨ ਐਸੇ ਹਨ ਜਿਨ੍ਹਾਂ ਵਿਚ ਆਪ ਦਾ ਨਾਮ 'ਬੰਦਾ ਸਿੰਘ ' ਇਸ ਤਰ੍ਹਾਂ ਲਿਖਿਆ ਹੈ- ਬੰਦਾ ਸਕ, ਸਿੰਗ । ( ਦੇਖੋ ਅਹਿਵਾਲਿ-ਸੁਲਾਤੀਨ, ਦਸਤੂਰੁਲ ਅਮਲ, ਨਜ਼ਹਤ -ਉਲ- ਜ਼ਮਾਇਰ, ਰੁਕੱਾਤ , ਆਦਿ )ਇਨ੍ਹਾਂ ਤੋਂ ਪਿਛਲਿਆਂ ਨੇ ਇਨ੍ਹਾਂ ਦੇ ਸ਼ਬਦ 'ਬੰਦਾ ' ਤੋਂ ਬਾਹਦ ਦੇ ' ਸਿੰਗ ' ਨੂੰ ( ਜਿਸਦਾ ਸ਼ੁੱਧ ਉੱਚਾਰਣ ' ਸਿੰਘ ' ਹੈ ) ਪੜ੍ਹਨ ਵਿਚ ਗ਼ਲਤੀ ਖਾਧੀ ਹੈ ਤੇ 'ਸਿੰਘ ' ਨੂੰ 'ਸਕ' ਯਾ 'ਸਗ' ( ਅਰਥਾਤ ਕੁੱਤਾ ) ਪੜ੍ਹਿਆ ਹੈ ਤੇ ਗਾਲੀ ਜਾਣ ਕੇ ਛੱਡ ਦਿੱਤਾ । ਇਸ ਕਰਕੇ ਉਨ੍ਹਾਂ ਦਾ ਨਾਮ ਬੰਦਾ ਸਿੰਘ ਦੀ ਥਾਂ ਖਾਲੀ ' ਬੰਦਾ 'ਹੀ ਰਹਿ ਗਿਆ ।

ਪੁਰਾਣੀਆਂ ਫ਼ਾਰਸੀ ਲਿਖਤਾਂ ਚੂੰਕਿ ਸ਼ਿਕਸਤਾ ਖ਼ਤ ਵਿਚ ਲਿਖੀਆਂ ਹੋਈਆਂ ਹਨ ਇਸ ਲਈ ਉਨ੍ਹਾਂ ਵਿਚ 'ਨੂੰਨ ' ਦਾ ਨੁਕਤਾ ਘੱਟ ਹੀ ਕਿਧਰੇ ਦਿੱਤਾ ਹੋਇਆ ਹੈ, ਅਤੇ ਪੁਰਾਣੇ ਲਿਖਾਰੀਆਂ ਨੂੰ ਜ਼ਿਆਦਾ ਮੁਹਾਵਰਾ ਅਰਬੀ ਭਾਸ਼ਾ ਦਾ ਹੁੰਦਾ ਸੀ , ਇਸ ਲਈ ਓਹ 'ਗਾਫ਼' ਦੀ ਜਗ੍ਹਾ ਭੀ 'ਕਾਫ' ਹੀ ਲਿਖਦੇ ਸਨ। ਇਹ ਹੀ ਕਾਰਣ ਹੈ ਕਿ ਪੁਰਾਣੀਆਂ ਫ਼ਾਰਸੀ ਲਿਖਤਾਂ ਵਿਚ ਗੁਰੂ , ਅੰਗਦ, ਗੋਬਿੰਦ , ਗ੍ਰੰਥ , ਗਸ਼ਤ , ਗ੍ਰਿਫ਼ਤ, ਆਦਿ ਸ਼ਬਦ ਕੁਰੂ , ਅੰਕਦ, ਕੋਬਿੰਦ , ਕਰੰਤ , ਕਸ਼ਤ ,ਕ੍ਰਿਫ਼ਤ ਲਿਖੇ ਮਿਲਦੇ ਹਨ।

ਜਿਵੇਂ ਫ਼ਾਰਸੀ ਲਿਖਤਾਂ ਵਿਚ, ਜੱਸਾ, ਕਰੋੜਾ, ਚੜ੍ਹਤ, ਬਘੇਲ (ਬਖੇਲ), ਗੋਬਿੰਦ (ਕੋ ਬੰਦ) ਆਦਿ ਨਾਮਾਂ ਦੇ ਬਾਦ 'ਸਕ' 'ਸੱਗ' 'ਸਿੰਗ' ਸ਼ਬਦਾਂ ਦਾ ਸਹੀ ਉਚਾੱਰਣ ' ਸਿੰਘ ' ਹੈ ਇਸੇ ਤਰ੍ਹਾਂ ਪੁਰਾਣੀਆਂ ਲਿਖਤਾਂ ਵਿਚ 'ਬੰਦਾ ' ਤੋਂ ਬਾਦ ਇਨ੍ਹਾਂ ਸ਼ਬਦਾਂ ਦਾ ਅਸਲੀ ਉਚਾਰਣ 'ਸਿੰਘ ' ਹੋਣ ਕਰਕੇ ਅਸਲੀ ਠੀਕ 'ਬੰਦਾ ਸਿੰਘ' ਹੈ ।

ਇਥੇ ਮੈਂ ਇਹ ਭੀ ਦੱਸ ਦੇਣਾ ਚਾਹੁੰਦਾ ਹਾਂ ਕਿ ਇਸ ਵਿਚ ਕੋਈ ਸ਼ੱਕ ਨਹੀਂ ਕਿ ਕਈ ਮੁਤਅੱਸਬ ਲਿਖਾਰੀਆਂ ਨੇ ਸਿੱਖਾਂ ਨੂੰ 'ਸੱਗ' ਅਰਥਾਤ ਕੁੱਤੇ ਲਿਖਿਆ ਹੈ, ਪਰ ਓਹ ਲਫਜ਼ 'ਸਗ' ਯਾ ਤਾਂ ਇਕਲਾ ਆਇਆ ਹੈ ਯਾ ਕਿਸੇ ਨਾਮ ਤੋਂ ਪਹਿਲੋਂ, ਕਿਸੇ ਨਾਮ ਦੇ ਪਿੱਛੇ ਕਿਧਰੇ ਨਹੀਂ ਆਇਆ । ਇਸ ਲਈ ਏਥੇ ਇਸ ਪ੍ਰਕਾਰ ਦਾ ਭੁਲੇਖਾ ਲਗ ਸਕਣ ਦੀ ਭੀ ਕੋਈ ਗੁੰਜਾਇਸ਼ ਨਹੀਂ ।

## ਭਾਈ ਗਿਆਨ ਸਿੰਘ ਸੰਬੰਧੀ

ਭਾਈ ਗਿਆਨ ਸਿੰਘ ਦੀਆਂ ਪੁਸਤਕਾਂ ਵਿਚ ਕਿਧਰੇ ਕਿਧਰੇ ਵਿਗਿਆਨਕ ਇਤਿਹਾਸ ਦੇ ਨੁਕਤੇ ਨਿਗਾਹ ਤੋਂ ਕੁਝ ਘਾਟੇ ਹੋਣ ਦੇ ਬਾਵਜੂਦ ਭੀ, ਇਸ ਗੱਲ ਤੋਂ ਇਨਕਾਰ ਨਹੀਂ ਕੀਤਾ ਜਾ ਸਕਦਾ ਕਿ, ਆਪ ਪਹਿਲੇ ਤੇ ਇਕੱਲੇ ਹੀ ਇਤਿਹਾਸਕਾਰ ਹਨ, ਜਿਨ੍ਹਾਂ ਨੇ ਬਾਕਾਇਦਾ ਤੌਰ ਤੇ ਸਿੱਖ ਇਤਿਹਾਸ ਨੂੰ ਸਿਲਸਿਲੇ ਵਾਰ ਲਿਖਿਆ ਹੈ। ਹਾਲ ਤਕ ਭੀ ਸਿੱਖ ਕੌਮ ਵਿਚ ਇਸ ਨੁਕਤੇ ਤੋਂ ਕੋਈ ਲਿਖਾਰੀ ਭਾਈ ਗਿਆਨ ਸਿੰਘ ਦਾ ਮੁਕਾਬਲਾ ਨਹੀਂ ਕਰ ਸਕਦਾ । ਭਾਈ ਸੰਤੋਖ ਸਿੰਘ ਜੀ ਨੇ ਛੇ ਹਜ਼ਾਰ ਸਫ਼ੇ ਦਾ ਮਹਾਨ ਗ੍ਰੰਥ 'ਸੂਰਜ ਪ੍ਰਕਾਸ਼' ਲਿਖਿਆ ਹੈ ਪਰ ਉਹ ਗੁਰੂ ਸਾਹਿਬਾਂ ਦੇ ਹਾਲ ਤਕ ਹੀ ਹੈ । ਭਾਈ ਰਤਨ ਸਿੰਘ ਜੀ ਦਾ 'ਪ੍ਰਾਚੀਨ ਪੰਥ ਪ੍ਰਕਾਸ਼' ਨਾ ਗੁਰੂ ਸਾਹਿਬਾਂ ਸੰਬੰਧੀ ਕੁਝ ਦਸਦਾ ਹੈ, ਤੇ ਨਾ ਹੀ ਮਿਸਲਾਂ, ਸਿੱਖ ਰਾਜ ਤੇ ਉਸਦੇ ਬਾਦ ਸੰਬੰਧੀ ਕੁਝ ਹਾਲ । ਇਹ ਅਠਾਰ੍ਹਵੀਂ ਸਦੀ ਦੇ ਕੁਝ ਕੁ ਸਮੇਂ ਦੇ ਹਾਲਤ ਦਿੰਦਾ ਹੈ। ਭਾਈ ਗਿਆਨ ਸਿੰਘ ਜੀ ਦੇ ਗ੍ਰੰਥ ਤੋਂ ਬਗੈਰ ਪੂਰਣ ਸਿੱਖ ਇਤਿਹਾਸ ਸੰਬੰਧੀ ਸਿੱਖਾਂ ਦੇ ਪੱਲੇ ਹੈ ਕੀ? ਉਨ੍ਹਾਂ ਦੇ ਗ੍ਰੰਥਾਂ ਨੇ ਸਿੰਘ ਸਭਾ ਲਹਿਰ ਦੇ ਅਰੰਭ ਵਿਚ ਜੋ ਕੰਮ ਕੀਤਾ ਅਤੇ ਹਾਲ ਤਕ ਕਰ ਰਹੇ ਹਨ, ਉਹ ਆਪਣੀ ਮਿਸਾਲ ਆਪ ਹੀ ਹੈ। ਉਨ੍ਹਾਂ ਦੀਆਂ ਪੁਸਤਕਾਂ ਵਿਚ ਕਿਧਰੇ ਕਿਧਰੇ ਤਰੁਟੀਆਂ ਨੂੰ ਲੈ ਕੇ ਕਲਮ ਦੀ ਇਕ ਝਰੀਟ ਨਾਲ ਉਨ੍ਹਾਂ ਦੀ ਹਰ ਗੱਲ ਨੂੰ ਨਿੰਦ ਸੁਟਣਾ ਕ੍ਰਿਤਘਨਤਾ ਹੈ।

ਮੈਂ ਭਾਈ ਗਿਆਨ ਸਿੰਘ ਜੀ ਦੀ 'ਬੰਦਾ ਸਿੰਘ' ਨਾਮ ਵਾਲੀ ਲਿਖਤ ਨੂੰ ਪੁਰਾਤਨ ਇਤਿਹਾਸਕ ਲਿਖਤਾਂ ਅਨਕੂਲ ਤੇ ਠੀਕ ਮੰਨਦਾ ਹਾਂ ਤੇ ਏਸੇ ਕਰਕੇ ਉਸ ਦਾ ਹਵਾਲਾ ਦਿੱਤਾ ਹੈ। ਇਸ ਗੱਲ ਤੋਂ ਕੋਈ ਭੀ ਇਨਕਾਰ ਨਹੀਂ ਕਰ ਸਕਦਾ ਕਿ ਭਾਈ ਗਿਆਨ ਸਿੰਘ ਦੀ ਲਿਖਤ ਪੁਸਤਕ 'ਗੁਰਬਖ਼ਸ਼ ਸਿਘ' ਨਾਮ ਦੀ ਪ੍ਰੋੜਤਾ ਲਈ ਪੇਸ਼ ਕੀਤੀਆਂ ਜਾਂਦੀਆਂ ਸਾਰੀਆਂ ਪੁਸਤਕਾਂ ਤੇ ਟਰੈਕਟਾਂ ਨਾਲੋਂ ੬੦-੭੦ ਵਰ੍ਹੇ ਪੁਰਾਣੀ ਹੈ; ਤੇ ਮੈਕਾਲਿਫ ਦੀ ਪੁਸਤਕ ਨਾਲੋਂ ੩੦-੪੦ ਵਰ੍ਹੇ ਪਹਿਲੋਂ ਦੀ ਲਿਖੀ ਹੋਈ ਹੈ।

## ਗੁਰਬਖਸ਼ ਸਿੰਘ

ਜਿਵੇਂ ਮੈਂ ਪਿੱਛੇ ਲਿਖ ਆਇਆ ਹਾਂ, ਇਹ ਨਾਮ ਪਹਿਲੇ ਪਹਿਲ ੧੯੦੯ ਵਿਚ ਮੈਕਾਲਿਫ਼ ਸਾਹਿਬ ਨੇ ਆਪਣੀ ਕਿਤਾਬ ਵਿਚ ਲਿਖਿਆ ਹੈ ਤੇ ਬਾਕੀ ਸਭ ਪੁਸਤਕਾਂ ਤੇ ਟਰੈਕਟਾਂ ਨੇ ਇਸੇ ਦੀ ਨਕਲ ਕੀਤੀ ਹੈ, ਇਸ ਲਈ ਉਨ੍ਹਾਂ ਦਾ ਹਵਾਲਾ ਪੇਸ਼ ਕਰਨਾ ਕੋਈ ਅਰਥ ਨਹੀਂ ਰਖਦਾ, ਕਿਉਂਕਿ ਨਾ ਤਾ ਮੈਕਾਲਿਫ਼ ਸਾਹਿਬ ਦੀ ਕਿਤਾਬ ਹੀ ਉੱਪਰ ਦਿੱਤੀਆਂ ਸਮਕਾਲੀ ਲਿਖਤਾਂ, ਤੇ ਭਾਈ ਗਿਆਨ

ਸਿੰਘ ਦੇ ਪੰਥ ਪ੍ਰਕਾਸ਼ ਤੇ ਤਵਾਰੀਖ ਗੁਰੂ ਖਾਲਸਾ ਨਾਲੋਂ ਪਹਿਲੋਂ ਦੀ ਹੈ ਤੇ ਨਾ ਹੀ ਹੋਰ ਦੂਸਰੀਆਂ ਪੁਸਤਕਾਂ ਤੇ ਟਰੈਕਟ ।

'ਗੁਰਬਖਸ਼ ਸਿੰਘ' ਨਾਮ ਦੀ ਪ੍ਰੋੜ੍ਹਤਾ ਵਿਚ ਕਈ ਵਾਰੀ ਸ. ਕਰਮ ਸਿੰਘ ਜੀ ਲਿਖਤ 'ਬੰਦਾ ਕੌਨ ਥਾ ' ਪੇਸ਼ ਕੀਤੀ ਜਾਂਦੀ ਹੈ, ਪਰ ਸਾਰੀ ਕਿਤਾਬ ਵਿਚ ਸ.ਕਰਮ ਸਿੰਘ ਜੀ ਨੇ ਕਿਧਰੇ ਇਕ ਵਾਰੀ ਭੀ 'ਗੁਰਬਖਸ਼ ਸਿੰਘ ' ਨਾਮ ਦਾ ਜ਼ਿਕਰ ਤਕ ਨਹੀਂ ਕੀਤਾ ਤੇ ਇਸੇ ਕਰਕੇ ਹਵਾਲਾ ਦੇਣ ਵਾਲਿਆਂ ਨੂੰ ਕਿਤਾਬ ਦੇ ਮੁਢ ਵਿਚ ਪ੍ਰਕਾਸ਼ਕਾ ਵਲੋਂ ਲਗਾਈ ਗਈ ਤਸਵੀਰ ਪਰ ਅੰਗ੍ਰੇਜ਼ੀ ਵਿਚ ਲਿਖੇ Banda Bahadur alias Gurbakhsh Singh ਦਾ ਆਸਰਾ ਲੈਣਾ ਪੈਂਦਾ ਹੈ। ਬਾਵਜੂਦ ਇਸ ਦੇ ਕਿ ਸ. ਕਰਮ ਸਿੰਘ ਜੀ ਨੇ ਇਹ ਕਿਤਾਬ ਭਾਈ ਪਰਮਾ ਨੰਦ ਦੇ ਜਵਾਬ ਵਿਚ ਲਿਖੀ ਸੀ ਉਨ੍ਹਾਂ ਨੇ ਸਾਰੀ ਕਿਤਾਬ ਵਿਚ ਆਪਣੀ ਕਲਮ ਨਾਲ ਉਨ੍ਹਾਂ ਦਾ ਨਾਮ ' ਗੁਰਬਖਸ਼ ਸਿੰਘ ' ਲਿਖਣਾ ਤਾਂ ਕਿਧਰੇ ਰਿਹਾ, ਇਹ ਭੀ ਨਹੀਂ ਲਿਖਿਆ ਕਿ ਉਨ੍ਹਾਂ ਨੇ ਅੰਮ੍ਰਿਤ ਛਕਿਆ ਸੀ। ਕਿਤਾਬ ਵਿਚ ਦਿੱਤੀ ਤਸਵੀਰ ਅਤੇ ਉਸ ਉੱਪਰ ਲਿਖੇ 'ਗੁਰਬਖ਼ਸ਼ ਸਿੰਘ ' ਨਾਮ ਨਾਲ ਸ. ਕਰਮ ਸਿੰਘ ਜੀ ਦਾ ਕੋਈ ਸੰਬੰਧ ਨਹੀਂ । ਇਹ ਤਸਵੀਰ ਕਿਤਾਬ ਦੇ ਪਬਲਿਸ਼ਰਜ਼ ਅਕਾਲੀ ਏਜੰਸੀ ਨੇ ਛਪਵਾ ਕੇ ਆਪੇ ਲਵਾਈ ਹੋਈ ਹੈ । ਜੇ ਸ. ਕਰਮ ਸਿੰਘ ਜੀ ਉਨ੍ਹਾਂ ਦਾ ਇਹ ਨਾਮ ਮੰਨਦੇ ਹੁੰਦੇ ਤਾਂ ਕੀ ਓਹ ਉਨ੍ਹਾਂ ਦੇ ਅੰਮ੍ਰਿਤ ਛਕਣ ਤੋਂ ਬਾਦ ਉਨ੍ਹਾਂ ਦਾ ' ਗੁਰਬਖ਼ਸ਼ ਸਿੰਘ ' ਨਾਮ ਇੱਕ ਵਾਰੀ ਭੀ ਨਾ ਲਿਖਦੇ ? ਕਿਤਾਬ ਦੇ ਮਜ਼ਮੂਨ ਦੇ ਬਿਲਕੁਲ ਉਲਟ ਤਸਵੀਰਾਂ ਦਾ ਪ੍ਰਕਾਸ਼ਕਾਂ ਵਲੋਂ ਲਗਾਇਆ ਜਾਣਾ ਕੋਈ ਨਵੀਂ ਤੇ ਹੈਰਾਨੀ ਵਾਲੀ ਗੱਲ ਨਹੀਂ । ਖੁਦ ਮੇਰੀ ਆਪਣੀ ਹਿੰਦੀ ਕਿਤਾਬ 'ਗੁਰੂ ਗੋਬਿੰਦ ਸਿੰਘ ਜੀ ਕੇ ਸਾਹਿਬਜ਼ਾਦੋਂ ਕੇ ਜੀਵਨ ਬਿਰਤਾਂਤ , ਵਿਚ ਪ੍ਰਕਾਸ਼ਕਾਂ ਵੱਲੋਂ ਪੁਸਤਕ ਦੇ ਮਜ਼ਮੂਨ ਵਿਰੁੱਧ ਤਸਵੀਰ ਬਿਨਾਂ ਮੈਨੂੰ ਪੁੱਛਣ ਦੇ ਲਗਾ ਦਿਤੀ ਗਈ ਸੀ।

ਖੁਦ ਮੈਕਾਲਿਫ ਨੇ ਭੀ ਕੇਵਲ ਇੱਕੋ ਥਾਂ ਹੀ 'ਗੁਰਬਖ਼ਸ਼ ਸਿੰਘ' ਲਿਖਿਆ ਹੈ ਤੇ ਓਸੇ ਕਿਤਾਬ ਵਿਚ ਬਾਕੀ ਹੋਰ ਸਭ ਜਗ੍ਹਾ 'ਬੰਦਾ 'ਹੀ ਲਿਖਿਆ ਹੋਇਆ ਹੈ।

ਇਕ ਸਿੱਖ ਵਿਦਵਾਨ ਦੇ ਕਥਨ ਅਨੁਸਾਰ ਸਿੱਖਾਂ ਲਈ 'ਗੁਰਬਖ਼ਸ਼ ਸਿੰਘ' ਨਾਮ ਹਿੰਦੂਆਂ ਦੇ 'ਕੁਸ਼ੱਲ ਗੋਤ੍ਰ ' ਵਾਂਙੂ ਹੋ ਗਿਆ ਹੈ। ' ਜਿਸ ਦਾ ਕੋਈ ਗੋਤ੍ਰ ਨਾ, ਉਸਦਾ ਕੁਸ਼ੱਲ ਗੋਤ੍ਰ ', ਜਿਸ ਦਾ ਕੋਈ ਨਾਮ ਨਾ ਜਚਿਆ ਉਸ ਦਾ 'ਗੁਰਬਖਸ਼ ਸਿੰਘ' ਨਾਮ । ਭਾਈ ਰਾਮ ਕੌਰ ਜੀ ਦਾ ਨਾਮ ਗੁਰਬਖਸ਼ ਸਿੰਘ ਹੋਇਆ ਹੀ ਸਹੀ , ਇਕ ਉਦਾਸੀ ਸਾਧੂ ਦੇ ਨਾਮ ਦੀ ਲੋੜ ਪਈ, 'ਗੁਰਬਖਸ਼ ਸਿੰਘ ' ਕਹਿ ਦਿੱਤਾ , ਬੰਦਾ ਸਿੰਘ ਦਾ ਨਾਮ 'ਗੁਰਬਖਸ਼ ਸਿੰਘ ' ! ਤੇ ਥੋੜ੍ਹੀ ਦੇਰੀ ਹੋਈ ਹੈ ਇਕ ਸੱਜਨ ਨੇ ਭਾਈ ਨੰਦ ਲਾਲ ਜੀ ਦਾ ਨਾਮ ਭੀ 'ਗੁਰਬਖਸ਼ ਸਿੰਘ 'ਲਿਖ ਦਿੱਤਾ ਸੀ।

'ਇਕ ਇਤਹਾਸ ਪ੍ਰੇਮੀ ਜੀ' ਮੇਰੇ ਟਰੈਕਟ 'ਸਿਖ ਇਤਿਹਾਸ' ਵੱਲ ਇਸ਼ਾਰਾ ਕਰਕੇ ਕਹਿੰਦੇ ਹਨ ਕਿ ਉਸ ਵਿਚ ਮੈਂ 'ਗੁਰਬਖਸ਼ ਸਿੰਘ' ਲਿਖਿਆ ਹੈ। ੧੯੩੨ ਵਿਚ ਉਪ੍ਰੋਕਤ ਟਰੈਕਟ ਲਿਖਣ ਵੇਲੇ ਮੈਂ ਬੰਦਾ ਸਿੰਘ ਦੇ ਜੀਵਨ ਸੰਬੰਧੀ ਹਰ ਇਕ ਨੁਕਤੇ ਦੀ ਪੂਰੀ ਖੋਜ ਨਹੀਂ ਸੀ ਕੀਤੀ, ਇਸ ਲਈ ਇਸ ਮਜ਼ਮਨ ਸੰਬੰਧੀ ਖੋਜ - ਰਹਿਤ ਆਮ ਲਿਖਾਰੀਆਂ ਵਾਂਙੂ ਮੈਂ ਭੀ ਭੁੱਲ ਕਰ ਦਿੱਤੀ ਸੀ, ਜਿਸ ਨੂੰ ਮੈਂ ੧੯੩੩ ਦੇ ਪੰਜਾਬ ਤੋਂ ਕਲਕੱਤੇ ਤਕ ਦੇ ਦੌਰੇ ਤੋਂ ਬਾਦ ਸੋਧ ਲਿਆ ਹੈ। ਕੇਵਲ ਇਹ ਹੀ ਨਹੀਂ ਬਲਕਿ 'ਬੰਦਾ ਸਿੰਘ ਮਾਰਟਰ' (Banda Singh the martyr) ਤੇ 'ਬੰਦਾ ਸਿੰਘ ਬਹਾਦੁਰ, (Banda Singh bahadur) ਵਿਚ ਮੈਂ ਹੋਰ ਕਈ ਪੁਰਾਣੀਆਂ ਚਲੀਆਂ ਆ ਰਹੀਆਂ ਭੁੱਲਾਂ ਨਵੀਂ ਇਤਿਹਾਸਕ ਖੋਜ ਦੀ ਰੋਸ਼ਨੀ ਵਿਚ ਠੀਕ ਕਰ ਦਿੱਤੀਆਂ ਹਨ। ਇਕ ਈਮਾਨਦਾਰ ਲਿਖਾਰੀ ਤੇ ਖਾਸ ਕਰ ਇਤਿਹਾਸ -ਲਿਖਾਰੀ ਨੂੰ ਕਦੇ ਭੀ ਆਪਣੀ ਭੁੱਲ ਮੰਨਣ ਤੇ ਸੋਧ ਲੈਣ ਵਿਚ ਸੰਕੋਚ ਨਹੀਂ ਹੁੰਦਾ।

ਮੈਂ ਬੰਦਾ ਸਿੰਘ ਦੇ ਮੈਕਾਲਿਫ ਸਾਹਿਬ ਦੀ ਕਿਤਾਬ ਵਿਚ ਦਿਤੇ ਗਏ 'ਗੁਰਬਖ਼ਸ਼ ਸਿੰਘ' ਨਾਮ ਨੂੰ ਛੁਪਾਉਣ ਦੀ ਕੋਈ ਕੋਸ਼ਿਸ਼ ਨਹੀ ਕੀਤੀ। ਮੈਂ ਆਪਣੀ ਕਿਤਾਬ 'ਬੰਦਾ ਸਿੰਘ ਬਹਾਦੁਰ' ਦੇ ਪੰਨਾ ੧੭ ਤੇ ਇਕ ਫ਼ੁਟ - ਨੋਟ ਵਿਚ ਸਾਫ਼ ਮੈਕਾਲਿਫ਼ ਸਾਹਬਿ ਤੇ ਸਰਦਾਰ ਬਹਾਦਰ ਭਾਈ ਕਾਨ੍ਹ ਸਿੰਘ ਦਾ ਹਾਵਲਾ ਦੇ ਦਿੱਤਾ ਹੋਇਆ ਹੈ। ਪਰ ਮੈਂ ਵਰਤਿਆ ਓਹੀ (ਬੰਦਾ ਸਿੰਘ) ਨਾਮ ਹੈ ਜਿਸ ਨੂੰ ਕਿ ਮੈਂ ਜ਼ਿਆਦਾ ਇਤਿਹਾਸ ਅਨੁਕੂਲ ਹੋਣ ਕਰਕੇ ਠੀਕ ਸਮਝਦਾ ਹਾਂ।

## ਅੱਧਾ ਨਾਮ

ਇਤਿਹਾਸਕ ਹਵਾਲਿਆਂ ਤੋਂ ਬਾਦ 'ਇਕ ਇਤਿਹਾਸ ਪ੍ਰੇਮੀ ਜੀ' ਦਲੀਲ ਦੇ ਪੱਖ ਵੱਲ ਆਉਂਦੇ ਹਨ। ਆਪ ਲਿਖਦੇ ਹਨ "ਜੇ ਇਕ ਸਾਧਾਰਨ ਸਿੱਖ ਨੂੰ ਅੱਧੇ ਨਾਮ ਤੋਂ ਸਦੀਏ ਤਾਂ ਉਹ ਆਪਣੀ ਕਿਤਨੀ ਬੇਇਜ਼ਤੀ ਸਮਝਦਾ ਹੈ? ਫੇਰ ਸਮਝ ਨਹੀ ਆਉਂਦੀ ਕਿ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਸਮੇਂ ਹੋਇਆ ਬੰਦਾ ਬਹਾਦਰ ਵਰਗਾ ਮੰਨਿਆ ਪਰਮੰਨਿਆ ਸਿੱਖ ਤੇ ਜਰਨੈਲ ਕਿਸ ਤਰ੍ਹਾਂ ਬਰਦਾਸ਼ਤ ਕਰ ਸਕਦਾ ਸੀ ਕਿ ਉਸ ਨੂੰ ਜਦ ਉਹ ਇਤਨੀ ਉੱਚੀ ਪੋਜ਼ੀਸ਼ਨ ਵਿਚ ਹੋਵੇ ਲੋਕ ਤੇ ਲਿਖਾਰੀ ਬੰਦਾ ਕਰਕੇ ਅੱਧਾ ਨਾਮ ਨਾਲ ਸੱਦ ਕੇ ਉਸ ਦੇ ਸਤਿਕਾਰ ਦਾ ਥਾਂ ਉਸ ਦਾ ਤ੍ਰਿਸਕਾਰ ਕਰਦੇ?"

ਮੈਨੂੰ ਤਾਂ ਇਸ ਵਿਚ ਕੋਈ ਐਸੀ ਗੱਲ ਨਜ਼ਰ ਨਹੀਂ ਆਉਂਦੀ ਜਿਹੜੀ ਸਮਝ ਵਿਚ ਨਾ ਆਉਂਦੀ ਹੋਵੇ। 'ਬੇਇੱਜ਼ਤੀ ਤੇ 'ਬਰਦਾਸ਼ਤ ਕਰਨ' ਦਾ ਤਾਂ ਸਵਾਲ ਹੀ ਨਹੀਂ ਉਠਦਾ, ਕਿਉਂਕਿ ਐਸੀ ਕੋਈ ਸਮਕਾਲੀ ਗਵਾਹੀ ਮੌਜੂਦ

ਨਹੀਂ ਜਿਸ ਤੋ ਇਹ ਪਤਾ ਲਗ ਸਕੇ ਕਿ ਉਸ ਨੂੰ ਅੱਧਾ ਨਾਮ ਬੰਦਾ ਨਾਲ ਬੁਲਾਉਂਦੇ ਸਨ। ਪਰ ਜੇ ਸਿੱਖ ਉਸ ਨੂੰ ਬੰਦਾ ਕਰਕ ਬੁਲਾਉਂਦੇ ਭੀ ਹੋਣ ਤਾਂ ਭੀ ਉਹ ਇਸ ਵਿਚ ਬੇਇੱਜ਼ਤੀ ਨਹੀਂ ਸੀ ਸਮਝ ਸਕਦਾ, ਕਿਉਂਕਿ ਇਹ ਆਮ ਅੱਧੇ ਨਾਮਾਂ ਦੀ ਤਰ੍ਹਾਂ ਅੱਧਾ ਨਾਮ ਨਹੀਂ ਸੀ, ਬਲਕਿ ਇਹ ਗੁਰੂ - ਪਰੇਮ ਵਿਚ ਮਸਤ ਹੋ ਕੇ ਉਸ ਦੀ ਆਪ ਧਾਰਣ ਕੀਤੀ ਹੋਈ ਪਦਵੀ ਸੀ ਜਿਸ ਵਿਚ ਕਿ ਉਹ ਫ਼ਖਰ ਸਮਝਦਾ ਸੀ। ਇਹ ਪਦਵੀ ਉਸ ਨੇ ਪਹਿਲੇ ਖ਼ੁਦ ਧਾਰਣ ਕੀਤੀ ਤੇ ਫੇਰ ਉਸ ਦੇ ਮੁਕਤੀ -ਦਾਤਾ ਗੁਰੂ ਨੇ ਦੁਹਰਾ ਕੇ ਇਸ ਨਾਲ ਉਸ ਨੂੰ ਗਿੱਦੜੋਂ ਸ਼ੇਰ ਤੇ ਚਿੜੀਓਂ ਬਾਜ਼ ਬਣਾ ਦਿੱਤਾ ਸੀ । ਇਹ ਗੁਰੂ -ਦਰੋਂ ਪ੍ਰਾਪਤ ਹੋਇਆ ਪ੍ਰੇਮ ਭਰਿਆ ਸ਼ਬਦ ਉਸ ਲਈ ਤ੍ਰਿਸਕਾਰ ਦਾ ਕਾਰਣ ਕਿਵੇਂ ਹੋ ਸਕਦਾ ਸੀ ?

ਏਥੇ ਇਹ ਦੱਸ ਦੇਣਾ ਭੀ ਕੁਥਾਵੇਂ ਨਹੀਂ ਹੋਵੇਗਾ ਕਿ ਬੰਦਾ ਸਿੰਘ ਦੀ ਮੌਤ ਤੋਂ ਬਾਦ ਤੱਤ - ਖਾਲਸੇ ਤੇ ਬੰਦਈ- ਖਾਲਸੇ ਦੇ ਵਿਚਕਾਰ ਹੋਏ ਝਗੜੇ ਦੇ ਕਾਰਣ ਤੱਤ - ਖਾਲਸਿਆਂ , ਉਨ੍ਹਾਂ ਦੇ ਪੋਤਰਿਆਂ ਤੇ ਅਨੁਯਾਈਆ ਰਾਹੀਂ ਹੋਏ ਪਾਰਟੀ ਪਰਾਪੇਗੰਡੇ ਦੇ ਕਾਰਣ ਭੁਲੇਖੇ ਵਿਚ ਪੈ ਕੇ ਆਪਣੀ ਅਗਿਆਨਤਾ ਦੇ ਕਾਰਣ ਪਿਛਲੇਰੇ ਸਿਖ ਲਿਖਾਰੀਆਂ ਨੇ ਭੀ ਬੰਦਾ ਸਿੰਘ ਨਾਲ ਕੋਈ ਖਾਸ ਸਤਿਕਾਰ ਦਾ ਵਰਤਾਓ ਨਹੀਂ ਕੀਤਾ, ਬਲਕਿ ਕਈ ਥਾਈਂ ਬੜੇ ਕੋਝੇ ਸ਼ਬਦ ਵਰਤੇ ਹਨ ਜੋ ਗਾਲੀਆਂ ਦੇ ਬਰਾਬਰ ਹੀ ਹਨ। ਇਸ ਲਈ ਉਨ੍ਹਾਂ ਪਾਸੋਂ ਭੀ ਉਨ੍ਹਾਂ ਦਾ ਅੱਧਾ ਨਾਮ ਲਿਖਣ ਤੋਂ ਡਰਨ ਯਾ ਸੰਕੋਚ ਕਰਨ ਦੀ ਕੋਈ ਬਹੁਤੀ ਆਸ ਨਹੀਂ ਕੀਤੀ ਜਾ ਸਕਦੀ ।

## ਇਤਿਹਾਸਾਂ ਵਿੱਚ ਅੱਧਾ ਨਾਮ

ਇਸ ਤੋ ਬਾਦ ਆਪ ਸਵਾਲ ਕਰਦੇ ਹਨ ਕੀ ਕਿਸੇ ਹੋਰ ਮਾਣਨੀਯ ਸਿੱਖ ਦਾ ਵੀ ਅੱਧਾ ਨਾਮ ਇਤਿਹਾਸ ਵਿਚ ਆਇਆ ਹੈ ਜਿਸ ਤਰ੍ਹਾਂ ਬੰਦਾ ਬਹਾਦੁਰ ਦਾ ਨਾਮ ? ਜਿਨ੍ਹਾਂ ਨੇ ਥੋੜ੍ਹਾ ਜੇਹਾ ਭੀ ਪ੍ਰੇਮ ਇਤਿਹਾਸ ਪੜ੍ਹਨ ਨਾਲ ਕੀਤਾ ਹੈ ਉਨ੍ਹਾਂ ਨੂੰ ਭੀ ਪਤਾ ਹੈ ਕਿ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਦੇ ਸਮੇ ਬੰਦਾ ਸਿੰਘ ਬਹਾਦਰ ਵਿਰਗੇ ਮੰਨੇ ਪ੍ਰਮੰਨੇ ਸਿੱਖ ਤੇ ਜਰਨੈਲ ਦਾ ਹੀ ਅੱਧਾ ਨਾਮ ਇਤਿਹਾਸ ਵਿਚ ਨਹੀਂ ਆਇਆ ਬਲਕਿ ਗੁਰੂ ਮਹਾਰਾਜ ਦੇ ਆਪਣੇ ਸਮੇਂ ਦੇ ਤੇ ਬਾਦ ਦੇ ਫ਼ਾਰਸੀ ਤੇ ਅੰਗ੍ਰੇਜ਼ੀ ਦੇ ੮੦ - ੯੦ ਫ਼ੀਸਦੀ ਇਤਿਹਾਸਾਂ ਵਿਚ ਖ਼ੁਦ ਗੁਰੂ ਗੋਬਿੰਦ ਸਿੰਘ ਜੀ ਦਾ ਨਾਮ 'ਗੋਬਿੰਦ ' ਤੇ 'ਗੁਰੂ ਗੋਬਿੰਦ ' ਕਰਕੇ ਲਿਖਿਆ ਹੈ। ਸਰਦਾਰ ਜੱਸਾ ਸਿੰਘ ਆਹਲੂਵਾਲੀਏ ਜੱਸਾ ਸਿੰਘ ਰਾਮਗੜ੍ਹੀਏ ਤੇ ਹੋਰ ਕਈ ਸਰਦਾਰਾਂ ਦੇ ਨਾਮ 'ਜੱਸਾ ਕਲਾਲ ' ਤੇ 'ਜੱਸਾ ਠੋਕਾ ' ਆਦਿ ਲਿਖੇ ਹੋਏ ਹਨ । ਮਹਾਰਾਜਾ ਰਣਜੀਤ ਸਿੰਘ ਜੀ ਨੂੰ ਉਨ੍ਹਾਂ ਦੇ ਆਮ ਸਮਕਾਲੀ ਅੰਗ੍ਰੇਜ਼ ਇਤਿਹਾਸਕਾਰਾਂ ਨੇ 'ਰਣਜੀਤ ' ਹੀ ਲਿਖਿਆ ਹੈ, ਤੇ ਇਸ ਕਿਸਮ ਦੀਆਂ ਹੋਰ ਭੀ ਕਈ ਮਿਸਾਲਾਂ ਮਿਲ ਸਕਦੀਆਂ ਹਨ।

## ਪੂਰਾ ਨਾਮ ਬਦਲਨਾ

ਆਖੀਰੀ ਦਲੀਲ ਇਕ ਇਤਿਹਾਸ ਪ੍ਰੇਮੀ ਜੀ ਇਹ ਦਿੰਦੇ ਹਨ ਕਿ " ਸਿਖ ਧਰਮ ਵਿਚ ਅੰਮ੍ਰਿਤ ਛਕਾ ਕੇ ਉਸ ਦਾ ਪੂਰਾ ਨਾਉਂ ਬਦਲੀ ਦਾ ਹੈ ਜਿਸ ਦਾ ਪਹਿਲਾ ਨਾਉਂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿੱਚੋਂ ਨਾ ਲਿਆ ਗਿਆ ਹੋਵੇ। "

ਅੰਮ੍ਰਿਤ ਛਕਣ ਪਰ ਹਰ ਇਕ ਗ਼ੈਰ ਸਿਖ ਦਾ ਪੂਰਾ ਨਾਮ ਬਦਲਨ ਦੀ ਰਸਮ ਕੋਈ ਪੁਰਾਣੀ ਰਸਮ ਨਹੀ। ਗੁਰੂ ਸਾਹਿਬ, ਬੰਦਾ ਸਿੰਘ, ਮਿਸਲਾਂ ਤੇ ਸਿਖ ਰਾਜ ਦੇ ਸਮੇ ਇਸ ਦੇ ਪ੍ਰਚਲਤ ਹੋਣ ਦਾ ਇਤਿਹਾਸ ਵਿਚ ਕੋਈ ਸਬੂਤ ਨਹੀਂ। ਹੋਰ ਤਾਂ ਇਕ ਪਾਸੇ ਰਿਹਾ ਕਈ ਵਾਰੀ ਮੁਸਲਮਾਨਾਂ ਵਿਚੋਂ ਸਿੰਘ ਸਜਿਆਂ ਦਾ ਭੀ ਪੂਰਾ ਨਾਮ ਨਹੀਂ ਸੀ ਬਦਲਿਆ ਜਾਂਦਾ। ਬਾਬਾ ਬੰਦਾ ਸਿੰਘ ਬਹਾਦੁਰ ਨੇ ਸੰਨ ੧੭੧੦ ਨੂੰ ਸਰਹੰਦ ਫ਼ਤੇ ਕਰਨ ਪਿੱਛੋਂ ਕਈ ਹਿੰਦੂ ਤੇ ਮੁਸਲਮਾਨਾਂ ਦੇ ਨਾਲ ਦੀਨਦਾਰ ਖਾਨ ਤੇ ਮੀਰ ਨਸੀਰੁੱਦੀਨ ਨੂੰ ਅਮ੍ਰਿਤ ਛਕਾ ਕੇ ਸਿੰਘ ਸਜਾਇਆ ਤੇ ਉਨ੍ਹਾਂ ਦਾ ਪੂਰਾ ਨਾਮ ਬਦਲਨ ਦੀ ਥਾਂ ਉਨ੍ਹਾਂ ਦੇ ਨਾਮ ਦੀਨਦਾਰ ਸਿੰਘ ਤੇ ਮੀਰ ਨਸੀਰ ਸਿੰਘ ਹੀ ਕਰ ਦਿੱਤੇ ਸਨ। ਪੁਰਾਤਨ ਇਤਿਹਾਸਕ ਗ੍ਰੰਥਾਂ ਵਿਚੋਂ ਕੋਈ ਐਸੀ ਗਵਾਹੀ ਨਹੀਂ ਮਿਲਦੀ ਕਿ ਗੁਰੂ ਸਾਹਿਬ , ਚਾਰ ਸਾਹਿਬਜ਼ਾਦਿਆਂ, ਪੰਜ ਪਿਆਰਿਆਂ , ਬੇ-ਅੰਤ ਸ਼ਹੀਦਾਂ , ਮਿਸਲਾਂ ਦੇ ਜਥੇਦਾਰਾਂ ਤੇ ਸਰਦਾਰਾਂ ਨੂੰ ਅੰਮ੍ਰਿਤ ਛਕਾਉਣ ਵੇਲੇ ਉਨ੍ਹਾਂ ਦੇ ਪੂਰੇ ਨਾਮ ਇਸ ਲਈ ਨਹੀਂ ਸੀ ਬਦਲੇ ਗਏ ਕਿ ਅੰਮ੍ਰਿਤ ਛਕਣ ਤੋਂ ਪਹਿਲਾਂ ਉਨ੍ਹਾਂ ਦੇ ਨਾਮ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚ ਰਖੇ ਗਏ ਹੋਏ ਸਨ ।

ਨਾਮ ਬਦਲਾਉਣ ਸੰਬੰਧੀ ਹਵਾਲੇ ਲਈ 'ਗੁਰਮਤ ਸੁਧਾਕਰ ' ਦੇ ਨਾਲ ਹੀ 'ਇਕ ਇਤਿਹਾਸ ਪ੍ਰੇਮੀ ਜੀ' ਰਹਿਤਨਾਮੇ ' ਦਾ ਹਵਾਲਾ ਦਿੰਦੇ ਹਨ। ਜਿਥੋਂ ਤਕ ਮੈਨੂੰ ਪਤਾ ਹੈ ਨਾਮ ਬਦਲਾਉਣ ਸੰਬੰਧੀ ਰਸਮ ਦਾ ਕਿਸੇ ਭੀ ਪੁਰਾਣੇ ਰਹਿਤਨਾਮੇ ਵਿਚ ਜ਼ਿਕਰ ਨਹੀਂ ਆਉਂਦਾ। 'ਗੁਰਮਤ ਸੁਧਾਕਰ 'ਸੰਬੰਧੀ ਇਤਨਾ ਹੀ ਕਹਿ ਦੇਣਾ ਕਾਫ਼ੀ ਹੈ ਕਿ ਇਹ ਕੋਈ ਗੁਰੂ ਗੋਬਿੰਦ ਸਿੰਘ ਜੀ ਦੀ ਸਮਕਾਲੀ ਲਿਖਤ ਨਹੀਂ ।

## ਕੀ ' ਬੰਦਾ ਸਿੰਘ ਬਹਾਦਰ ' ਪੁਸਤਕ ਦਾ ਅਧਾਰ 'ਬੰਦਾ ਕੌਨ ਥਾ ' ਤੇ ਹੈ ?

' ਇਕ ਇਤਿਹਾਸ ' ਪ੍ਰੇਮੀ ਜੀ ' ਲਿਖਦੇ ਹਨ " ਜਿਸ ਪੁਸਤਕ ਅਥਵਾ 'ਬੰਦਾ ਕੌਨ ਥਾ ' ਦੇ ਆਧਾਰ ਤੇ ਹੀ ਇਹ ਅੰਗ੍ਰੇਜ਼ੀ ਦੀ ਪੁਸਤਕ ' ਬੰਦਾ ਸਿੰਘ ਬਹਾਦਰ ' ਲਿਖੀ ਗਈ ਹੈ, ਉਹ ਭਾਈ ਗੁਰਬਖ਼ਸ਼ ਸਿੰਘ ਜੀ ਨਾਉਂ ਹੋਣਾ ਮੰਨਦੀ ਹੈ । "

ਇਹ ਤਾਂ ਮੈਂ ਉੱਪਰ ਵਿਸਥਾਰ ਨਾਲ ਦਸ ਹੀ ਆਇਆਂ ਹਾਂ ਕਿ ' ਬੰਦਾ ਕੌਨ ਥਾਂ 'ਪੁਸਤਕ ਵਿਚ ਕਿਧਰੇ ਭੀ ਸ. ਕਰਮ ਸਿੰਘ ਜੀ ਨੇ ਉਨ੍ਹਾਂ ਦਾ ਨਾਮ 'ਗੁਰਬਖ਼ਸ਼ ਸਿੰਘ ' ਨਹੀਂ ਲਿਖਿਆ ਤੇ ਪਬਲਿਸਰਜ਼ ਵਲੋਂ ਕਿਤਾਬ ਵਿਚ ਲਵਾ ਦਿੱਤੀ ਗਈ ਤਸਵੀਰ ਉੱਪਰ ਲਿਖ ਦਿੱਤੇ ਨਾਮ ਨੂੰ ਸ. ਕਰਮ ਸਿਘ ਦੇ ਨਾਮ ਮੜ੍ਹਨਾ ਇਨਸਾਫ ਨਹੀਂ ।

ਜਿਨ੍ਹਾਂ ਪੁਸਤਕਾਂ ਦੇ ਆਧਾਰ ਤੇ ਮੈਂ ਆਪਣੀ ਕਿਤਾਬ ਲਿਖੀ ਹੈ, ਉਨ੍ਹਾਂ ਦੀ ਸੂਚੀ (Bibliography) ਕਿਤਾਬ ਦੇ ਪਿੱਛੇ ਸਫ਼ਾ ੨੭੭ ਤੋਂ ੨੯੧ ਤਕ ਛਪੀ ਹੋਈ ਹੈ । ਇਸ ਦੇ ਹੁੰਦਿਆਂ ਕਿਸੇ ਨੂੰ ਇਸ ਸੰਬੰਧੀ ਕੋਈ ਭੁਲੇਖਾ ਨਹੀਂ ਸੀ ਰਹਿਣਾ ਚਾਹੀਦਾ ਕਿ 'ਬੰਦਾ ਸਿੰਘ ਬਹਾਦਰ ' ਕਿਨ੍ਹਾਂ ਪੁਸਤਕਾਂ ਦੇ ਆਧਾਰ ਤੇ ਲਿਖੀ ਹੋਈ ਹੈ।

ਦੂਸਰੀ ਗੱਲ ਇਹ ਕਿ ਦੋਨਾਂ ਕਿਤਾਬਾਂ ਵਿਚ ਇਕ ਬੜਾ ਭਾਰੀ ਮਤ- ਭੇਦ ਹੈ । ਬੰਦਾ ਕੌਨ ਥਾ ਵਿਚ ਇਹ ਅਰੰਭਕ ਗੱਲ ਹੀ ਨਹੀਂ ਆਈ ਕਿ ਉਨ੍ਹਾਂ ਨੇ ਅੰਮ੍ਰਿਤ ਭੀ ਛਕਿਆ ਹੈ , ਪਰ ਮੇਰੀ ਕਿਤਾਬ ਆਰੰਭ ਹੀ ਇਸ ਗੱਲ ਨੂੰ ਸਾਮ੍ਹਣੇ ਰੱਖ ਕੇ ਹੁੰਦੀ ਹੈ ।

ਮੈਂ ਬੰਦਾ ਸਿੰਘ ਬਹਾਦੁਰ ਲਿਖਣ ਵਿਚ ੧੩੨ ਫ਼ਾਰਸੀ , ਉਰਦੂ , ਗੁਰਮੁਖੀ ਤੇ ਅੰਗ੍ਰੇਜ਼ੀ ਪੁਸਤਕਾਂ ਤੋਂ ਖਾਸ ਕਰਕੇ ਸਹਾਇਤਾ ਲਈ ਹੈ, ਪੜ੍ਹੀਆਂ ਭਾਵੇਂ ਹੋਰ ਕਈ ਹਨ, ਤੇ 'ਬੰਦਾ ਕੌਨ ਥਾ ' ਤੋਂ ਸਭ ਤੋਂ ਘੱਟ ਸਹਾਇਤਾ ਲਈ ਹੈ। ਇਤਫ਼ਾਕ ਨਾਲ ' ਬੰਦਾ ਸਿੰਘ ਬਹਾਦੁਰ 'ਲਿਖਣ ਵੇਲੇ ਇਹ ਕਿਤਾਬ ਮੇਰੇ ਪਾਸ ਮੌਜੂਦ ਹੀ ਨਹੀ ਸੀ ਤੇ ਸੰਨ ੧੯੨੯ -੩੦ ਤੋਂ ਬਾਦ ਮੁੜ ਇਸ ਨੂੰ ਮੈਂ 'ਬੰਦਾ ਸਿੰਘ ਬਹਾਦੁਰ ' ਦੇ ਪਰੂਫ਼ ਪੜ੍ਹਨ ਵੇਲੇ ਹੀ ਪੜ੍ਹਿਆ ਤੇ ਕਿਧਰੇ ਕਿਧਰੇ ਹਿਮਾਇਤੀ ਹਵਾਲੇ ਦਿਤੇ ਹਨ। 'ਬੰਦਾ ਸਿੰਘ ਬਹਾਦੁਰ ' ਲਿਖਣ ਵਿਚ ਮੇਰਾ ਜ਼ਿਆਦਾ ਆਧਾਰ ਖ਼ੁਦਾਬਖਸ਼ ਔਰੀਐਂਟਲ ਪਬਲਿਕ ਲਾਇਬ੍ਰੇਰੀ ਬਾਂਕੀਪੁਰ , ਬ੍ਰਿਟਿਸ਼ ਮਿਊਜ਼ੀਅਮ ਲੰਡਨ ,ਖਾਲਸਾ ਕਾਲਜ ਪ੍ਰਾਈਵੇਟ ਲਾਇਬ੍ਰੇਰੀ ਲਾਹੌਰ ਅਤੇ ਮੇਰੇ ਆਪਣੀ ਪ੍ਰਾਈਵੇਟ ਲਾਇਬ੍ਰੇਰੀ ਆਦਿ ਦੇ ਸਮਕਾਲੀ ਅਤੇ ਪੁਰਾਣੇ ਫਾਰਸੀ ਨੁਸਖਿਆਂ ਪਰ ਯਾ ਇੰਪੀਰੀਅਲ ਲਾਇਬ੍ਰੇਰੀ ਕਲਕੱਤਾ ਆਦਿ ਦੀਆਂ ਪੁਰਾਣੀਆਂ ਕਿਤਾਬਾਂ ਤੇ ਭਾਈ ਰਤਨ ਸਿੰਘ ਭੰਗੂ ਦੇ ਪ੍ਰਾਚੀਨ ਪੰਥ ਪ੍ਰਕਾਸ਼ ਆਦਿ ਪਰ ਹੈ, 'ਬੰਦਾ ਕੌਨ ਥਾ ' ਤੇ ਹੀ ਨਹੀਂ । ਅਤੇ ਜਿਨ੍ਹਾਂ ਪੁਰਾਤਨ ਅਣਛਪੀਆਂ ਲਿਖਤਾਂ ਤੇ ਛਪੀਆਂ ਪੁਸਤਕਾਂ ਦੇ ਆਧਾਰ ਤੇ ਮੈਂ ਇਹ ਕਿਤਾਬ ਲਿਖੀ ਹੈ ਉਨ੍ਹਾਂ ਸਾਰੀਆਂ ਵਿਚ ਉਪ੍ਰੋਕਤ ਨਾਮ 'ਬੰਦਾ' ਯਾ 'ਬੰਦਾ ਸਿੰਘ' ਕਰਕੇ ਹੀ ਲਿਖਿਆ ਹੋਇਆ ਹੈ, ' ਗੁਰਬਖਸ਼ ਸਿੰਘ' ਨਹੀਂ।

## ਸਿੱਟਾ

ਉਪਰਲੇ ਲੇਖ ਤੋਂ ਇਹ ਸਿੱਟਾ ਨਿਕਲਦਾ ਹੈ ਕਿ ਬਾਬਾ ਬੰਦਾ ਸਿੰਘ ਨੂੰ ਮੈਕਾਲਿਫ ਸਾਹਿਬ ਦੀ ਪੁਸਤਕ ਦੀ ਸਿਖ ਰਿਲਿਜਨ (The Sikh Religion) ਵਿਚ ਦਿੱਤਾ ਗਿਆ । ' ਗੁਰਬਖਸ਼ ਸਿੰਘ ' ਨਾਮ ਕੇਵਲ ੨੬ ਕੁ ਵਰ੍ਹੇ ਤੋਂ ਹੀ ਆਰੰਭ ਹੋਇਆ ਹੈ ਤੇ ਇਸ ਤੋ ਪਹਿਲੇ ਦੀ ਕਿਸੇ ਪੁਰਾਤਨ ਲਿਖਤ ਵਿਚ ਨਹੀਂ ਆਉਂਦਾ , ਅਤੇ 'ਬੰਦਾ ਸਿੰਘ ' ਨਾਮ ਹੀ ਇਤਿਹਾਸਕ ਲਿਖਤਾਂ ਅਨੁਕੂਲ ਹੋਣ ਕਰਕੇ ਠੀਕ ਹੈ।

# ਨਾਦਰ ਸ਼ਾਹ ਦਾ ਹੱਲਾ

੧੯ - ੨੦ ਨਵੰਬਰ ੧੭੩੮ ਨੂੰ ਪਿਸ਼ਾਵਰ ਉੱਤੇ ਕਬਜ਼ਾ ਕਰ ਕੇ ੧੨ਦਸੰਬਰ ਨੂੰ ਨਾਦਰ ਸ਼ਾਹ ਈਰਾਨੀ ਹਿੰਦੁਸਤਾਨ ਵਲ ਚੱੜ੍ਹ ਤੁਰਿਆ।* ੮ ਜਨਵਰੀ ੧੭੩੯ ਨੂੰ ਵਜ਼ੀਰਾਬਾਦ ਦੇ ਪੱਤਣੋਂ ਝਨਾਂ ਪਾਰ ਹੋਇਆ । ਜਦ ਨਾਦਰਸ਼ਾਹ ਨੇ ਐਮਨਾਬਾਦ ਦੇ ਪਾਸ ਕਲੰਦਰ ਖ਼ਾਨ ਨੂੰ ਹਰਾ ਮਾਰਿਆ ਤੇ ਕੱਚੀ ਮਿਰਜ਼ਾ ਗੜ੍ਹੀ ਉੱਤੇ ਕਬਜ਼ਾ ਕਰ ਲਿਆ ਤਾਂ ਟਾਕਰੇ ਲਈ ਗਿਆ ਹੋਇਆ ਲਾਹੌਰ ਦਾ ਹਾਕਮ ਜ਼ਕਰੀਆ ਖ਼ਾਨ ਖ਼ਾਨਬਹਾਦਰ ਪਿੱਛੇ ਨੂੰ ਹਟ ਆਇਆ । ਰਾਵੀ ਦੇ ਕੰਢੇ ਵੱਡੀਆਂ ਵੱਡੀਆਂ ਤੋਪਾਂ ਚੜ੍ਹਾ ਕੇ ਮੋਰਚੇ ਲਾ ਦਿੱਤੇ । ੧੦ ਜਨਵਰੀ ਨੂੰ ਨਾਦਰ ਸ਼ਾਹ ਸ਼ਾਹਦੌਲਾ ਦੇ ਪੁਲੋਂ ਲੰਘ ਇਕ ਲੰਮਾ ਚੱਕਰ ਦੇ ਕੇ ਬਹੁਤ ਹੇਠੋਂ ਜਾ ਕੇ ਰਾਵੀਓਂ ਪਾਰ ਹੋਇਆ ਤੇ ਸ਼ਾਲਾ - ਮਾਰ ਬਾਗ ਆ ਡੇਰੇ ਲਾਏ। ੧੧ ਜਨਵਰੀ ਨੂੰ ਲੜਾਈ ਸ਼ੁਰੂ ਹੋਈ, ਪਰ ਜ਼ਕਰੀਆ ਖਾਨ ਦੇ ਸਿਪਾਹੀਆਂ ਦੇ ਪੈਰ ਹਿੱਲ ਹਿੱਲ ਜਾਣ ਤੇ ਫ਼ਤਹ ਦੀ ਕੋਈ ਆਸ ਨਾ ਦਿਸੇ ।ਓਧਰੋਂ ਈਰਾਨੀਆਂ ਦੇ ਮੁਰੈਲਾਂ ਨੇ ਅਦੀਨਾ ਨਗਰੋ ਜ਼ਕਰੀਆ ਖਾਨ ਦੀ ਮਦਦ ਲਈ ਆ ਰਹੀ ਫ਼ੌਜ ਨੂੰ ਰਸਤੇ ਵਿਚ ਜਾ ਘੇਰਿਆ ਤੇ ਪੈਰੋਂ ਕਢ ਦਿੱਤਾ, ਜਿਸ ਕਰ ਕੇ ਖਾਨਬਹਾਦੁਰ ਦਾ ਹੋਰ ਭੀ ਦਿਲ ਟੁੱਟ ਗਿਆ ਤੇ ਉਸ ਨੇ ਕਿਫ਼ਾਇਤ ਖਾਨ ਵਕੀਲ ਨੂੰ ਨਾਦਰ ਸ਼ਾਹ ਪਾਸ ਸੁਲਹ ਲਈ ਬੇਨਤੀ ਕਰਨ ਲਈ ਭੇਜਿਆ । ੧੨ ਜਨਵਰੀ ਨੂੰ ਜ਼ਕਰੀਆ ਖਾਨ ਆਪ ਭੀ ਹਾਜ਼ਰ ਹੋਇਆ ਤੇ ਕਿਲ੍ਹੇ ਦੀਆਂ ਕੁੰਜੀਆਂ ਹਵਾਲੇ ਕਰ ਦਿੱਤੀਆਂ ਤੇ ਕੁਝ ਹਾਥੀ ਤੇ ਹੋਰ ਤੋਹਫ਼ੇ ਪੇਸ਼ ਕੀਤੇ । ਨਾਦਰ ਸ਼ਾਹ ਜ਼ਕਰੀਆਂ ਖਾਨ ਨਾਲ ਨਰਮੀ ਨਾਲ ਪੇਸ਼ ਆਇਆ , ਪਰ ਸ਼ਹਿਰ ਉੱਤੇ ੨੦ ਲੱਖ ਰੁਪਇਆ ਚੱਟੀ ਲਾ ਦਿੱਤੀ ਜੋ ਕੁਝ ਤਾਂ ਸਰਕਾਰੀ ਖਜ਼ਾਨੇ ਵਿਚੋਂ ਦਿੱਤੀ ਤੇ ਬਾਕੀ ਸ਼ਹਿਰ ਦੇ ਧਨਾਢ ਲੋਕਾਂ ਪਾਸੋਂ ਵਸੂਲ ਕੀਤੀ ਗਈ । ਨਾਦਰ ਸ਼ਾਹ ਦੇ ਸਿਪਾਹੀਆਂ ਨੇ ਸ਼ਹਿਰ ਵਿਚ ਲੁੱਟ ਮਚਾ ਦਿੱਤੀ ਜੋ ੧੪ ਜਨਵਰੀ ਨੂੰ ਖ਼ਾਨ - ਬਹਾਦਰ ਨੇ ਮਿਨਤ - ਸਮਾਜਤ ਕਰ ਕੇ ਬੰਦ ਕਰਵਾਈ । ਲੁਟ ਮਾਰ ਤਾਂ ਈਰਾਨੀਆਂ ਦਾ ਵੱਡਾ ਕੰਮ ਸੀ ਅਤੇ ਜੇ ਖਾਨ -ਬਹਾਦਰ ਨਾਦਰ ਨੂੰ ਜਾ ਕੇ ਨਾ ਮਿਲਦਾ ਤਾਂ ਕੋਈ ਵੱਡੀ ਗੱਲ ਨਹੀਂ ਸੀ ਕਿ ਵਜ਼ੀਰਾਬਾਦ , ਐਮਨਾਬਾਦ ਤੇ ਗੁਜਰਾਤ ਵਾਂਗੂ ਲਾਹੌਰ ਭੀ ਸਾੜ ਫੂਕ ਕੇ ਤਬਾਹ ਕਰ ਦਿੱਤਾ ਜਾਂਦਾ ਤੇ ਅਬਲਾ ਇਸਤ੍ਰੀਆਂ ਦੀ ਬੇ-ਇੱਜ਼ਤੀ ਕੀਤੀ ਜਾਂਦੀ ।**

---

* ਦੇਖੋ ਕਨ੍ਹੱਈਆ ਲਾਲ, ਤਾਰੀਖ ਪੰਜਾਬ; ਅਨੰਦ ਰਾਮ ਮੁਖਲਿਸ, ਤਜ਼ਕਿਰਾ; ਹਰਚਰਨ ਦਾਸ, ਚਾਹਾਰ ਗੁਲਸ਼ਨਿ ਸ਼ੁਜ਼ਾਈ; ਗੁਲਾਮ ਅਲੀ, ਇਮਾਦੁੱਸਆਦਤ; ਤਾਰੀਖ ਜਹਾਂ ਕੁਸ਼ਾਇ ਨਾਦਰੀ ।

** ਆਨੰਦ ਰਾਮ ਮੁਖਲਿਸ, ਤਜ਼ਕਿਰਾ ।

ਨਾਦਰ ਸ਼ਾਹ ੧੬ ਦਿਨ ਲਾਹੌਰ ਰਿਹਾ ਤੇ ਦਰਿਆਵਾਂ ਦੇ ਘਾਟਾਂ ਉੱਤੇ ਬੇੜੀਆਂ ਆਦਿ ਦਾ ਪ੍ਰਬੰਧ ਤੇ ਈਰਾਨੀਆਂ ਦੇ ਆਉਣ ਜਾਣ ਲਈ ਰਾਹ ਪੱਕੇ ਕਰ ਕੇ ੨੬ ਜਨਵਰੀ ਨੂੰ ਦਿੱਲੀ ਨੂੰ ਚਾਲੇ ਪਾਏ। ੫ ਫ਼ਰਵਰੀ ਨੂੰ ਸਰਹੰਦ ਪੁੱਜਾ ਤੇ ਰਾਜਪੁਰਾ, ਅੰਬਾਲਾ, ਥਾਨੇਸਰ ਅਤੇ ਅਜ਼ੀਮਾਬਾਦ ਵਿਚ ਦੀ ਹੁੰਦਾ ਹੋਇਆ ੧੩ ਫ਼ਰਵਰੀ ਮੰਗਲਵਾਰ ਨੂੰ ਮੁਹੰਮਦ ਸ਼ਾਹ ਰੰਗੀਲੇ ਦੀ ਫ਼ੌਜ ਨਾਲ ਜਾ ਲੜਿਆ । ਚੰਗੀ ਗਹਿ ਗੱਚ ਲੜਾਈ ਹੋਈ। ਢਾਈ ਕੁ ਹਜ਼ਾਰ ਈਰਾਨੀ ਮਾਰੇ ਗਏ। ਇਤਨੇ ਕੁ ਈ ਫੱਟੜ ਹੋਏ, ਪਰ ਮੁਗ਼ਲ ਫੌਜ ਦਾ ਈਰਾਨੀਆਂ ਨਾਲੋਂ ਛੇ ਸੱਤ ਗੁਣਾਂ ਜ਼ਿਆਦਾ ਨੁਕਸਾਨ ਹੋਇਆ । ੨੪ ਮਾਰਚ ਨੂੰ ਬਾਦਸ਼ਾਹ ਮੁਹੰਮਦ ਸ਼ਾਹ ਕੈਦ ਕੀਤਾ ਗਿਆ ਤੇ ਪਹਿਲੀ ਮਾਰਚ ਨੂੰ ਕਰਨਾਲੋਂ ਚੱਲ ਕੇ ੯ਨੂੰ ਨਾਦਰ ਸ਼ਾਹ ਦਿੱਲੀ ਪੁੱਜਾ । ੧੦ ਮਾਰਚ ਸ਼ਨਿਚਰਵਾਰ ਨੂੰ ਈਦੁਜ਼ਹਾ ਦੀ ਸ਼ਾਮ ਨੂੰ ਬਲਵਾ ਹੋ ਜਾਣ ਦੇ ਕਾਰਣ -ਰਾਤ ਨੂੰ ਬਹੁਤ ਸਾਰੇ ਈਰਾਨੀ ਸਿਪਾਹੀ ਮਾਰੇ ਗਏ । ਐਤਵਾਰ ੧੧ ਮਾਰਚ, ਫੱਗਣ ਸ਼ੁਦੀ ੧੩, ਨੂੰ ਹੋਲੀ ਦਾ ਆਰੰਭ ਸੀ। ਇਸੀ ਦਿਨ ਦਿੱਲੀ ਵਿਚ ਕਤਲ ਆਮ ਹੋਈ ਅਤੇ ਉਹ ਅਨਰਥ ਹੋਏ ਕਿ ਗੁਲਾਲ ਦੀ ਥਾਂ ਦਿੱਲੀ ਵਾਲਿਆਂ ਦੇ ਖ਼ੂਨ ਦੇ ਘਰਾਲੇ ਵਗ ਤੁਰੇ । ਲੋਕਾਂ ਦੇ ਘਰਾਂ ਨੂੰ ਅੱਗ ਲਾ ਦਿੱਤੀ ਗਈ ਅਤੇ ਔਰਤਾਂ ਤੇ ਬੱਚੇ ਗੁਲਾਮ ਬਣਾਏ ਗਏ ਦਿੱਲੀ ਦੇ ਇਰਦ ਗਿਰਦ ਚਾਲੀ ਚਾਲੀ ਕੋਹ ਇਲਾਕਾ ਈਰਾਨੀਆਂ ਨੇ ਲੁਟ ਮਾਰ ਕੇ ਉਜਾੜ ਪਜਾੜ ਦਿੱਤਾ । ਦੂਜੇ ਪਾਸੇ ਕਰਨਾਲ ਦੀ ਲੜਾਈ ਪਿੱਛੋਂ ਨਾਦਰ ਸ਼ਾਹ ਨੇ ਜੇਹੜਾ ਈਰਾਨੀ ਫ਼ੌਜ ਦਾ ਇਕ ਦਸਤਾ ਥਾਨੇਸਰ ਵੱਲ ਨੂੰ ਲੁੱਟਣ ਲਈ ਭੇਜਿਆ ਸੀ ਉਸ ਨੇ ਥਾਨੇਸਰ, ਪਾਨੀਪਤ ਤੇ ਸੋਨੀਪਤ ਆਦਿ ਸ਼ਹਿਰ ਲੁਟ ਕੇ ਤਬਾਹ ਕਰ ਦਿੱਤੇ ।

੨੬ ਮਾਰਚ ਨੂੰ ਨਾਦਰ ਸ਼ਾਹ ਨੇ ਆਪਣੇ ਛੋਟੇ ਪੁਤੱਰ ਨਸਰੁੱਲਾ ਖ਼ਾਨ ਦੀ ਸ਼ਾਦੀ ਸ਼ਾਹੀ ਖ਼ਾਨਦਾਨ ਦੀ ਇਕ ਮੁਗ਼ਲ ਸ਼ਾਹਜ਼ਾਦੀ ਨਾਲ ਕੀਤੀ ਅਤੇ ਮੁਹੰਮਦ ਸ਼ਾਹ ਨੂੰ ਦਿੱਲੀ ਦੀ ਹਕੂਮਤ ਦੇ ਕੇ ਆਪ ਅਰਬਾਂ ਰੁਪਿਆਂ ਦਾ ਮਾਲ, ਜਿਸ ਵਿਚ ੪੦-੪੫ ਕਰੋੜ ਤਾਂ ਨਕਦੀ ਹੀ ਦੱਸੀ ਦੀ ਹੀ, ਹੀਰੇ ਜਵਾਹਰਾਤ, ਸੋਨਾ , ਚਾਂਦੀ , ਹੀਰੇ - ਮੋਤੀਆਂ ਮੜ੍ਹਿਆ ਤਖਤ - ਤਾਊਸ , ਕੋਹ ਨੂਰ ਹੀਰਾ ਅਤੇ ਹੋਰ ਅਨੇਕਾਂ ਬਹੁ- ਮੁੱਲੀਆਂ ਚੀਜ਼ਾਂ ਲੈ ਕੇ ੪ - ੫ ਮਈ ਮੁਤਾਬਕ ੭ ਸਫ਼ਰ ੧੧੫੨ ਹਿਜਰੀ ਨੂੰ ਦਿਲੀਓਂ ਆਪਣੀ ਵਲੈਤ ਨੂੰ ਮੁੜ ਪਿਆ। ਮੁਹੰਮਦ ਸ਼ਾਹ ਨੇ ਅਟਕੋਂ ਪਾਰ ਦਾ ਇਲਾਕਾ, ਸਿੰਧ ਤੇ ਠੱਟਾ ਅਤੇ ਪੰਜਾਬ ਦੇ ਚਾਰ ਮਹਾਲ ਗੁਜਰਾਤ, ਪਸਰੂਰ, ਸਿਆਲਕੋਟ ਤੇ ਔਰੰਗਾਬਾਦ ਭੀ ਨਾਬਰ ਸ਼ਾਹ ਨੂੰ ਦੇ ਦਿੱਤੇ ।*

---

* **ਲਤੀਫ਼, ਹਿਸਟਰੀ ਔਫ ਦੀ ਪੰਜਾਬ ,੨੦੬-੭**

## ਸਿੰਘਾਂ ਦੇ ਨਾਦਰ ਸ਼ਾਹ ਪਰ ਛਾਪੇ

ਜਦ ਨਾਦਰ ਸ਼ਾਹ ਦਿੱਲੀ ਨੂੰ ਜਾਂਦਾ ਹੋਇਆ ਲਾਹੌਰ ਪੁੱਜਾ ਸੀ ਅਤੇ ਜ਼ਕਰੀਆ ਖ਼ਾਨ ਖ਼ਾਨਬਹਾਦਰ ਨੇ ਉਸ ਦੀ ਈਨ ਮੰਨ ਲਈ ਸੀ, ਤੇ ਸਿੰਘ ਉਸ ਵੇਲੇ ਕੁਝ ਤਾਂ ਅੱਗੇ ਹੀ ਨਵਾਬ ਕਪੂਰ ਸਿੰਘ ਦੀ ਜੱਥੇਦਾਰੀ ਹੇਠ ਲਖੀ ਜੰਗਲ ਨੂੰ ਚਲੇ ਗਏ ਹੋਏ ਸਨ ਤੇ ਜੋ ਕਿਧਰੇ ਕਿਧਰੇ ਮਾਝੇ ਵਿਚ ਸਨ ਉਹ ਵੀ ਮੁਕਤਸਰ ਵੱਲ ਨੂੰ ਉਤਰ ਗਏ। ਇੱਥੇ ਨਵਾਬ ਕਪੂਰ ਸਿੰਘ ਜੀ ਦੇ ਨਾਲ ਹੀ ਜੱਸਾ ਸਿੰਘ ਆਲੂਵਾਲੀਆ ਭੀ ਸੀ। ਨਾਦਰ ਸ਼ਾਹ ਦੇ ਹੱਲੇ ਦੇ ਕਾਰਣ ਮੁਗ਼ਲਾਂ ਦੀ ਟੁੱਟ ਰਹੀ ਤਾਕਤ ਤੇ ਦੇਸ ਵਿਚ ਰਾਜ -ਰੌਲੇ ਨੂੰ ਸਿੰਘ ਦੇਖ ਰਹੇ ਸਨ। ਹੁਣ ਉਨ੍ਹਾਂ ਭੀ ਮੌਕਾ ਤਾੜ ਕੇ ਬਾਹਰ ਨਿਕਲਨ ਦੀ ਸੋਚੀ । ਇਤਨੇ ਨੂੰ ਨਾਦਰ ਸ਼ਾਹ ਭੀ ਦਿੱਲੀ ਤੋਂ ਮੁੜ ਪਿਆ । ਸਿੰਘ ਕਾਫ਼ੀ ਦੇਰ ਤੋਂ ਰਸਦ ਪਾਣੀ ਤੋਂ ਟੁੱਟੇ ਹੋਏ ਸਨ ਬਸ ਨਾਦਰ ਸ਼ਾਹ ਨੂੰ ਮੁੜਦਾ ਦੇਖ ਕੇ ਸਿੰਘਾਂ ਨੂੰ ਤਰੋ- ਤਰੀ ਗੱਫੇ ਹੱਥ ਲਗਣ ਦੀ ਆਸ ਹੋ ਗਈ ।

ਨਵਾਬ ਕਪੂਰ ਸਿੰਘ ਨੇ ਸਿੰਘ ਸਰਦਾਰਾਂ ਨੂੰ ਇਕੱਠਾ ਕਰ ਕੇ ਕਿਹਾ ਕਿ ਹੁਣ ਤਾਂ ਸਿੰਘਾਂ ਦੀ ਚੰਗੀ ਮੌਜ ਬਣ ਜਾਊ । ਨਾਦਰ ਸਾਡੇ ਲਈ ਦਿੱਲੀ ਤੋਂ ਚੋਖਾ ਮਾਲ ਲਈ ਆਉਂਦਾ ਹੈ। ਸਰਦਾਰ ਜੱਸਾ ਸਿੰਘ ਤੇ ਉਨ੍ਹਾਂ ਦੇ ਸਾਥੀਆਂ ਨੇ ਕਿਹਾ ਸਤ ਹੈ, ਸਤ ਹੈ, ਮਹਾਰਾਜ ਅਤੇ ਖ਼ੁਸ਼ੀ ਵਿਚ ਲੱਗੇ ਤਿਆਰੀਆਂ ਕਰਨ* । ਸੋ ਉਨ੍ਹਾਂ ਨੇ ਬਾਹਰ ਨਿਕਲ ਕੇ ਸੱਜੇ ਖੱਬੇ ਤੇ ਪਿੱਛਿਓਂ ਛਾਪੇ ਮਾਰਨੋ ਆਰੰਭ ਕਰ ਦਿੱਤੇ ਅਤੇ ਜੋ ਹੱਥ ਲਗਦਾ ਲੈ ਕੇ ਹਰਨ ਹੋ ਜਾਂਦੇ** । ਸਿੱਖਾਂ ਨੂੰ ਦੇਖ ਕੇ ਹੋਰ ਭੀ ਬਹੁਤ ਸਾਰੇ ਜਾਂਗਲੀਆਂ ਤੇ ਜੱਟਾਂ ਨੂੰ ਲੁਟ ਦਾ ਚੱਾ ਕੁਦ ਆਇਆ ਤੇ ਮਾਰਾਂ ਮਾਰਨ ਲਈ ਪਿੱਛੇ ਲਗ ਤੁਰੇ ।

ਨਾਦਰ ਸ਼ਾਹ ਲਾਹੌਰੋਂ ਦਿਲੀ ਨੂੰ ਜਾਂਦਾ ਹੋਇਆ ਵੱਡੀ ਸੜਕ ਉੱਪਰ ਤੇ ਆਲੇ ਦੁਆਲੇ ਦੇ ਜਲੰਧਰ*** ਆਦਿ ਸ਼ਹਿਰ ਤਾਂ ਅੱਗੇ ਹੀ ਲੁੱਟ ਪੁੱਟ ਕੇ ਲੈ ਗਿਆ ਸੀ , ਇਸ ਲਈ ਹੁਣ ਸਰਹੰਦੋਂ ਸੱਜੇ ਹੱਥ ਪਹਾੜਾਂ ਦੇ ਹੇਠ ਹੇਠ ਸਿਆਲਕੋਟ ਵੱਲ ਨੂੰ ਹੋ ਪਿਆ । ਇਧਰੋਂ ਉਸ ਨੂੰ ਕੁਝ ਹੋਰ ਲੁਟ ਦੀ ਆਸ ਸੀ**** ਸ਼ਾਇਦ ਸਿੱਖਾਂ ਦੇ ਛਾਪਿਆਂ ਨੇ ਸਾਫ਼ ਮਦਾਨ ਵਿਚ ਦੀ ਲੰਘਣਾ ਔਖਾ ਕਰ

---

* ਭੰਗੂ ਰਤਨ ਸਿੰਘ ਸ਼ਹੀਦ , ਪ੍ਰਾਚੀਨ ਪੰਥ ਪ੍ਰਕਾਸ਼ , ੨੯੦।

** **Narang . Tarnsformation of Sikhism , ੧੩੩.**

*** ਤਿਲੋਕ ਦਾਸ ਦੀ ਹਿੰਦੀ ਕਵਿਤਾ, ਜਨਰਲ ਔਫ਼ ਦੀ ਏਸ਼ੀਆਟਿਕ ਸੋਸਾਇਟੀ ਔਫ਼ ਬੰਗਾਲ , ੧੯੮੭।

**** **Memoirs of Khojeh Abdul karim, Bayan Waqei , p. 2.**

ਦਿਤਾ ਹੋਵੇ ਤੇ ਗਰਮੀ ਤੋਂ ਬਚਣ ਦਾ ਵੀ ਕੁਝ ਖਿਆਲ ਹੋ ਗਿਆ ਹੋਵੇ। ਪਰ ਨਾਦਰ ਸ਼ਾਹ ਦੀਆਂ ਇਹ ਵਿਚਾਰਾਂ ਉਸ ਨੂੰ ਬਹੁਤ ਮਹਿੰਗੀਆਂ ਪਈਆਂ, ਕਿਉਂਕਿ ਸਿੰਘਾਂ ਲਈ ਉਸ ਦੀ ਫ਼ੌਜ ਤੋਂ ਖਜ਼ਾਨਾ ਖੋਹ –ਖੰਜ ਕੇ ਪਹਾੜਾਂ ਵਿਚ ਇੱਕਲਵਾਂਜੇ ਹੋ ਜਾਣਾ ਹੋਰ ਭੀ ਸੁਖਾਲਾ ਹੋ ਗਿਆ ਅਤੇ ਉਨ੍ਹਾਂ ਨੇ ਵਧ ਵਧ ਕੇ ਮਾਰਾਂ ਮਾਰਣੀਆਂ ਸ਼ੁਰੂ ਕਰ ਦਿੱਤੀਆਂ ਅਤੇ ਸਰਹੰਦ ਤੋ ਲੈ ਕੇ ਝਨਾਂ ਦੇ ਕੰਢੇ ਤਕ ਨਾਦਰ ਸ਼ਾਹ ਦੀ ਦਿੱਲੀ ਦੀ ਲੁਟ ਦਾ ਭਾਰ ਸਿੰਘਾਂ ਨੇ ਕਾਫ਼ੀ ਹੌਲਾ ਕਰ ਦਿੱਤਾ*

## ਸਿੰਘਾਂ ਸੰਬੰਧੀ ਨਾਦਰ ਸ਼ਾਹ ਦੀ ਪੇਸ਼ੀਨਗੋਈ

ਈਰਾਨ,ਅਫ਼ਗਾਨਿਸਤਾਨ ਤੇ ਹਿੰਦੁਸਤਾਨ ਨੂੰ ਲੁਟ ਮਾਰ ਲਿਆਵਣ ਵਾਲਾ ਨਾਦਰ ਸ਼ਾਹ ਜੰਗਲਾਂ ਵਿਚ ਫਾਕੇ ਕੱਟ ਕੇ ਗੁਜ਼ਾਰਾ ਕਰਨ ਵਾਲੇ ਸਿੰਘਾਂ ਦੇ ਹੱਥੋਂ ਘਬਰਾ ਉੱਠਿਆ ਅਤੇ ਪਹਿਲਾ ਸਵਾਲ ਜੋ ਉਸ ਨੇ ਜ਼ਕਰੀਆ ਖ਼ਾਨ ਖ਼ਾਨ- ਬਹਾਦੁਰ ਦੇ ਮੁੜ ਮਿਲਣ ਪਰ ਕੀਤਾ, ਉਹ ਇਹ ਸੀ ਕਿ 'ਇਹ ਕੌਣ ਤੇ ਕਿਸ ਤਰ੍ਹਾਂ ਦੇ ਲੋਕ ਹਨ, ਜਿਨ੍ਹਾਂ ਮੇਰੀ ਦਿੱਲੀ ਦੇ ਮਾਲ ਨਾਲ ਲੱਦੀ ਹੋਈ ਫ਼ੌਜ ਦਾ ਪਿੱਛਾ ਲੁਟ ਮਾਰਿਆ ਹੈ ਅਤੇ ਜਿਨ੍ਹਾਂ ਦੇ ਡਰ ਨਾਲ ਰਾਹ ਵਿਚ ਮਾਰਚ ਵੇਲੇ ਮੇਰੀ ਫ਼ੌਜ ਦੀ ਤਰਤੀਬ ਟੁੱਟ ਟੁੱਟ ਜਾਂਦੀ ਹੈ ? ਇਨ੍ਹਾਂ ਦਾ ਘਰ ਘਾਟ ਕਿੱਥੇ ਹੈ ਅਤੇ ਮੁਲਕ ਕਿੱਥੇ ? ਮੈਨੂੰ ਪਤਾ ਦੱਸੋ ਤਾ ਕਿ ਮੈਂ ਉਸ ਦੀ ਸੁਆਹ ਉਡਾ ਦਿਆਂ ਤੇ ਇਨ੍ਹਾਂ ਦਾ ਨਾਮ ਨਿਸ਼ਾਨ ਮਿਟਾ ਦੇਵਾਂ। ਜ਼ਕਰੀਆ ਖਾਨ ਨੇ ਜਵਾਬ ਦਿੱਤਾ ਕਿ 'ਇਹ ਇਕ ਹਿੰਦੂ ਅਤੇ ਮੁਸਲਿਮ ਤੋਂ ਨਿਰਾਲੇ ਹੀ ਸਿਖ ਮਜ਼ਹਬ ਦੇ ਪੈਰੋਕਾਰ ਹਨ। ਜੰਗਲ ਇਨ੍ਹਾਂ ਦਾ ਮੁਲਕ ਹੈ ਤੇ ਘੋੜਿਆਂ ਦੀਆਂ ਕਾਠੀਆਂ ਇਨ੍ਹਾਂ ਦੇ ਘਰ । ਇਹ ਖੜੇ ਖੜੇ ਹੀ ਸੌਂਦੇ ਹਨ ਤੇ ਤੁਰੇ ਤੁਰੇ ਜਾਂਦੇ ਖਾਂਦੇ ਹਨ। ਲੂਣ ਤੇ ਘਿਓ ਦਾ ਸਵਾਦ ਨਹੀਂ ਜਾਣਦੇ । ਨਾ ਹਾੜ੍ਹ ਨੂੰ ਪਾਣੀ ਟੋਲਦੇ ਹਨ, ਨਾ ਸਿਆਲ ਨੂੰ ਸੇਕਣ ਲਈ ਅੱਗ । ਅਸੀਂ ਇਨ੍ਹਾਂ ਨੂੰ ਦੁਖ ਦੇ ਦੇ ਕੇ ਮਾਰਦੇ ਹਾਂ ਪਰ ਇਹ ਸੁੱਖ ਕਰਕੇ ਮੰਨਦੇ ਹਨ। ਪੀਸਿਆ ਹੋਇਆ ਅਨਾਜ ਨਹੀਂ ਖਾਂਦੇ , ਅਤੇ ਭੁੱਖੇ ਭਾਣੇ ਹੀ ਦੌੜੇ ਜਾਂਦੇ ਭੀ ਸਖਤ ਜੰਗ ਕਰਦੇ ਜਾਂਦੇ ਹਨ। ਇਕੱਲਾ ਸੌ ਸੌ ਨਾਲ ਲੜਨ ਨੂੰ ਤਿਆਰ ਹੋ ਜਾਂਦਾ ਹੈ ਅਤੇ ਮੌਤ ਤੋਂ ਤਾਂ ਉੱਕੇ ਹੀ ਨਹੀਂ ਡਰਦੇ । ਅਸੀਂ ਇਨ੍ਹਾਂ ਨੂੰ ਮਾਰ ਮਾਰ ਕੇ ਥੱਕ ਗਏ ਪਰ ਇਹ ਦਿਨ ਦੂਣੀ ਤੇ ਰਾਤ ਚੌਗਣੀ ਤਰੱਕੀ ਕਰ ਰਹੇ ਹਨ। ਇਹ ਸੁਣ ਕੇ ਨਾਦਰਸ਼ਾਹ ਨੇ ਪੁਛਿਆ ਕਿ ' ਇਹ ਉੱਮਤ ਕਿਸ ਪੀਰ ਦੀ ਹਨ? ਜ਼ਕਰੀਆ ਖਾਨ ਨੇ ਨਾਦਰ ਸ਼ਾਹ ਨੂੰ ਸਿੱਖਾਂ ਦੀ ਉਤਪਤੀ ਦਾ ਹਾਲ ਦੱਸਦੇ ਹੋਏ ਕਿਹਾ ਕਿ

---

* **Forster, Travels, i 227 Gordon Sikhs, 58 ; Thornton, History of the Punjab,i 184;M'Gtegor, Cunningham-History of the Sikhs.**

ਇਨ੍ਹਾਂ ਦਾ ਮੁਰਸ਼ਦ ਬਾਬਾ ਨਾਨਕ ਹੈ ਜੋ ਇਕ ਕਰਾਮਾਤੀ ਫ਼ਕੀਰ ਸੀ। ਇਸ ਦੇ ਪੰਜਵੇਂ ਜਾਂ-ਨਸ਼ੀਨ ਗੁਰੂ ਅਰਜਨ ਅਤੇ ਨੌਵੇਂ ਗੁਰੂ ਤੇਗ਼ ਬਹਾਦਰ ਨੂੰ ਬਾਦਸ਼ਾਹ ਜਹਾਂਗੀਰ ਤੇ ਔਰੰਗਜ਼ੇਬ ਨੇ ਧਾਰਮਕ ਅਤੇ ਰਾਜਸੀ ਕਾਰਨਾਂ ਕਰ ਕੇ ਮਰਵਾ ਦਿੱਤਾ ਸੀ ਅਤੇ ਇਨ੍ਹਾਂ ਦੇ ਦਸਵੇਂ ਪੀਰ ਦੇ ਦੋ ਪੁੱਤਰ ਲੜਾਈ ਵਿਚ ਮਾਰੇ ਗਏ ਸਨ ਤੇ ਦੋ ਸੂਬੇਦਾਰ ਸਰਹੰਦ ਨੇ ਜ਼ਿਬਹ ਕਰਵਾ ਦਿੱਤੇ ਸਨ ਤੇ ਇਨ੍ਹਾਂ ਦੇ ਇਕ ਵਡੇ ਆਗੂ ਨੂੰ ਫ਼ਰੁਖ਼ਸੀਅਰ ਨੇ ਦਿੱਲੀ ਵਿਚ ਮਰਵਾ ਦਿੱਤਾ ਸੀ ਅਤੇ ਅਨੇਕਾਂ ਸਿੱਖ ਅਸਾਂ ਪਕੜ ਪਕੜ ਕੇ ਮਾਰੇ ਹਨ ਪਰ ਇਹ ਵਧਦੇ ਹੀ ਜਾ ਰਹੇ ਹਨ। ਇਹ ਸੁਣ ਕੇ ਨਾਦਰ ਸ਼ਾਹ ਮੁਸਕਰਾ ਪਿਆ ਤੇ ਕਹਿਣ ਲਗਾ , "ਤਾਂ ਫਿਰ ਇਨ੍ਹਾਂ ਤੋਂ ਡਰਨਾ ਚਾਹੀਦਾ ਹੈ। ਉਹ ਸਮਾਂ ਲਾਗੇ ਹੀ ਹੈ ਜਦ ਇਹ ਸਿਰ ਕੱਢਣਗੇ ਤੇ ਇਸ ਮੁਲਕ ਦੇ ਵਾਲੀ ਬਣ ਜਾਣਗੇ ।" *

੯ ਰੱਬੀ- ਉਲ - ਅੱਵਲ ਨੂੰ ਨਾਦਰ ਸ਼ਾਹ ਕੱਲੂਵਾਲ ਪੁੱਜਾ ਤੇ ੧੪ ਨੂੰ ਡੇਰਾ-ਡੰਡਾ ਚੁਕ ਕੇ ਅਖਨੂਰ ਦੇ ਪੱਤਣੋਂ ਪੁਲ ਬਣਾ ਕੇ ਝਨਾਂ ਪਾਰ ਕਰਨਾ ਆਰੰਭ ਕੀਤਾ ।** ਝਨਾਂ ਵਿਚ ਬੜਾ ਸਖਤ ਹੜ੍ਹ ਆਇਆ ਹੋਇਆ ਸੀ। ਪਿੰਡਾਂ ਦੇ ਲੋਕਾਂ ਨੇ ਜੋ ਨਾਦਰੀ ਲੁਟ ਤੋਂ ਡਰਦੇ ਭਜ ਗਏ ਹੋਏ ਸਨ ਅੱਧੀ ਰਾਤ ਨੂੰ ਦਰਖਤ ਵੱਢ ਕੇ ਦਰਿਆ ਵਿਚ ਠੇਲ੍ਹ ਦਿੱਤੇ ਜੋ ਇਸ ਜ਼ੋਰ ਨਾਲ ਪੁਲ ਵਿਚ ਆ ਕੇ ਵਜੇ ਕਿ ਬੇੜੀਆਂ ਦੀ ਲੜੀ ਟੁੱਟ ਗਈ ਤੇ ਬਹੁਤ ਸਾਰੇ ਈਰਾਨੀ ਦਰਿਆ ਵਿਚ ਰੁੜ੍ਹ ਗਏ। ਨਾਦਰ ਨੂੰ ਪੁਲ ਦੀ ਮੁਰੰਮਤ ਦੀ ਜਦ ਕੋਈ ਆਸ ਨਾ ਦਿੱਸੀ ਤਾਂ ਉਸ ਨੇ ਬੇੜੀਆ ਰਾਹੀਂ ਆਪਣੀ ਫ਼ੌਜ ਪਾਰ ਕਰਨੀ ਆਰੰਭੀ***। ਨਾਦਰ ਨੇ ਇਥੇ ਅਬਦੁਲ-ਹਸਨ ਯੱਕਾਬਾਸ਼ੀ ਨੂੰ ਹੁਕਮ ਦੇ ਕੇ ਸਾਰੇ ਈਰਾਨੀ ਸਿਪਾਹੀਆਂ ਹੀ ਤਲਾਸ਼ੀ ਲਈ, ਤੇ ਜੋ ਭੀ ਦਿੱਲੀ ਯਾ ਕਿਸੇ ਦੂਜੀ ਲੁੱਟ ਦਾ ਮਾਲ ਸੀ ਉਨ੍ਹਾਂ ਪਾਸੋਂ ਸਭ ਸ਼ਾਹੀ ਖਜ਼ਾਨੇ ਦਾਖਲ ਕੀਤਾ ਅਤੇ ਕਿਸੇ ਕੋਲ ਇਕ ਟੁਟੀ ਕੌਡੀ ਭੀ ਨਾ ਛੱਡੀ । ਜਾਂਦੀ ਵਾਰੀ ਨਾਦਰ ਸ਼ਾਹ ਨੇ ਗੁਜਰਾਤ , ਪਸਰੂਰ , ਸਿਆਲਕੋਟ ਤੇ ਔਰੰਗਾਬਾਦ ਦੇ ਜ਼ਿਲ੍ਹੇ ੨੦ ਲੱਖ ਸਾਲਾਨਾ ਲੈਣਾ ਕਰ ਕੇ ਜ਼ਕਰੀਆ ਖਾਨ ਦੇ ਹਾਵਲੇ ਕੀਤੇ । ਦੀਵਾਨ ਲਖਪਤ ਰਾਏ ਦੀ ਅਰਜ਼ ਮੰਨ ਕੇ**** ਸਾਰੇ ਹਿੰਦੁਸਤਾਨੀ ਕੈਦੀ ਛੱਡ

---

* ਲਤੀਫ-ਹਿਸਟਰੀ ਔਫ਼ ਦੀ ਪੰਜਾਬ ੨੧੨ M'Gregor, History of the Sikhs, P. 115; Gordon,Sikhs, 58;Malcolm;Sketch of the Sikhs, 86; Amristsar Dist. Gazetteer, 1892-3,p 18;ਭੰਗੂ ਰਤਨ ਸਿੰਘ ਸ਼ਹੀਦ, ਪ੍ਰਾਚੀਨ ਪੰਥ ਪ੍ਰਕਾਸ਼ ।

** ਲਤੀਫ਼, History of the Punjab.

*** Memoirs of Khojeh Abdul Karim.

**** ਖੁਸ਼ਵਕਤ ਰਾਏ, ਤਵਾਂਰੀਖ ਸਿੱਖਾਂ ।

ਦਿੱਤੇ ਤੇ ਮੁਹੰਮਦ ਸ਼ਾਹ ਦੇ ਮੁਗ਼ਲ ਸਿਪਾਹੀਆਂ ਨੂੰ ਦਰਿਆ ਵਿਚ ਰੁੜ੍ਹ ਗਿਆ ਹੋਇਆ ਸੋਨਾ ਬਖਸ਼ ਕੇ ਯੂਸਫਜ਼ਈ ਇਲਾਕੇ ਵਿਚ ਦੀ ਹੁੰਦਾ ਹੋਇਆ ਆਪਣੀ ਵਲਾਇਤ ਨੂੰ ਮੁੜ ਗਿਆ ।

## ਸਿੰਘਾਂ ਦਾ ਪਹਿਲਾ ਕਿਲ੍ਹਾ

ਨਾਦਰ ਸ਼ਾਹੀ ਖਜ਼ਾਨੇ ਦੀ ਲੁਟ ਵਿਚ ਸਰਦਾਰ ਜੱਸਾ ਸਿੰਘ ਨੂੰ ਤਰੋ- ਤਰੀ ਗੱਫ਼ਾ ਹੱਥ ਲੱਗਾ ਤੇ ਉਹ ਆਪਣੇ ਆਪ ਨੂੰ ਸਰਦਾਰਾਂ ਵਿਚ ਗਿਣਨ ਲੱਗ ਪਿਆ । ਪਰ ਕਿਲ੍ਹੇ ਯਾ ਭੋਏਂ ਤੋਂ ਬਿਨਾਂ ਸਰਦਾਰੀ ਕਾਹਦੀ? ਸੁ ਹੁਣ ਉਸ ਨੇ ਇਸ ਰਾਜ- ਰੌਲੇ ਦਾ ਫ਼ਾਈਦਾ ਉਠਾ ਕੇ ਰਾਵੀ ਦੇ ਕੰਢੇ ਡੱਲੇ ਪਿੰਡ ਆਪਣੇ ਟਿਕਾਣੇ ਲਈ ਇਕ ਛੋਟੀ ਜਿਹੀ ਕੱਚੀ ਗੜ੍ਹੀ ਬਣਾ ਲਈ। ਇਹ ਖਾਲਸੇ ਦਾ ਪਹਿਲਾ ਕਿਲ੍ਹਾ ਤੇ ਖਾਲਸਾ ਰਾਜ ਦੀ ਪਹਿਲੀ ਨੀਂਹ ਸੀ। ਭਾਵੇਂ ਸਰਦਾਰ ਜੱਸਾ ਸਿੰਘ ਨੇ ਆਪਣਾ ਕਿਲ੍ਹਾ ਬਣਾ ਲਿਆ, ਪਰ ਓਹ ਸਮਝਦੇ ਆਪਣੇ ਆਪ ਨੂੰ ਨਵਾਬ ਕਪੂਰ ਸਿੰਘ ਦੇ ਅਨੁਸਾਰੀ ਹੀ ਰਹੇ ਤੇ ਆਪਣੇ ਆਪ ਨੂੰ ਉਨ੍ਹਾਂ ਤੋ ਅੱਡ ਨਹੀਂ ਕੀਤਾ। ਸਾਰੀਆਂ ਮੁਹਿੰਮਾਂ ਵਿਚ ਉਨ੍ਹਾਂ ਦੀ ਜਥੇਦਾਰੀ ਹੇਠਾਂ ਹੀ ਸ਼ਾਮਲ ਹੁੰਦੇ ਰਹੇ।

## ਸਿੰਘਾਂ ਪਰ ਸਖਤੀ

ਭਾਵੇਂ ਜ਼ਕਰੀਆਂ ਖ਼ਾਨ ਨੇ ਸਿੰਘਾਂ ਨਾਲ ਅੱਗੇ ਭੀ ਕੋਈ ਖੈਰ ਨਹੀਂ ਗੁਜ਼ਾਰੀ ਸੀ, ਪਰ ਹੁਣ ਨਾਦਰ ਸ਼ਾਹ ਦੇ ਕਹਿਣ ਤੇ ਉਸ ਨੂੰ ਬਹੁਤ ਨਮੋਸ਼ੀ ਆਈ ਤੇ ਚਿੜ ਚੜ੍ਹ ਗਈ । ਸੋ ਉਸ ਨੇ ਇਕ ਵੱਢੋਂ ਹੀ ਖ਼ਾਲਸੇ ਦੀ ਕਤਲ - ਆਮ ਆਰੰਭ ਦਿੱਤੀ। ਇਹ ਦੂਸਰੀ ਕਤਲ -ਆਮ ਸੀ ਜੋ ਸੰਮਤ ੧੭੯੬ ਤੋਂ ੧੮੦੨ ਬਿਕ੍ਰਮੀ ਅਰਥਾਤ ੧੭੨੯ ਤੋਂ ੧੭੪੫ ਈਸਵੀ ਤੱਕ ਰਹੀ। ਪਿਛਲੀ ਕਤਲਾਮ ਵਿਚ ਸਿੰਘ ਐਸੇ ਪ੍ਰਬੰਧ ਨਾਲ ਨਹੀਂ ਮਾਰੇ ਗਏ ਸਨ ਜਿਵੇਂ ਕਿ ਇਨ੍ਹਾਂ ਛਿਆਂ ਵਰ੍ਹਿਆਂ ਵਿਚ ।

ਖ਼ਾਨ ਬਹਾਦਰ ਨੇ ਸਾਰੇ ਇਲਾਕਿਆਂ ਦੇ ਚੌਧਰੀਆਂ ਦੇ ਨਾਮ ਪਰਵਾਨੇ ਜਾਰੀ ਕਰ ਦਿੱਤੇ ਤੇ ਮੁਲਖੱਈਏ ਦੇ ਸਿਰ- ਕੱਢਾਂ ਨੂੰ ਬੁਲਾ ਕੇ ਤਾਕੀਦ ਕੀਤੀ ਕਿ ਕਿਸੇ ਪਿੰਡ ਵਿਚ ਕੋਈ ਸਿੰਘ ਰਹਿਣ ਨਾ ਪਾਵੇ ਅਤੇ ਉਨ੍ਹਾਂ ਨੂੰ ਹੁੰਦਿਆਂ ਟੋਲ ਟੋਲ ਮਾਰਿਆ ਜਾਵੇ, ਤੇ ਢੰਡੋਰਾ ਪਿਟਵਾ ਦਿੱਤਾ ਕਿ ਜੋ ਸਿੰਘਾਂ ਨੂੰ ਮਾਰੇਗਾ ਯਾ ਉਨ੍ਹਾਂ ਦਾ ਨਿਸ਼ਾਨ ਪਤਾ ਦੱਸੇਗਾ ਉਸ ਨੂੰ ਫੜੌਣ ਵਾਲੇ ਨੂੰ ਦਸ ਤੇ ਮਰਵੌਣ ਵਾਲੇ ਨੂੰ ਪੰਜਾਹ ਰੁਪਏ ਸਰਕਾਰੋਂ ਇਨਾਮ ਦਿੱਤਾ ਜਾਊ । ਸ੍ਰੀ ਅੰਮ੍ਰਿਤਸਰ ਚੌਕੀਆਂ ਬਿਠਾ ਦਿੱਤੀਆਂ ਕਿ ਕੋਈ ਆਦਮੀ ਸਰੋਵਰ ਵਿਚ ਅਸ਼ਨਾਨ ਨ ਕਰਨ ਪਾਵੇ ਅਤੇ ਜੋ ਕਰਦਾ ਯਾ ਕਰ ਗਿਆ ਮਲੂਮ ਹੋਵੇ ਓਸ ਨੂੰ ਬਿਨਾ ਪੁਛ ਪ੍ਰਤੀਤ ਦੇ ਮਾਰ

ਦਿੱਤਾ ਜਾਵੇ। ਦੁਆਬੇ ਵਿਚ ਅਦੀਨਾ ਬੇਗ ਖਾਨ ਦੇ ਨਾਮ ਹੁਕਮ ਜਾਰੀ ਹੋਇਆ ਕਿ ਸਿੰਘਾਂ ਨੂੰ ਕਾਬੂ ਕਰੇ। ਇਲਾਕੇ ਵਿਚ ਗਸ਼ਤੀ ਫ਼ੌਜ ਫਿਰਨ ਲਗ ਪਈ ਜੋ ਪਿੰਡੋ ਪਿੰਡ ਫਿਰ ਕੇ ਸਿੰਘਾਂ ਨੂੰ ਮਾਰਦੀ । ਹੁਣ ਸਿੰਘਾਂ ਦੇ ਭਾ ਦੀ ਬੜੀ ਔਖੀ ਬਣ ਗਈ। ਪਿੰਡਾਂ ਵਿਚ ਲੁਕ ਛਿਪ ਕੇ ਗੁਜ਼ਾਰਾ ਕਰਨਾ ਭੀ ਔਖਾ ਹੋ ਗਿਆ । ਕਈਆਂ ਨੇ ਕੁੰਭਲ ਬਣਾ ਲਏ, ਕਈਆਂ ਨੇ ਲਾਚਾਰ ਆ ਕੇ ਘਰ ਬਾਰ ਛੱਡ ਦਿਤੇ । ਕਈ ਤਾਂ ਪੰਜਾਬ ਹੀ ਛਡ ਗਏ ਤੇ ਦਿੱਲੀ , ਆਗਰੇ ਤੇ ਬੀਕਾਨੇਰ ਵਿਚ ਜਾ ਕੇ ਲੁਕ ਛਿਪ ਕੇ ਯਾ ਨੌਕਰੀ ਕਰ ਕੇ ਗੁਜ਼ਾਰਾ ਕਰਨ ਲਗ ਪਏ, ਅਤੇ ਕਈ ਦੁਆਬੇ ਵਿਚ ਅਦੀਨਾ ਬੇਗ ਖ਼ਾਨ ਨਾਲ ਘੋਰ - ਮਸੋਰਾ ਕਰ ਕੇ ਝੱਟ ਟਪਾਉਂਦੇ । ਬਹੁਤ ਸਾਰੇ ਰਾਵੀ ਆਦਿ ਦਰਿਅਵਾਂ ਦਿਆਂ ਝੱਲਾਂ ਜੰਗਲਾਂ ਝਾੜੀਆਂ ਤੇ ਪਹਾੜੀ ਖਡਾਂ ਵਿਚ ਜਾ ਵੜੇ। ਬਿਨਾ ਲੂਣ ਮਿਰਚਾਂ ਹੀ ਦਰਖਤਾਂ ਦੇ ਫਲ ਫੁਲ ਤੇ ਪੱਤੇ ਭਰੂ ਭਰੂ ਕੇ ਖਾਂਦੇ ਤੇ ਉਸ ਨੂੰ ' ਸੁਾਦੀ ' ਕਹਿੰਦੇ । ਜੰਗਲਾਂ ਵਿਚ ਖਾਣ ਨੂੰ ਲਭਣਾ ਹੀ ਕੀ ਹੋਇਆ ? ਕਈ ਕਈ ਦਿਨ ਕੜਾਕੇ ਹੀ ਰਹਿਣ। ਸਿੰਘਾਂ ਦੇ ਜਥਿਆਂ ਦੇ ਜਥੇ ਫੜ ਫੜ ਕੇ ਲਾਹੌਰ ਪਹੁੰਚਾਏ ਜਾਣ ਲਗੇ ਤੇ ਉਥੇ ਬਾਜ਼ਾਰ ਨਖਾਸ ਵਿਚ ਸ਼ਹੀਦਗੰਜ ਅਸਥਾਨ ਪਰ ਕਤਲਾਏ ਜਾਣ ਲਗੇ ਜੰਡਿਆਲੇ ਦੇ ਹਰਭਗਤ ਨਿਰੰਜਣੀਏ ਨੇ ਇਸ ਵੇਲੇ ਵਧ ਵਧ ਕੇ ਸਰਕਾਰੀ ਖਿਦਮਤ ਕੀਤੀ। ਦੋ ਵਾਰੀ ਗਸ਼ਤੀ ਫ਼ੌਜ ਸੱਦ ਕੇ ਇਲਾਕੇ ਵਿਚ ਝਾੜੂ ਫਿਰਵਾਇਆ ਤੇ ਮੀਰਾਂਕੋਟ ਲੁਟਾਇਆ । ਛੀਨਿਆਂ ਦੇ ਕਰਮੇ ਨੇ ਰਾਜਾ ਸਾਂਸੀ ਦੇ ਕਈ ਬੇਦੋਸ਼ੇ ਸਿੰਘ ਮਾਰੇ। ਇਵੇਂ ਹੀ ਜੋਧਾ ਨਗਰ ਦੇ ਧਰਮ ਦਾਸ, ਨੁਸ਼ਹਿਰੇ ਦੇ ਸਾਹਿਬ ਰਾਏ , ਪੰਨੂ , ਤੇ ਰਾਮੇ ਰੰਧਾਵੇ ਨੇ ਸਿੰਘਾਂ ਨੂੰ ਫੜਨ ਫੜੌਨ ਅਤੇ ਮਰਵੌਣ ਵਿਚ ਵਧ ਚੜ੍ਹ ਕੇ ਕਾਰ - ਗੁਜ਼ਾਰੀ ਵਿਖਾਈ।*

ਮੰਡਿਆਲੀ ਦੇ ਮੱਸਾ ਨਾਮੀ ਰੰਘੜ ਨੇ ਆਪਣਾ ਸਾਰਾ ਆਲਾ - ਦੁਆਲਾ ਛਾਣ ਮਾਰਿਆ ਤੇ ਦਰਬਾਰ ਸਾਹਿਬ ਔਣ ਵਾਲੇ ਸਿੰਘਾਂ ਨੂੰ ਫੜਨ ਮਾਰਣ ਲਈ ਇਥੇ ਆ ਡੇਰਾ ਲਾਇਆ । ਅਕਾਲ ਤਖ਼ਤ ਦੇ ਉੱਤੇ ਸ਼ਰਾਬ ਦੇ ਦੌਰ ਚੱਲਦੇ, ਹੁੱਕਾ ਪੀਤਾ ਜਾਂਦਾ ਤੇ ਸਾਮ੍ਹਣੇ ਕੰਜਰੀ ਦਾ ਮੁਜਰਾ ਹੁੰਦਾ । ਭਾਵੇਂ ਇੰਜ ਸਿੰਘਾਂ ਉੱਤੇ ਮੁਸੀਬਤਾਂ ਦੇ ਝੱਖੜ ਝੁਲ ਰਹੇ ਸਨ, ਪਰ ਕੀ ਮਜਾਲ ਕਿ ਸਿੰਘ ਹਿੰਮਤ ਹਾਰਨ। ਖਾਲਸਾ ਜੀ ਦੀ ਮਾਨਸਕ ਅਵਸਥਾ ਹਰ ਵੇਲੇ ਚੜ੍ਹਦੀਆਂ ਕਲਾਂ ਵਿਚ ਸੀ ਤੇ ਕਹਿੰਦੇ ਸੀ ਕਿ ਸਿੱਖੀ ਕੇਸਾਂ ਸਵਾਸਾਂ ਨਾਲ ਨਿਭੇਗੀ । ਇਤਨੀਆਂ ਕਰੜਾਈਆਂ ਹੁੰਦਿਆ ਹੋਇਆਂ ਭੀ ਕਈ ਸਿੰਘ ਲੁਕ ਛਿਪ ਕੇ ਅਸ਼ਨਾਨ ਕਰ

---

* **Griffrn, Punjab Chiefs, 199;Browne, India Tracts. 13-14 Kapurthala Past and Present, 2; Latif, History of the Punjab, 212; ਰਤਨ ਸਿੰਘ, ਪ੍ਰਾਚੀਨ ਪੰਥ ਪ੍ਰਕਾਸ਼**

ਜਾਂਦੇ ਤੇ ਕਈ ਭਾਈ ਸੁੱਖਾ ਸਿੰਘ ਮਾੜੀ ਕੰਬੋ ਵਾਲਿਆਂ ਵਾਗੂੰ ਸ਼ੂਟ ਵੱਟੀ ਹਰਿਮੰਦਰ ਸਾਹਿਬ ਪੁੱਜ ਜਾਂਦੇ ਤੇ ਅਸ਼ਨਾਨ ਕਰ ਕੇ ਪਹਿਰੇਦਾਰਾਂ ਦੀਆਂ ਅੱਖਾਂ ਦੇ ਸਾਮ੍ਹਣਿਓਂ ਤਿਲਕ ਜਾਂਦੇ। ਕਈ ਉਥੇ ਹੀ ਸ਼ਹੀਦ ਹੋ ਜਾਂਦੇ ਤੇ ਕਈ ਫੜੇ ਜਾਂਦੇ। ਪਰ ਇਸ ਵੇਲੇ ਉਨ੍ਹਾਂ ਵਿਚੋਂ ਕੋਈ ਭੀ ਕੁਰਬਾਨੀ ਤੋਂ ਨਾ ਡਰਦਾ ਤੇ ਸਾਰੇ ਮੂੰਹੋਂ ਮੰਗ ਕੇ ਸ਼ਹੀਦੀਆਂ ਪ੍ਰਾਪਤ ਕਰਦੇ। ਇਸ ਵੇਲੇ ਕੋਈ ਇਕ ਭੀ ਮਿਸਾਲ ਐਸੀ ਨਹੀਂ ਕਿ ਕਿਸੇ ਅੰਮ੍ਰਿਤਸਰ ਨੂੰ ਆ ਰਹੇ ਫੜੇ ਗਏ ਸਿੰਘ ਨੇ ਆਪਣਾ ਧਰਮ ਤਿਆਗਿਆ ਹੋਵੇ।*

---

* ਭੰਗੂ ਰਤਨ ਸਿੰਘ, ਪ੍ਰਾਚੀਨ ਪੰਥ ਪ੍ਰਕਾਸ਼ ੨੮੩- ।

ਮਲੇਕਮ ਆਪਣੀ ਕਿਤਾਬ **Sketch of the Sikhs** ਦੇ **pa 87-88** ਪਰ ਇਕ ਮੁਸਲਮਾਨ ਇਤਿਹਾਸਕਾਰ ਦੇ ਆਧਾਰ ਤੇ ਲਿਖਦਾ ਹੈ ਕਿ—

**Though it was some time before they repossessed themselves of Amritsar, they began, immediately after they quitted their fastnesses, to flock to that holy city at the periods of their feasts. Some performed this pilgrimage in secret, and in disguise; but in general, according to a contemporary Mohammedan author, the Sikh horsemen were seen riding, at full gallop, towards "their favourite shrine of devotion. They were often slain in making this attempt, and some times taken prisoners, but they used, on such occasions, to seek, instead of avoiding the crown of martyrdom, "and the same authority states,"that an instance was never known of a Sikh, taken in his way to Amritsar, Consenting to abjure his faith."**

# ਪਹਿਲਾ ਘਲੂ - ਘਾਰਾ

## ਯਾਹੀਆ ਖ਼ਾਨ ਦਾ ਜ਼ਮਾਨਾ

ਜ਼ਕਰੀਆ ਖ਼ਾਨ ਖ਼ਾਨਬਹਾਦੁਰ ਦੇ ਦੋ ਪੁੱਤਰ ਸਨ, ਯਾਹੀਆ ਖ਼ਾਨ ਤੇ ਹਯਾਤੁੱਲਾ ਖ਼ਾਨ ਸ਼ਾਹ ਨਿਵਾਜ਼ ਖ਼ਾਨ । ਜ਼ਕਰੀਆ ਖ਼ਾਨ ਦੀ ਮੌਤ ਪਿਛੋਂ ਲਾਹੌਰ ਦੀ ਸੂਬੇਦਾਰੀ ਮੀਰ ਮੋਮਨ ਖਾਨ ਕਸੂਰੀਏ ਨੂੰ ਦਿੱਤੀ ਗਈ। ਪਰ ਛੇਤੀ ਪਿਛੋਂ ਦਿੱਲੀ ਦੇ ਵਜ਼ੀਰ ਕਮਰੁ- ਦੀਨ ਖ਼ਾਨ ਇੰਤਜ਼ਾਮਦੌਲਾ ਨੁਸਰਤ - ਜੰਗ ਦੇ ਵਸੀਲੇ ਨਾਲ ਜ਼ਕਰੀਆ ਖ਼ਾਨ ਦਾ ਵੱਡਾ ਪੁੱਤਰ ਯਾਹੀਆ ਖ਼ਾਨ ਲਾਹੌਰ ਦਾ ਹਾਕਮ ਬਣਾਇਆ ਗਿਆ ।* ਜਿਵੇਂ ਕਿ ਨਵੇਂ ਨਵੇਂ ਹਾਕਮ ਨੂੰ ਆਪਣੇ ਇਲਾਕੇ ਦੇ ਇੰਤਜ਼ਾਮ ਦਾ ਬੜਾ ਚਾਉ ਹੁੰਦਾ ਹੈ, ਤਿਵੇਂ ਹੀ ਯਾਹੀਆ ਖ਼ਾਨ ਬੜੀ ਦਿਲਚਸਪੀ ਲੈਣ ਲੱਗਾ ਤੇ ਜ਼ਰਾ ਵਧੇਰੇ ਗਹੁ ਨਾਲ ਸਿੰਘਾਂ ਦੇ ਮਗਰ ਪੈ ਗਿਆ । ਇਸ ਵੇਲੇ ਦੀਵਾਨ ਲਖਪਤ ਰਾਏ ਤੇ ਜਸਪਤ ਰਾਏ ਦੋਨਾਂ ਭਰਾਵਾਂ ਦਾ ਲਾਹੌਰ ਵਿਚ ਬੜਾ ਜ਼ੋਰ ਸੀ। ਲਖਪਤ ਰਾਏ ਤਾਂ ਲਾਹੌਰ ਦਾ ਵੱਡਾ ਵਜ਼ੀਰ ਸੀ ਤੇ ਜਸਪਤ ਰਾਏ ਐਮਨਾਬਾਦ ਦਾ ਫ਼ੌਜਦਾਰ ।

ਸਿੰਘ ਇਸ ਵੇਲੇ ਦੇਸੋਂ ਕੱਢੇ ਹੋਏ ਜੰਗਲਾਂ ਤੇ ਝੱਲਾਂ ਵਿਚ ਦਿਨ - ਕਟੀ ਕਰ ਰਹੇ ਸਨ ਤੇ ਕੱਪੜੇ ਲੱਤੇ ਤੋਂ ਖਾਲੀ ਤੇ ਅੰਨ ਦਾਣੇ ਤੋਂ ਵਾਂਜੇ ਸਨ, ਤੇ ਬੜੀਆਂ ਕਸ਼ਟਣੀਆਂ ਤੇ ਮੁਸ਼ਕਲਾਂ ਨਾਲ ਅਪਣੇ ਖ਼ਾਣ- ਪਾਣ ਦੀ ਗੁਜ਼ਰਾਨ ਟੋਰਦੇ ਸਨ। ਯਾਹੀਆ ਖ਼ਾਨ ਨੇ ਕੁਝ ਫ਼ੌਜੀ ਦਸਤੇ ਇਲਾਕੇ ਵਿਚ ਭੇਜੇ ਤੇ— ਇਕ ਦਸਤਾ ਜਸਪਤ ਰਾਏ ਨੂੰ ਵੀ ਦਿੱਤਾ ਕਿ ਸਿੰਘਾਂ ਨੂੰ ਕਾਬੂ ਕਰੇ । ਇਨ੍ਹਾਂ ਨੇ ਰਾਵੀ ਦੇ ਝੱਲ ਝਾੜਨੇ ਸ਼ੁਰੂ ਕਰ ਦਿੱਤੇ । ਚੁਨਾਂਚਿ 'ਰਸਾਲਾ ਸਾਹਿਬ -ਨੁਮਾ ਚਹਾਰ ਬਾਗ਼ਿ ਪੰਜਾਬ ' ਵਿਚ ਲਿਖਿਆ ਹੈ ਕਿ ' ਬਾਦਸ਼ਾਹੀ ਫ਼ੌਜ ਉਨ੍ਹਾਂ (ਸਿੰਘਾਂ ) ਤੇ ਚੜ੍ਹਾਈ ਕਰਦੀ ਤੇ ਉਹ ਹਰ ਰੋਜ਼ ਇਸਲਾਮੀ ਲਸ਼ਕਰੀਆਂ ਦੇ ਹੱਥੋਂ ਕਤਲ ਹੁੰਦੇ । ਹਰ ਰੋਜ਼ ਸਵੇਰੇ ਸਰਕਾਰੀ ਫ਼ੌਜ ਸਿੰਘਾਂ ਦੇ ਸ਼ਿਕਾਰ ਲਈ ਸਵਾਰ ਹੁੰਦੀ ਤੇ ਖ਼ਾਲਸਾ ਜੀ ਨੂੰ ਜੰਗਲਾਂ ਤੇ ਝੱਲਾਂ ਚੋਂ ਸ਼ਿਕਾਰ ਵਾਂਗੂੰ ਫੜ ਕੇ ਲਿਆਉਂਦੀ ਅਤੇ ਉਹ ਬੜੇ ਅਜ਼ਾਬਾਂ ਨਾਲ ਮਾਰੇ ਜਾਂਦੇ , ਚੁਨਾਂਚਿ ਉਨ੍ਹਾਂ ਦੀਆਂ ਲੋਥਾਂ ਦੇ ਢੇਰ ਲਗ ਜਾਂਦੇ ਅਤੇ ਉਨ੍ਹਾਂ ਦੇ ਕੱਟੇ ਹੋਏ ਸਿਰਾਂ ਨਾਲ ਲਾਹੌਰ ਆਦਿ ਵਿਚ ਮੁਨਾਰੇ ਉਸਾਰੇ ਜਾਂਦੇ। ਇਨ੍ਹਾਂ ਮੁਨਾਰਿਆਂ ਨੂੰ ਸਿੰਘਾਂ ਦੇ ਬੋਲੇ ਵਿਚ ਸ਼ਹੀਦਗੰਜ ਕਹਿੰਦੇ ਹਨ। ਸਿੰਘ ਹਰ ਸਵੇਰੇ ਨਿਤ ਨਵੇਂ ਤਸੀਹੇ ਪਾਉਂਦੇ , ਪਰ ਆਪਣੇ ਹਠ ਤੋਂ ਨਾ ਮੁੜਦੇ ਤੇ

---

* ਸਯਦ ਮੁਹੰਮਦ ਲਤੀਫ਼ ਲਿਖਤ ਹਿਸਟਰੀ ਆਫ਼ ਦੀ ਪੰਜਾਬ ।

'ਰਾਜ ਕਰੇਗਾ ਖ਼ਾਲਸਾ ਆਕੀ ਰਹੇ ਨਾ ਕੋਇ' ਤੇ ਟਿਕੇ ਰਹਿੰਦੇ। ਨਵਾਬ ਜ਼ਕਰੀਆ ਖ਼ਾਨ ਦੇ ਪੇਸ਼ਕਾਰ ਦੀਵਾਨ ਲਖਪਤ ਰਾਏ ਦਾ ਭਰਾ ਦੀਵਾਨ ਜਸਪਤ ਰਾਏ ਦਿਨ ਰਾਤ ਇਕ ਕਰਕੇ ਇਸ ਹਠੀਲੇ ਫਿਰਕੇ ( ਸਿੰਘਾਂ ) ਦੇ ਪਿੱਛੇ ਪਿਆ ਹੋਇਆ ਸੀ ਤੇ ਬਹੁਤ ਸਾਰਿਆਂ ਨੂੰ ਫੜ ਤੇ ਕੈਦ ਕਰ ਕੇ ਖੁਆਰ ਤੇ ਕਤਲ ਕਰਦਾ ਸੀ।'

ਸਿੰਘਾਂ ਦਾ ਇਕ ਜਥਾ ਜਿਸ ਵਿਚ ਸਰਦਾਰ ਜੱਸਾ ਸਿੰਘ ਭੀ ਸੀ ਇਸ ਵੇਲੇ ਗੋਇੰਦਵਾਲ ਦੇ ਪੱਤਣੋਂ ਲੰਘ ਕੇ ਦਰਿਆ ਦੇ ਝਲੋ ਝੱਲ ਪਹਾੜ ਵੱਲ ਨੂੰ ਚੜ੍ਹੀ ਜਾ ਰਿਹਾ ਸੀ* ਕਿ ਖੁਖਰਾਨ ਪਿੰਡ ਦੇ ਇਕ ਬੰਦੇ ਨੇ ਜਸਪਤ ਰਾਏ ਪਾਸ ਜਾ ਕੇ ਸੂਹ ਦਿੱਤੀ ਕਿ ਦੋ ਹਜ਼ਾਰ ਸਿੰਘਾਂ ਦਾ ਇਕ ਜੱਥਾ ਛਾਪਾ ਮਾਰ ਕੇ ਉਸ ਦੀਆਂ ਭੇਡਾਂ ਬਕਰੀਆਂ ਹਿੱਕ ਲੈ ਗਿਆ ਹੈ ਤੇ ਰੋੜੀ ਸਾਹਿਬ ਬੈਠਾ ਭੁੰਨ ਭੁੰਨ ਕੇ ਛਕ ਰਿਹਾ ਹੈ।** ਜਸਪਤ ਰਾਏ ਅਗੇ ਹੀ ਜਥੇ ਦੇ ਪਿੱਛੇ ਲੱਗਾ ਹੋਇਆ ਸੀ। ਅੱਗੇ ਅੱਗੇ ਸਿੰਘ ਸਨ ਤੇ ਮਗਰ ਮਗਰ ਜਸਪਤ ਲੱਗਾ ਆ ਰਿਹਾ ਸੀ। ਜਸਪਤ ਰਾਏ ਦੇ ਹੁਕਮ ਕਰ ਕੇ ਇਲਾਕੇ ਦੇ ਸਾਰੇ ਚੌਧਰੀ ਆਪਣੀਆਂ ਛੇੜਾਂ ਸਣੇ ਉਸ ਦੇ ਨਾਲ ਸਨ ਤੇ ਚੱਠਿਆਂ ਦੀ ਫ਼ੌਜ ਵੀ ਇਸ ਨਾਲ ਸੀ ਤੇ ਸ਼ੇਰਾ ਚੱਠਾ ਸਭ ਤੋਂ ਅੱਗੇ ਸੀ। ਸਿੰਘ ਕਈ ਦਿਨਾਂ ਦੇ ਭੁੱਖੇ ਸਨ, ਸਮੇਂ ਉਨ੍ਹਾਂ ਨੂੰ ਖਾਣ ਨੂੰ ਲੱਭਾ ਸੀ; ਪਰ ਵੈਰੀ ਨੇ ਸਾਹ ਨਾ ਲੈਣ ਦਿੱਤਾ ਤੇ ਓਹ ਪੇਟ ਭੀ ਨਾ ਭਰ ਸਕੇ। ਇਸੇ ਤਰ੍ਹਾਂ ਭੁੱਖੇ ਭਾਣੇ ਧਕੀਂਦੇ ਧਕਾਂਈਦੇ ਸਿੰਘ ਬੱਦੋਕੀ ਪੁਜੇ ਤੇ ਗੁਸਾਈਆਂ ਦੀ ਝਿੜੀ ਵਿਚ ਸਿਰ ਲੁਕਾ ਕੇ ਕੁਛ ਖਾਣ ਪੀਣ ਦਾ ਪਰਬੰਧ ਕਰਨ ਲਗੇ ਹੀ ਸਨ ਕਿ ਉੱਪਰੋਂ ਜਸਪਤ ਨੇ ਆ ਘੇਰਾ ਘਤਿੱਆ। ਇਹ ਦੇਖ ਕੇ ਸਿੰਘਾਂ ਨੇ ਸੋਚਿਆ ਕਿ ਹੁਣ ਇਸ ਵੇਲੇ ਕਿਸੇ ਪਾਸੇ ਨਿਕਲ ਜਾਣ ਦੀ ਤਾਂ ਕੋਈ ਆਸ ਨਹੀਂ ਤੇ ਭੁੱਖੇ ਮਰਨ ਨਾਲੋਂ ਸਿੱਧੇ ਹੋ ਕੇ ਲੜ ਕੇ ਕਿਉਂ ਨਾ ਮਰੀਏ? ਸੋ ਟੁੱਟ ਕੇ ਦੀਵਾਨ ਜਸਪਤ ਰਾਏ ਉੱਤੇ ਜਾ ਪਏ। ਮਾਂਗਵੀਆਂ ਧਾੜਾਂ ਨੇ ਸਿਰ-ਲੱਥ ਸੂਰਿਆਂ ਦਾ ਕੀ ਟਾਕਰਾ ਕਰਨਾ ਹੋਇਆ? ਪਹਿਲੇ ਹੱਲੇ ਹੀ ਭੱਜ ਨਿਕਲੇ ਤੇ ਦੀਵਾਨ ਨੂੰ ਆਪਣੀ ਜਾਨ ਦੀ ਪੈ ਗਈ। ਦੀਵਾਨ ਦੀ ਫ਼ੌਜ ਨੂੰ ਭਾਜੜ ਪਈ ਵੇਖ ਕੇ ਨਿਬਾਹੂ ਸਿੰਘ ਨਾਮੀ ਇਕ ਰੰਘਰੇਟਾ ਸਿੰਘ ਪੂਛਲ ਫੜ ਕੇ ਉਸ ਦੇ ਹਾਥੀ ਤੇ ਚੜ੍ਹ ਗਿਆ ਤੇ ਇਕ ਹੀ ਤੇਗੇ ਦੇ ਵਾਰ ਨਾਲ ਦੀਵਾਨ ਜਸਪਤ ਰਾਏ ਦਾ ਸਿਰ ਧੜ ਤੋਂ ਅਲੱਗ ਕਰ ਦਿੱਤਾ ਦੇ ਦੀਵਾਨ ਦੇ ਜ਼ੇਵਰ ਤੇ ਹੋਰ ਮਾਲ ਮਤਾ ਥੱਲੇ ਸੁਟ ਦਿੱਤਾ, ਤੇ ਫੇਰ ਸਿਰ ਲੈ ਕੇ ਹੇਠਾਂ ਉਤਰ ਆਇਆ ਜੋ ਸਿੰਘਾਂ ਨੇ ਬੱਦੋਕੀ ਗੁਸਾਈਆਂ ਦੇ ਬਾਵਾ ਕਿਰਪਾ ਰਾਮ ਦੇ ਮੰਗਣ ਪਰ ਉਸ ਨੂੰ ਦੇ ਦਿੱਤਾ ਜਿਸ ਦੇ ਬਦਲੇ ਬਾਵਾ ਕਿਰਪਾ ਰਾਮ ਨੇ ਉਨ੍ਹਾਂ ਨੂੰ ੫੦੦

* ਕਨ੍ਹੱਯਾ ਨਾਲ , ਤਾਰੀਖ ਪੰਜਾਬ , ਸਫ਼ਾ ੬੮ , ਰਤਨ ਸਿੰਘ, ਪ੍ਰਾਚੀਨ ਪੰਥ ਪ੍ਰਕਾਸ਼, ਸਫ਼ਾ ੩੭੨ ।

** ਇਬਰਤ ਨਾਮਾ; ਅਲੀ- ਉ- ਦੀਨ ।

ਰੁਪਏ) ਰਸਦ ਪਾਣੀ ਲਈ ਭੇਟ ਕੀਤਾ । ਬਾਵਾ ਕਿਰਪਾ ਰਾਮ ਐਮਨਾਬਾਦ ਦੇ ਦੀਵਾਨਾਂ ਦੇ ਗੁਰੂ ਗੋਸਾਈਆਂ ਵਿੱਚੋਂ ਹੋਣਾ ਹੈ । ਭਾਈ ਪ੍ਰਿਥੀ ਦੀ ਗੁਸਾਈਆਂ ਦੀ ਗੱਦੀ ਉਤੇ ਇਸ ਵੇਲੇ ਸੰਤ ਜਗਤ ਭਗਤ ਜੀ ਸਨ। ( ਦੇਖੋ ਕਰਮ ਸਿੰਘ , ਪਹਿਲਾ ਘਲੂ – ਘਾਰਾ , 'ਫੁਲਵਾੜੀ ', ਜਿਲਦ ੪, ਅੰਕ ੧੨ , ਪੰਨਾ ੯੯੯) । ਆਮ ਇਤਿਹਾਸਕਾਰਾਂ ਨੇ ਲਿਖਿਆ ਹੈ ਕਿ ਸਿੰਘਾਂ ਦੇ ਜਥੇ ਨੇ ਜਸਪਤ ਰਾਏ ਨੂੰ ਖਾਸ ਐਮਨਾਬਾਦ ਮਾਰਿਆ ਸੀ ਪਰ ਇਹ ਗੱਲ ਠੀਕ ਨਹੀਂ ਜਸਪਤ ਰਾਏ ਬੱਦੋਕੀ ਗੁਸਾਈਆਂ ਦੀ ਝਿੜੀ ਵਿਚ ਮਾਰਿਆ ਗਿਆ ਸੀ ਜਿੱਥੇ ਉਸ ਦੇ ਭਰਾ ਦੀਵਾਨ ਲਖਪਤ ਰਾਏ ਦੀ ਬਣਵਾਈ ਹੋਈ ਜਸਪਤ ਰਾਏ ਦੀ ਸਮਾਧ ਹੁਣ ਤਕ ਕਾਇਮ ਹੈ।

ਹੁਣ ਸਿੰਘਾਂ ਦੇ ਜਥੇ ਨੇ ਗੁਜ਼ਾਰੇ ਲਈ ਧਨ ਤੇ ਦਾਣਾ ਪੱਠਾ ਮਿਲ ਜਾਣ ਦਾ ਚੰਗਾ ਮੌਕਾ ਹਥ ਲਗ ਗਿਆ ਦੇਖ ਕੇ ਐਮਨਾਬਾਦ ਤੇ ਛੂਟ ਕਰ ਦਿੱਤੀ ਤੇ ਸ਼ਾਹੀ ਖਜ਼ਾਨੇ ਤੇ ਅੰਨ ਦਾਣੇ ਦੇ ਖਾਤਿਆਂ ਉਤੇ ਧਾਵਾ ਬੋਲ ਦਿੱਤਾ । ਇਥੋਂ ਸਿੰਘਾਂ ਦੇ ਹੱਥ ਮਾਲ ਤੇ ਅੰਨ ਦਾਣਾ ਆ ਗਿਆ , ਇਸ ਕਰਕੇ ਇਨ੍ਹਾਂ ਨੇ ਕਿਸੇ ਨੂੰ ਪਤਾ ਲੱਗਣ ਤੋਂ ਪਹਿਲਾਂ ਹੀ ਖਿਸਕ ਜਾਣਾ ਭਲਾ ਜਾਣਿਆ । ਇਹ ਗਲ ਮਾਘ-ਫਗਣ ੧੮੦੨ , ਜਨਵਰੀ- ਫ਼ਰਵਰੀ ੧੭੪੬ ਦੇ ਏੜ ਗੇੜ ਦੀ ਹੈ ਜਦੋਂ ਕਿ ਕਣਕਾਂ ਨਿੱਸਰੀਆਂ ਹੋਈਆਂ ਸਨ।*

## ਦੀਵਾਨ ਲਖਪਤ ਰਾਏ ਦੀ ਸੌਂਹ,

## ਲਾਹੌਰ ਦੇ ਨੌਕਰ ਚਾਕਰ ਸਿੰਘਾਂ ਦਾ ਕਤਲ

ਜਸਪਤ ਰਾਏ ਦੇ ਮਾਰੇ ਜਾਣ ਦਾ ਪਤਾ ਜਦ ਉਸ ਦੇ ਭਰਾ ਲਖਪਤ ਰਾਏ ਨੂੰ ਹੋਇਆ, ਤਾਂ ਉਹ ਗੁੱਸੇ ਨਾਲ ਬਾਉਲਾ ਹੋ ਗਿਆ, ਤੇ ਉਸ ਨੇ ਆਪਣੀ ਪੱਗ ਯਾਹੀਆ ਖ਼ਾਨ ਦੇ ਪੈਰਾਂ ਤੇ ਜਾ ਸੁੱਟੀ ਤੇ ਸੌਂਹ ਖਾ ਲਈ ਕਿ ਹੁਣ ਮੈਂ ਸਿੰਘਾਂ ਦਾ ਖੁਰਾ ਖੋਜ ਮਿਟਾ ਕੇ ਹੀ ਮੁੜ ਪੱਗੜੀ ਸਿਰ ਤੇ ਬੰਨ੍ਹਾਂਗਾ। ਉਸ ਨੂੰ ਕਦੇ ਆਸ ਨਹੀਂ ਸੀ ਹੋ ਸਕਦੀ ਕਿ ਮੇਰੇ ਭਰਾ ਜੈਸੇ ਦਬਦਬੇ ਵਾਲੇ ਨੂੰ ਜੰਗਲਾਂ ਵਿਚ ਲੁਕ ਛਿਪ ਕੇ ਰਹਿਣ ਵਾਲੇ ਸਿੰਘ ਮਾਰ ਸਕਣਗੇ । ਉਹ ਤਾਂ ਇਹ ਸਮਝੀ ਬੈਠਾ ਸੀ ਕਿ ਹੁਣ ਤਕ ਸਿੰਘ ਬਚੇ ਹੋਏ ਹੀ ਮੇਰੀ ਨਰਮੀ ਕਰਕੇ ਹਨ। ਜੇ ਮੈਂ ਇਨ੍ਹਾਂ ਨਾਲ ਸਖ਼ਤੀ ਕਰਦਾ ਤਾਂ ਕਦੇ ਦਾ ਇਨ੍ਹਾਂ ਦਾ ਰੇੜਕਾ ਮੁਕਾ ਛਡਦਾ । ਸੋ ਉਸਨੇ ਹੰਕਾਰ ਕਰ ਕੇ ਕਿਹਾ ਕਿ – "ਅੱਛਾ ਇਹ ਉਸਟੰਡ ( ਪੰਥ ਖਾਲਸਾ ) ਇਕ ਖਤ੍ਰੀ ਨੇ ਖੜਾ ਕੀਤਾ

---

* ਅਲੀ-ਉੱ- ਦੀਨ , ਇਬਰਤ ਨਾਮਾ; ਨਾਰੰਗ , ਸਿਖਾਂ ਦਾ ਪ੍ਰੀਵਰਤਨ , ੨੩੪; ਭੰਗੂ ਰਤਨ ਸਿੰਘ ਦਾ ਪ੍ਰਾਚੀਨ ਪੰਥ ਪ੍ਰਕਾਸ਼ , ਸਫਾ ੩੦੫ ।

ਸੀ ਤੇ ਹੁਣ ਮੈਂ, ਇਕ ਖਤ੍ਰੀ, ਇਸ ਦਾ ਨਾਸ਼ ਕਰਾਂਗਾ ।**

ਯਾਹੀਆ ਖ਼ਾਨ ਨੂੰ ਹੋਰ ਕੀ ਚਾਹੀਦਾ ਸੀ। ਉਸ ਨੇ ਕਿਹਾ ' ਚੰਗਾ, ਫ਼ੌਜ ਖਰਚ ਮੇਰਾ ਤੇ ਜ਼ੋਰ ਤੇਰਾ। ' ਯਾਹੀਆ ਖ਼ਾਨ ਨੇ ਸਾਰੇ ਪੰਜਾਬ ਵਿਚ ਸਿੰਘਾਂ ਦੀ ਕਤਲ - ਆਮ ਦਾ ਹੁਕਮ ਦੇ ਦਿੱਤਾ ਕਿ ਜਿੱਥੇ ਕਿਤੇ ਵੀ ਕੋਈ ਸਿੱਖ ਮਿਲੇ, ਮਾਰ ਦਿਤਾ ਜਾਵੇ ਤੇ ਗੁਰੂ ਗੋਬਿੰਦ ਸਿੰਘ ਦਾ ਨਾਮ ਲੈਣ ਵਾਲੇ ਦਾ ਪੇਟ ਪਾੜ ਦਿੱਤਾ ਜਾਵੇ । ਸਿੱਖਾਂ ਦੇ ਸਿਰ ਲਈ ਇਨਾਮ ਮੁਕੱਰਰ ਕਰ ਦਿੱਤੇ ਗਏ ।***

ਲਖਪਤ ਰਾਏ ਯਾਹੀਆ ਖਾਨ ਦੀ ਫ਼ੌਜ ਲੈ ਕੇ ਜਥੇ ਦੇ ਮਗਰ ਗਿਆ, ਪ੍ਰੰਤੂ ਸਿੱਖ ਕਦੇ ਦੇ ਝੱਲਾਂ ਨੂੰ ਹਰਨ ਹੋ ਚੁੱਕੇ ਹੋਏ ਸਨ। ਸੋ ਲਖ਼ਪਤ ਲਾਹੌਰ ਮੁੜ ਆਇਆ ਤੇ ਆ ਕੇ ਮੁਢ ਲਾਹੌਰੋਂ ਟੱਕ ਧਰ ਦਿੱਤਾ । ਅਜ ਤਕ ਜਿੰਨੀਆਂ ਵੀ ਕਤਲਾਮਾਂ ਹੋਈਆਂ ਸਨ, ਉਨ੍ਹਾਂ ਵਿਚ ਜਥਿਆਂ ਦੇ ਸਿੰਘ ਹੀ ਮਾਰੇ ਜਾਂਦੇ ਸਨ, ਪਰ ਹੁਣ ਲਖਪਤ ਰਾਏ ਨੇ ਸ਼ਹਿਰ ਦੇ ਸਿਖਾਂ ਦੀ ਭੀ ਕਤਲਾਮ ਅਰੰਭ ਦਿੱਤੀ । ਇਸ ਦੇ ਨਾਲ ਉਸ ਨੇ ਸ਼ਹਿਰ ਵਿਚ ਹੋਕਾ ਬੁਲਾ ਦਿੱਤਾ ਕਿ ਕੋਈ ਗੁਰੂ ਦੀ ਬਾਣੀ ਨਾ ਪੜ੍ਹੇ , ਤੇ ਜਿਸ ਨੂੰ ਮੈਂ ਗੁਰੂ ਦਾ ਨਾਮ ਲੈਂਦਾ ਸੁਣ ਲਿਆ ਉਸ ਦੇ ਪ੍ਰਾਣ ਕੱਢ ਦੇਵਾਂਗਾ, ਵਾਹਿਗੁਰੂ ਸ਼ਬਦ ਛੱਡ ਕੇ ਹੋਰ ਜੋ ਮਰਜ਼ੀ ਹੈ ਜਪੋ। ਗੁੜ ਕਿਹਾਂ ਗੁਰੂ ਚੇਤੇ ਆ ਜਾਂਦਾ ਹੈ। ਇਸੇ ਤਰ੍ਹਾਂ ਕੋਈ ਗ੍ਰੰਥ ਨਾ ਕਹੇ ਪੋਥੀ ਕਹੇ**** । ਇਸ ਤੋਂ

---

** ਭੰਗੂ ਰਤਨ ਸਿੰਘ, ਪ੍ਰਾਚੀਨ ਪੰਥ ਪ੍ਰਕਾਸ਼ , ਸਫ਼ਾ ੩੦੬ ।

*** **The Governor Yahiya Khan, now issued a general proclamation for a general massacre of all Sikhs, wherever they could be found;death was to be the punishment of all persons who invoked the name of Guru Govind and a reward was offered for the heads of the Sikhs;thousands were put to death daily and their heads brought before the Subedar of Lahore for reward. (History of the Punjab, P. 213)**

ਇਸ ਦੀ ਪੁਸ਼ਟੀ ਅਲੀਉਦੀਨ ' ਇਬਰਤਨਾਮੇ ' ਵਿਚ ਇਸ ਤਰ੍ਹਾਂ ਕਰਦਾ ਹੈ :- **A Proclamation was at the same time issued theartening to rip open the belly of any taking the name of Govind. (Transformation of Sikhism)**

ਬੋਰਨਟਨ ਹਿਸਟਰੀ ਔਫ਼ ਦੀ ਪੰਜਾਬ ਵਿਚ ਲਿਖਦਾ ਹੈ :- **A proclamation was issued in the name of Governor Yahiya Khan denouncing death to all persons who invoked the name of Guru Govind (Singh) and a reward was offered for the heads of his disciples.**

**** ਭੰਗੂ ਰਤਨ ਸਿੰਘ, ਪ੍ਰਾਚੀਨ ਪੰਥ ਪ੍ਰਕਾਸ਼ ।

ਬਿਨਾਂ ਲਖਪਤ ਰਾਏ ਨੇ ਗੁਰਬਾਣੀ ਤੇ ਗੁਰ ਇਤਿਹਾਸ ਦੀਆਂ ਪੋਥੀਆਂ ਲਭ ਲਭ ਕੇ ਅੱਗ ਤੇ ਪਾਣੀ ਦੀ ਭੇਟ ਕੀਤੀਆਂ ਤੇ ਸੈਂਕੜੇ ਧਰਮਸਾਲਾਂ ਢਹਾ ਦਿੱਤੀਆਂ ।

## ਕਤਲਾਮ ਐਉਂ ਅਰੰਭ ਹੋਈ

ਸਭ ਤੋਂ ਪਹਿਲਾਂ ਲਾਹੌਰ ਤੋਂ ਟੱਕ ਧਰਿਆ ਗਿਆ । ਜਿਤਨੇ ਸਰਕਾਰੀ ਨੌਕਰੀ ਚਾਕਰ ਸਨ ਉਨ੍ਹਾਂ ਨੂੰ ਫੜ ਕੇ ਚੂਹੜਿਆਂ ਦੇ ਹਵਾਲੇ ਕਰ ਦਿੱਤਾ ਕਿ ਸੋਮਵਾਰ ਇਨ੍ਹਾਂ ਦੀਆਂ ਖੋਪਰੀਆਂ ਉਤਾਰ ਦਿਓ ।

ਇਸ ਵੇਲੇ ਪਹਾੜ ਦੇ ਰਾਜੇ ਪਾਸ ਜੋ ਪੰਦਰਾਂ ਸਿੰਘ ਨੌਕਰ ਸਨ ਉਹ ਭੀ ਫੜੇ ਲਾਹੌਰ ਆ ਗਏ ਤੇ ਜਿਨ੍ਹਾਂ ਜਿਨ੍ਹਾਂ ਪਿੰਡਾਂ ਦੇ ਉਹ ਰਹਿਣ ਵਾਲੇ ਸਨ ਉਥੋਂ ਦੇ ਚੌਧਰੀ ਭੀ ਬੰਨ੍ਹ ਮੰਗਵਾਏ । ਇਨ੍ਹਾਂ ਵਿਚ ਅਮਰੀਕ ਰਾਜਾ ਜੰਗ ਵਾਲਾ ਤੇ ਸੱਦਾ ਸਿੰਘ ਮੋਕਲ ਭੀ ਸਨ।

ਗਰੀਬ ਬੇਦੋਸ਼ੇ ਨੌਕਰਾਂ ਚਾਕਰਾਂ ਦੇ ਕਤਲ ਦਾ ਹੁਕਮ ਸੁਣ ਕੇ ਸਾਰੇ ਸ਼ਹਿਰ ਵਿਚ ਕਹਾਰੀ ਮਚ ਗਈ। ਸ਼ਹਿਰ ਦੇ ਪਤਵੰਤੇ ਤੇ ਸਿਰ- ਕੱਢ ਇਕੱਠੇ ਹੋਏ, ਜਿਨ੍ਹਾਂ ਵਿਚ ਖ਼ਾਸ ਕਰ ਇਹ ਲੋਕ ਉਘੇ ਸਨ: - ਦੀਵਾਨ ਕੌੜਾ ਮੱਲ, ਕਸ਼ਮੀਰੀ ਮੱਲ ਖੁਰਾਣਾ, ਦੀਵਾਨ ਲੱਛੀ ਰਾਮ, ਦੀਵਾਨ ਸੂਰਤ ਸਿੰਘ, ਦਿਲੇ ਰਾਮ, ਹਰੀ ਮੱਲ , ਬਹਿਲੂ ਮੱਲ , ਹਰੀ ਸਿੰਘ , ਗੁਜਰ ਸਿੰਘ ਤੇ ਭਾਈ ਦੇਸਰਾਜ। ਇਨ੍ਹਾਂ ਇਹ ਸੋਚਿਆ ਕਿ ਲਖਪਤ ਰਾਏ ਕਈ ਬੇਦੋਸਿਆਂ ਨੂੰ ਸੋਮਾਵਤੀ ਮੱਸਿਆ ਦੇ ਦਿਨ ਮਰਵਾ ਦੇਵੇਗਾ, ਲਖਪਤ ਰਾਏ ਦੇ ਗੁਰੂ ਭਾਈ ਜਗਤ ਭਗਤ ਨੂੰ ਲਾਹੌਰ ਲੈ ਆਏ । ਏਹ ਸਾਰੇ ਪਤਵੰਤੇ ਤੇ ਹੋਰ ਬਹੁਤ ਸਾਰੇ ਹਿੰਦੂ ਸੰਤ ਫਕੀਰ ਦੀਵਾਨ ਲਖਪਤ ਰਾਏ ਪਾਸ ਗਏ ਕਿ ਅਸੀਂ ਤੇਰੇ ਪਾਸ ਆਏ ਹਾਂ ਕਿ ਤੂੰ ਇਨ੍ਹਾਂ ਗਰੀਬ ਨੌਕਰ ਚਾਕਰ ਸਿੰਘਾਂ ਨੂੰ ਕਿਉਂ ਮਰਵਾਉਂਦਾ ਹੈਂ, ਇਨ੍ਹਾਂ ਦਾ ਕੋਈ ਦੋਸ਼ ਨਹੀਂ, ਤੂੰ ਸਾਡੀ ਖ਼ਾਤਰ ਹੀ ਇਨ੍ਹਾਂ ਨੂੰ ਬਖ਼ਸ਼ ਦੇਹ , ਤੈਨੂੰ ਸਾਡਾ ਕਿਹਾ ਮੰਨ ਲੈਣਾ ਚਾਹੀਦਾ ਹੈ ਕਿਉਂਕਿ ਅਸੀਂ ਹੁਣ ਤੇਰੇ ਪਾਸ ਆ ਚੁਕੇ ਹਾਂ, ਸਾਨੂੰ ਖਾਲੀ ਨਾ ਮੋੜ । ਪਰ ਲਖਪਤ ਕਦ ਮੰਨਣ ਵਾਲਾ ਸੀ? ਕਹਿਣ ਲੱਗਾ ਕਿ ਤੁਸੀਂ ਕੀ ਜੇ ਰੱਬ ਭੀ ਆਪ ਚਲ ਕੇ ਆਵੇ ਤਾਂ ਭੀ ਮੈਂ ਇਨ੍ਹਾਂ ਨੂੰ ਨਹੀਂ ਛੱਡਾਂਗਾ । ਸੰਤ ਜਗਤ ਭਗਤ ਜੀ ਨੂੰ ਕਹਿਣ ਲੱਗਾ, ਤੁਹਾਨੂੰ ਇਨ੍ਹਾਂ ਗੱਲਾਂ ਦਾ ਕੀ ਪਤਾ ਹੈ ਤੁਸੀਂ ਡੇਰੇ ਹੀ ਬੈਠਿਆ ਕਰੋ। ਸੰਤਾਂ ਕਿਹਾ ' ਹੱਛਾ ਜਿਸ ਪਾਣੀਓਂ ਉੱਗੀ ਹੈ ਉਸੇ ਪਾਣੀ ਮਾਰਾਂਗੇ, ਤੇਰੀ ਜੜ੍ਹ ਨਾ ਰਹੂ ਤੇ ਇਹ ਪੰਥ ਦਿਨੋ ਦਿਨ ਵਧੂ* ਅਤੇ ਆਪ ਮਾਣਕੇ ਨੂੰ ਮੁੜ ਗਏ । ਨਾਲ ਦੇ ਬਹੁਤ ਸਾਰੇ ਲੋਕੀਂ ਵੀ ਨਿਰਾਸ ਹੋ ਕੇ ਮੁੜ ਪਏ, ਪਰ ਕੁਝ ਸਿਆਣੇ ਉਥੇ

---

* ਜੱਸਾ ਸਿੰਘ ਬਿਨੌਦ

ਹੀ ਖੜੇ ਰਹੇ ਤੇ ਕਹਿਣ ਲੱਗੇ ਦੇਖ ਜੇ ਹੋਰ ਕੁਝ ਨਹੀਂ ਤਾਂ ਸੋਮਾਵਤੀ ਅਮਾਵਸ ਵਾਲੇ ਦਿਨ ਤਾਂ ਇਹ ਕਾਰਾ ਨਾ ਕਰ। ਸੋਮਾਵਤੀ ਮੱਸਿਆ ਕਦੇ ਭਾਗਾਂ ਨਾਲ ਆਉਂਦੀ ਹੈ ਫਿਰ ਪਤਾ ਨਹੀਂ ਸਾਡੇ ਜੀਉਂਦੇ ਜੀ ਆਵੇ ਜਾਂ ਨਾ ਆਵੇ । ਪਰ ਉਸ ਪੱਥਰ - ਦਿਲ ਉੱਤੇ ਇਨ੍ਹਾਂ ਬੀਬੀਆਂ ਤੇ ਧੌਲੀਆਂ ਦਾੜ੍ਹੀਆਂ ਵਾਲੇ ਬਜ਼ੁਰਗਾਂ ਦੀਆਂ ਮਿੰਨਤਾ ਦਾ ਭੀ ਕੁਝ ਅਸਰ ਨਾ ਹੋਇਆ ਤੇ ਉਹ ਸਿੰਘ ਕਤਲ ਕਰਵਾ ਦਿੱਤੇ ਗਏ* । ਇਹ ਸੋਮਾਵਤੀ ਮਸਿਆ ੧੦ ਮਾਰਚ ਸੰਨ ੧੭੪੬, ੧੩ ਚੇਤ ਸੰਮਤ ੧੮੦੨ ਨੂੰ ਸੀ ਜਿਸ ਦਿਨ ਕਿ ਇਹ ਭਾਣਾ ਵਰਤਿਆ ।

## ਲਖਪਤ ਰਾਏ ਦੀ ਸਿੰਘਾਂ ਉੱਤੇ ਚੜ੍ਹਾਈ

ਬੱਦੋਕੀ ਗੁਸਾਈਆਂ ਦੀ ਲੜਾਈ ਤੇ ਐਮਨਾਬਾਦ ਦੀ ਲੁੱਟ ਪਿੱਛੋਂ ਕੁਝ ਸਿੰਘ ਨਵਾਬ ਕਪੂਰ ਸਿੰਘ ਜੀ ਨਾਲ ਜੰਗਲ ਨੂੰ ਚਲੇ ਗਏ ਸਨ ਤੇ ਬਾਕੀ ਦੇ ਰਾਵੀ ਦੇ ਝੱਲਾਂ ਵਿਚ ਵੜ ਗਏ ਸਨ । ਲਖਪਤ ਰਾਏ ਜਦ ਲਾਹੌਰ ਦੀ ਸ਼ਹਿਰੀ ਵਸੋਂ ਦੇ ਬੇਦੋਸ਼ੇ ਨੌਕਰ ਚਾਕਰ, ਸਿੰਘ ਕਤਲ ਕਰਵਾ ਚੁੱਕਾ ਅਤੇ ਆਲੇ ਦੁਆਲੇ ਦੇ ਇਲਾਕੇ ਵਿਚੋਂ ਜੋ ਕੋਈ ਲੱਭੇ ਉਨ੍ਹਾਂ ਨੂੰ ਕਤਲ ਕਰਵਾ ਕੇ ਵੇਹਲਾ ਹੋਇਆ ਤਾਂ ਉਸ ਨੇ ਫ਼ੌਜ ਦੀ ਤਿਆਰੀ ਆਰੰਭ ਦਿੱਤੀ । ਸਾਰੇ ਇਲਾਕੇ ਦੇ ਚੌਧਰੀਆਂ ਨੂੰ ਆਪਣੀਆਂ ਆਪਣੀਆਂ ਛੇੜਾਂ ਤਿਆਰ ਕਰਨ ਲਈ ਪਰਵਾਨੇ ਜਾਰੀ ਕੀਤੇ ਗਏ। ਮੁਲਤਾਨ, ਬਹਾਵਲਪੁਰ , ਕਸੂਰ , ਦੁਆਬੇ ਤੇ ਪਹਾੜੋਂ ਫ਼ੌਜਾਂ ਮੰਗਵਾਈਆਂ ਗਈਆਂ ਤੇ ਹੋਰ ਨਵੀਂ ਫ਼ੌਜ ਭਰਤੀ ਕੀਤੀ ਗਈ। ਇਸ ਤਰ੍ਹਾਂ ਲਖਪਤ ਰਾਏ ਨੇ ਅਨਗਿਣਤ ਧਾੜਾਂ ਇਕੱਠੀਆਂ ਕਰ ਕੇ ਤੋਪਾਂ ਜ਼ੰਬੂਰੇ ਰਹਕਲਿਆਂ ਨਾਲ ਸਿੰਘਾਂ ਉਤੇ ਚੜ੍ਹਾਈ ਕਰ ਦਿੱਤੀ । ਇਸ ਵੇਲੇ ਪੰਦਰਾਂ ਕੁ ਹਜ਼ਾਰ ਸਿੰਘ ਰਾਵੀ ਦੇ ਝੱਲਾਂ ਤੇ ਕਾਹਨੂਵਾਣ ਦੇ ਛੰਭ ਵਿਚ ਜਮ੍ਹਾਂ ਸਨ ਤੇ ਜਥੇਦਾਰਾਂ ਵਿਚੋਂ ਪ੍ਰਸਿਧ ਸਰਦਾਰ ਜੱਸਾ ਸਿੰਘ ਆਹਲੂਵਾਲੀਆ, ਸਰਦਾਰ ਚੜ੍ਹਤ ਸਿੰਘ ਸ਼ੁੱਕਰਚੱਕੀਆ, ਸਰਦਾਰ ਸੁੱਖਾ ਸਿੰਘ ਮਾੜੀ - ਕੰਬੋ ਵਾਲਾ ਤੇ ਸਰਦਾਰ ਗੁਰਦਿਆਲ ਸਿਘ ਡੱਲੇਵਾਲਾ ਨਾਲ ਸਨ।

ਦੀਵਾਨ ਲਖਪਤ ਰਾਏ ਹੁਣ ਸਿੰਘਾਂ ਦੇ ਮਗਰ ਪੈ ਗਿਆ ਤੇ ਲੱਗਾ ਝੱਲਾਂ ਨੂੰ ਝਾੜਨ । ਸਿੰਘ ਅੱਗੇ ਲਗ ਤੁਰੇ। ਲਖਪਤ ਮਗਰ ਦਬੀ ਆਉਂਦਾ ਸੀ। ਸਿੰਘ ਇਸ ਡਾਢੇ ਕੰਡਿਆਲੇ ਬਣ ਦੇ ਭੇਤੀ ਸਨ, ਮਿਰਗਾਂ ਵਾਂਗੂੰ ਫਿਰੀ ਜਾਂਦੇ , ਪਰ ਸਰਕਾਰੀ ਫ਼ੌਜ ਅੰਦਰ ਨਾ ਵੜਦੀ। ਕਈ ਵੇਰ ਰਾਤ ਵੇਲੇ ਸਿੰਘ ਆਪਣੇ ਘੁਰਨਿਆਂ ਵਿਚੋਂ ਨਿਕਲ ਕੇ ਫ਼ੌਜ ਤੇ ਜਾ ਪੈਂਦੇ ਤੇ ਰਸਦ ਪੱਠਾ ਲੁਟ ਖੋਹ ਕੇ ਫਿਰ ਝੱਲਾਂ ਵਿਚ ਜਾ ਵੜਦੇ , ਜਿਸ ਨਾਲ ਸ਼ਾਹੀ ਫ਼ੌਜ ਵਿਚ ਬੜੀ ਗੜ - ਬੜੀ ਮਚ

---

* **ਭੰਗੂ ਰਤਨ ਸਿੰਘ, ਪ੍ਰਾਚੀਨ ਪੰਥ ਪ੍ਰਕਾਸ਼, ਸਫ਼ਾ ੩੭੬ - ੩੭੮**

ਜਾਂਦੀ। ਕਈ ਵੇਰ ਆਪੋ ਵਿਚ ਛੋਟੀਆਂ ਮੋਟੀਆਂ ਲੜਾਈਆਂ ਵੀ ਹੋਈਆਂ । ਪਰ ਬਹੁਤਿਆਂ ਅੱਗੇ ਥੋੜ੍ਹਿਆਂ ਦੀ ਕੀ ਪੇਸ਼ ਜਾ ਸਕਦੀ ਹੈ? ਇਹ ਹੀ ਨਹੀਂ । ਖਾਣੇ ਦਾਣੇ ਦਾ ਸਾਮਾਨ ਵੀ ਸਿੰਘਾਂ ਦੇ ਪਾਸ ਜੋ ਕੁਛ ਸੀ ਉਹ ਮੁਕ ਚੁੱਕਾ ਹੋਇਆ ਸੀ। ਹੁਣ ਇਸ ਵੇਲੇ ਨਾ ਤਾਂ ਕੁਛ ਰਸਦ ਦਾ ਸਮਾਨ ਸੀ ਨਾ ਗੋਲੀ ਬਾਰੂਦ ਦਾ ਕੋਈ ਪ੍ਰਬੰਧ । ਸਾਰਾ ਮੱਲ-ਗੁਜ਼ਾਰ ਵੈਰੀ ਸੀ, ਨਾ ਕਿਤੇ ਕੁਛ ਖਾਣ ਨੂੰ ਲਭਦਾ ਸੀ ਤੇ ਨਾ ਕੋਈ ਦਾਰੂ ਸਿੱਕਾ ਦੇਂਦਾ ਸੀ। ਦੂਸਰੇ ਪਾਸੇ ਲਖਪਤ ਪਾਸ ਤੋਪਾਂ, ਬੰਦੂਕਾਂ ਮੌਜੂਦ ਸਨ। ਸਰਕਾਰੀ ਫ਼ੌਜਾਂ ਤੇ ਸਾਰੇ ਇਲਾਕੇ ਦੀਆ ਛੇੜਾਂ ਦੇ ਕਈ ਹਜ਼ਾਰ ਆਦਮੀ ਨਾਲ ਸਨ। ਰਸਦ ਪੱਠਾ ਤੇ ਗੋਲੀ ਬਾਰੂਦ ਲਾਹੌਰੋਂ ਬਾਕਾਇਦਾ ਪੁੱਜ ਰਿਹਾ ਸੀ । ਸਿੰਘਾਂ ਅਤੇ ਦੁਸ਼ਮਨਾਂ ਦਾ ਲੂਣ ਤੇ ਆਟੇ ਦਾ ਭੀ ਮੁਕਾਬਲਾ ਨਹੀਂ ਸੀ, ਪਰ ਫਿਰ ਵੀ ਸਿੰਘ ਕਰਤਾਰ ਦੇ ਆਸਰੇ ਡਟੇ ਹੋਏ ਸਨ।

ਅੰਤ ਸਿੰਘ ਘਾਹ ਪੱਤੇ ਯਾ ਸ਼ਿਕਾਰ ਮਾਰ ਕੇ ਖਾ ਕੇ ਗੁਜ਼ਾਰਾ ਕਰਨ ਤੇ ਆ ਰਹੇ ਸਨ ਤੇ ਨਾਲੋ ਨਾਲ ਹੌਲੀ -ਹੌਲੀ ਅੱਗੇ ਪਹਾੜ ਵਲ ਵਧੀ ਜਾ ਰਹੇ ਸਨ। ਲਖਪਤ ਪਾਸਿਆਂ ਤੋਂ ਹੀ ਤੋਪਾਂ ਮਾਰ ਮਾਰ ਕੇ ਸਿੰਘਾਂ ਨੂੰ ਅੰਦਰ ਹੀ ਭੁੰਨੀ ਜਾਂਦਾ ਸੀ। ਹੁਣ ਜਥੇਦਾਰਾਂ ਤੇ ਸਿਆਣੇ ਸਿੰਘਾਂ ਨੇ ਸੋਚਿਆ ਕਿ ਲੜਾਈ ਦੇ ਢਾਈ ਫੱਟ ਹੋਂਦੇ ਹਨ। ਇੱਕ ਈਨ ਮੰਨ ਕੇ ਮਿਲ ਪੈਣਾ, ਦੂਜਾ ਵੇਲਾ ਵੇਖ ਕੇ ਮੁੜ ਟਾਕਰਾ ਕਰਨ ਦੀ ਆਸ ਨਾਲ ਹਰਨ ਹੋ ਜਾਣਾ ਤੇ ਅੱਧਾ ਫੱਟ ਹੈ ਲੜ ਕੇ ਮਰ ਮੁੱਕਣਾ। ਪਹਿਲੇ ਦਾ ਤਾਂ ਨਾਂ ਹੀ ਨਾ ਲਓ। ਐਸ ਵੇਲੇ ਪਿਛਲਾ ਡੇਢ ਹੱਥ ਹੀ ਅਸੀਂ ਕਰ ਸਕਦੇ ਹਾਂ। ਦੁਸ਼ਮਨ ਪਾਸ ਤੋਪਾਂ ਤੇ ਰਸਾਲਾ ਹੈ, ਪਰ ਸਾਡੇ ਵਿਚੋਂ ਬਹੁਤ ਸਾਰੇ ਪੈਦਲ ਹੀ ਹਨ, ਇਸ ਲਈ ਜ਼ਰੂਰੀ ਹੈ ਕਿ ਹੋਰ ਕੁਝ ਕਰਨ ਤੋਂ ਪਹਿਲਾਂ ਅਸੀਂ ਘੋੜੇ ਪ੍ਰਾਪਤ ਕਰਨ ਦਾ ਯਤਨ ਕਰੀਏ । ਸੋ ਫੈਸਲਾ ਕੀਤਾ ਗਿਆ ਕਿ ਪਹਿਲਾਂ ਭੱਜ ਨਿਕਲਨ ਦਾ ਬਹਾਨਾਂ ਕਰੀਏ ਤੇ ਫੇਰ ਝੱਟ ਪਿੱਛੇ ਮੁੜ ਕੇ ਡਟਵਾਂ ਮੁਕਾਬਲਾ ਕਰ ਕੇ ਘੋੜੇ ਖੱਸ ਲਈਏ । ਸੋ ਇਕ ਦਿਨ ਇਸੇ ਤਰ੍ਹਾਂ ਹੀ ਕੀਤਾ ਕਿ ਲੌਢੇ ਕੁ ਵੇਲੇ ਭੱਜ ਨਿਕਲੇ ਤੇ ਜਦ ਦੁਸ਼ਮਨ ਨੂੰ ਖਿਆਲ ਹੋ ਗਿਆ ਕਿ ਸਿੰਘ ਨੇੜੇ ਨਹੀਂ ਤਾਂ ਸਿੰਘਾਂ ਨੇ ਰਾਤ ਅਵੇਸੇਲੇ ਹੀ ਆ ਛਾਪਾ ਮਾਰਿਆ, ਫੌਜ ਵਿਚ ਭਾਜੜ ਜਿਹੀ ਪੈ ਗਈ ਤੇ ਸਿੰਘਾਂ ਨੇ ਸ਼ਤਰੂਆਂ ਦੇ ਕਈ ਆਦਮੀਆਂ ਦੇ ਆਹੂ ਲਾਹ ਕੇ ਘੋੜੇ ਖੋਹ ਲਏ ਤੇ ਫਿਰ ਝੱਲ ਵਿਚ ਜਾ ਵੜੇ ।

ਸਿੰਘ ਪਹਾੜਾਂ ਵੱਲ ਗਏ , ਪਰ ਪਹਾੜੀਏ ਸਿੰਘਾਂ ਦੇ ਕਿਧਰ ਦੇ ਯਾਰ ਸਨ? ਹਾਲਾਂ ਕਲ ਦੀ ਗੱਲ ਸੀ ਕਿ ਪਹਿਲਾਂ ਇਨ੍ਹਾਂ ਨੇ ਬਾਬਾ ਬੰਦਾ ਸਿੰਘ ਬਹਾਦਰ ਨੂੰ ਆਪਣੀ ਕੁਮਕ ਲਈ ਸੱਦਿਆ ਅਤੇ ਜਦ ਸਿੰਘ ਜੀ ਨੇ ਇਨ੍ਹਾਂ ਦੇ ਵੈਰੀ ਸੋਧ ਕੱਢੇ ਤਾਂ ਉਹ ਉਸ ਦੀ ਜਾਨ ਦਾ ਲਾਗੂ ਹੋ ਗਏ ਸਨ ਅਤੇ ਬੰਦਾ ਸਿੰਘ ਦੀ ਫ਼ੌਜ ਦੇ ਕਈ ਸਿੰਘ ਇਨ੍ਹਾਂ ਨੇ ਦੁਸ਼ਮਣ ਹਵਾਲੇ ਕਰ ਦਿੱਤੇ ਸਨ। ਭੋਲੇ ਖਾਲਸੇ

ਸਭ ਕੁਛ ਭੁੱਲ ਭੁਲਾ ਕੇ ਬਸੋਹਲੀ ਵੱਲ ਨੂੰ ਹੋਏ ਕਿ ਇਹ ਪਹਾੜੀ ਹਿੰਦੂ ਹਨ, ਅਸਾਂ ਇਨ੍ਹਾਂ ਦੇ ਸਿਰੋਂ ਜ਼ੁਲਮੀ ਛੱਟ ਲਾਹੀ ਹੋਈ ਹੈ, ਉਹ ਜ਼ਰੂਰੀ ਸਾਡੀ ਸਹਾਇਤਾ ਕਰਨਗੇ 'ਪਰ ਪਹਾੜੀਏ ਯਾਰ ਕਿਸ ਕੇ'। ਬਹੁਤ ਸਾਰੇ ਪਹਾੜੀਏ ਬਸੋਹਲੀ ਜੁੜੇ ਹੋਏ ਸਨ। ਸਿੰਘਾਂ ਇਹ ਸਮਝਿਆ ਕਿ ਇਹ ਸਾਨੂੰ ਲੈਣ ਆਏ ਹੋਏ ਹਨ, ਇਸ ਕਰ ਕੇ ਇਹ ਬੇ - ਖਟਕੇ ਇਨ੍ਹਾਂ ਵਲ ਵਧੇ ਪਰ ਉਨ੍ਹਾਂ ਨੇ ਅੱਗੋਂ ਇਨ੍ਹਾਂ ਤੇ ਹੀ ਗੋਲੀਆਂ ਦਾਗਣੀਆਂ ਸ਼ੁਰੂ ਕਰ ਦਿੱਤੀਆਂ ਅਤੇ ਜੋਹੜੇ ਕੋਈ ਉਨ੍ਹਾਂ ਵਿਚ ਜਾ ਪਹੁੰਚੇ ਜਾ ਉਨ੍ਹਾਂ ਦੇ ਕਾਬੂ ਚੜ੍ਹੇ, ਉਸੇ ਵੇਲੇ ਹੀ ਮਾਰ ਦਿੱਤੇ। ਹੁਣ ਸਿੰਘਾਂ ਨੂੰ ਪਤਾ ਲਗਾ ਕਿ ਅਸੀਂ ਕੁਥਾਏਂ ਫਸੇ ਹਾਂ।

ਸਾਹਮਣੇ ਪਹਾੜ ਸੀ, ਜਿਥੇ ਬੇਅੰਤ ਪਰਬਤੀ ਬੰਦੂਕਾਂ ਕੱਸੀ ਖੜੇ ਸਨ ਤੇ ਪਿਛੋਂ ਲਖਪਤ ਆ ਰਿਹਾ ਸੀ, ਕਿਧਰੇ ਘੜੀ ਖਲੋਣ ਨੂੰ ਥਾਂ ਨਹੀਂ ਸੀ। ਸਲਾਹ ਹੋਈ ਕਿ ਹੁਣ ਮਾਝੇ ਵੱਲ ਖਿੰਡ ਚਲੋ ਤੇ ਕਿਵੇਂ ਇਸ ਮੁਸ਼ਕਲ ਵਿਚੋਂ ਨਿਕਲੋ। ਫਿਰ ਕਦੀ ਇਕੱਠੇ ਹੋ ਕੇ ਲੱਖੂ ਨਾਲ ਸਿੱਝ ਲਵਾਂਗੇ। ਸੋ ਸਿੰਘ ਉਨ੍ਹੀਂ ਪੈਰੀ ਪਿੱਛੇ ਨੂੰ ਮੁੜ ਪਏ। ਪੁੱਠੀਆਂ ਸਿੱਧੀਆਂ ਤੇ ਖੁੰਢੀਆਂ ਤਲਵਾਰਾਂ ਤੇ ਟੁੱਟੀਆਂ ਹੋਈਆਂ ਕਮਾਨਾਂ ਨਾਲ ਵੈਰੀ ਤੇ ਟੁੱਟ ਪਏ, ਉਨ੍ਹਾਂ ਵਿਚ ਭਾਜੜ ਪੈ ਗਈ ਤੇ ਸਿੰਘ ਉਨ੍ਹਾਂ ਨੂੰ ਚੀਰ ਕੇ ਨਿਕਲ ਤੁਰੇ। ਉਸ ਵੇਲੇ ਕੁਝ ਕੁ ਸਿੰਘਾਂ ਨੇ ਲਖਪਤ ਰਾਏ ਦੀ ਭਾਲ ਕੀਤੀ, ਪਰ ਉਹ ਫ਼ੌਜ ਦੇ ਪਿੱਛੇ ਸੀ, ਹੱਥ ਨਾ ਆਇਆ। ਸਿੰਘਾਂ ਅਗੇ ਨੂੰ ਚਾਲੇ ਪਾਏ, ਪਰ ਰਾਵੀ ਨੇ ਡੱਕਾ ਪਾ ਦਿੱਤਾ। ਦਰਿਆ ਦੀ ਰੋੜ੍ਹ ਇੰਨੀ ਤਿੱਖੀ ਸੀ ਕਿ ਕੋਈ ਠਿੱਲ੍ਹ ਨਹੀਂ ਸਕਦਾ ਸੀ। ਸਲਾਹ ਹੋਈ ਕਿ ਕੋਈ ਜਾ ਕੇ ਗਾਹਣ ਦਾ ਪਤਾ ਕਰੇ। ਡੱਲੇਵਾਲੀਏ ਗੁਰਦਿਆਲ ਸਿੰਘ ਦੇ ਦੋ ਭਰਾਵਾਂ ਨੇ ਹਿੰਮਤ ਕਰ ਕੇ ਘੋੜੇ ਦਰਿਆ ਵਿਚ ਪਾਏ, ਪਰ ਦਰਿਆ ਦੀਆਂ ਠਾਠਾਂ ਅੱਗੇ ਕੋਈ ਪੇਸ਼ ਨਾ ਗਈ। ਨਾ ਘੋੜਿਆਂ ਦਾ ਹੀ ਪਤਾ ਲੱਗਾ ਤੇ ਨਾ ਸਿੰਘਾਂ ਦਾ। ਅੰਤ ਇਥੋਂ ਪਾਰ ਹੋਣ ਦੀ ਸਲਾਹ ਛੱਡ ਦਿਤੀ ਗਈ।

ਸਰਦਾਰ ਜੱਸਾ ਸਿੰਘ ਤੇ ਹੋਰ ਸਰਦਾਰਾਂ ਨੇ ਕਿਹਾ ਕਿ ਡੁਬ ਕੇ ਮਰਨ ਨਾਲੋਂ ਸਾਮ੍ਹਣੇ ਮੱਥੇ ਲੜ ਕੇ ਮਰਨਾ ਚੰਗਾ ਹੈ। ਇਹ ਸੁਣ ਕੇ ਸਭ ਖਲੋ ਗਏ ਤੇ ਇਹ ਸੋਚ ਕੇ ਕਿ ਐਸ ਵੇਲੇ ਲਖਪਤ ਨਾਲੋਂ ਪਹਾੜੀਆਂ ਨੂੰ ਮਾਰ ਕੇ ਰਸਤਾ ਸਾਫ਼ ਕਰ ਲੈਣਾ ਸੌਖਾ ਹੈ, ਅਕਾਲ ਅਕਾਲ ਗੂੰਜਦੇ ਉਨ੍ਹਾਂ ਤੇ ਟੁੱਟ ਪਏ ਤੇ ਇਕ ਮੋਰਚਾ ਮਾਰ ਭੀ ਲਿਆ। ਸਿੱਧੀਆਂ ਬਿਖੜੀਆਂ ਪਹਾੜੀਆਂ ਤੇ ਕੋਈ ਰਾਹ ਪੈੜਾ ਨਹੀਂ ਸੀ, ਕੇਵਲ ਪੈਦਲ ਹੀ ਚਲ ਸਕਦੇ ਸਨ। ਘੋੜਿਆਂ ਲਈ ਬਹੁਤ ਔਖ ਸੀ। ਅਗੋਂ ਪਹਾੜੀਆਂ ਨੇ ਬੜੇ ਜ਼ੋਰ ਨਾਲ ਹੱਲਾ ਕਰ ਦਿੱਤਾ। ਸਿੰਘ ਕੁਥਾਂਏ ਫਾਥੇ ਸ਼ੇਰਾਂ ਵਾਂਗੂੰ ਟੁੱਟ ਪਏ ਤੇ ਇਕ ਦੋ ਟਿੱਬੇ ਉਨ੍ਹਾਂ ਪਾਸੋਂ ਛੁਡਾ ਲਏ, ਪਰ ਘੋੜੇ ਅਗੇ ਨਾ ਜਾ ਸਕਣ ਸ਼ਸਤਰਾਂ ਨਾਲ ਥਾਓਂ ਪੁੱਟ ਪੁੱਟ ਕੇ ਘੋੜਿਆਂ ਦੇ ਪੈਰ ਰਖਣ ਲਈ

ਰਸਤਾ ਬਣਾਉਣ , ਫਿਰ ਭੀ ਕੋਈ ਵਿਰਲਾ ਹੀ ਚੜ੍ਹ ਸਕੇ ਤੇ ਬੇਅੰਤ ਘੋੜੇ ਚੜ੍ਹਦੇ ਹੇਠ ਕੱਸੀਆਂ ਵਿਚ ਡਿਗ ਪੈਣ । ਸੋ ਇਹ ਮਤਾ ਸੋਧਿਆ ਕਿ ਜੋ ਕੋਈ ਪੈਦਲ ਹੈ ਉਹ ਤਾਂ ਹਿੰਮਤ ਕਰ ਕੇ ਪਹਾੜ ਤੇ ਚੜ੍ਹ ਜਾਏ ਤੇ ਜੋ ਸਵਾਰ ਹਨ ਉਹ ਪਿੱਛੇ ਹਟ ਕੇ ਲਖਪਤ ਰਾਏ ਨਾਲ ਟਾਕਰਾ ਕਰਨ ਤੇ ਉਸ ਦੀ ਫ਼ੌਜ ਨੂੰ ਚੀਰ ਕੇ ਮਾਝੇ ਵਲ ਨੂੰ ਨਿਕਲ ਜਾਣ। ਹੁਣ ਪੈਦਲ ਤਾਂ ਪਹਾੜਾਂ ਨੂੰ ਚੜ੍ਹ ਗਏ ਤੇ ਘੋੜ – ਚੜ੍ਹੇ ਲਖਪਤ ਰਾਏ ਵਲ ਹੋਏ।

ਲਖਪਤ ਰਾਏ ਇਹ ਵੇਖ ਕੇ ਕਿ ਸਿੰਘ ਘੋੜੇ ਖੋਹ ਕੇ ਲੈ ਗਏ ਹਨ, ਬੜਾ ਲਾਲ ਪੀਲਾ ਹੋਇਆ ਤੇ ਖਿਝਿਆ। ਪਰ ਕਰੇ ਕੀ ? ਉਸ ਨੇ ਘੋੜਿਆਂ ਵਾਲੀਆਂ ਤੋਪਾਂ ਅੱਗੇ ਕੀਤੀਆਂ , ਉਸ ਦੇ ਮਗਰ ਰਥਾਂ- ਵਾਲੀਆਂ ਤੇ ਫੇਰ ਜੰਬੂਰੇ, ਸਾਰਿਆਂ ਦੇ ਪਿੱਛੇ ਫ਼ੌਜ । ਪਰ ਸਿੰਘ ਭਜਦੇ ਭਜਦੇ ਹੀ ਮੁੜ ਕੇ ਲੜਾਈ ਕਰਨ ਲਗ ਪੈਣ ਤੇ ਜਦ ਨੂੰ ਸਰਕਾਰੀ ਫ਼ੌਜ ਉਨ੍ਹਾਂ ਦੇ ਟਾਕਰੇ ਲਈ ਤਿਆਰ ਹੋ ਸਕੇ ਉਹ ਐਸੇ ਥਾਂ ਤੇ ਜਾ ਲੁਕਣ ਜਿਥੇ ਫ਼ੌਜ ਪਹੁੰਚ ਹੀ ਨਾ ਸਕੇ । ਇਸ ਤਰ੍ਹਾਂ ਭਾਵੇ ਕਈ ਸਿੰਘ ਸ਼ਹੀਦ ਹੋ ਗਏ ਪਰ ਲਖਪਤ ਰਾਏ ਨੂੰ ਕੋਈ ਖਾਸ ਸਫਲਤਾ ਨਾ ਹੋਈ। ਇਸ ਲਈ ਉਸ ਨੇ ਬੇਲਦਾਰ ਮੰਗਵਾ ਕੇ ਝੱਲਾਂ ਵਿਚ ਰਸਤੇ ਸਾਫ ਕਰਵਾਏ । ਪਰ ਗਾੜ੍ਹੇ ਝੱਲਾਂ ਵਿਚ ਉਨ੍ਹਾਂ ਦੇ ਬੇਲਦਾਰਾਂ ਦੀ ਵੀ ਪਹੁੰਚ ਔਖੀ ਸੀ, ਕਿਉਂਕਿ ਜਦ ਸਿੰਘਾਂ ਨੂੰ ਪਤਾ ਲਗਦਾ ਤਦ ਉਹ ਬੇਲਦਾਰਾਂ ਨੂੰ ਕੱਟ ਵਢ ਜਾਂਦੇ ਤੇ ਗੋਲੀਆਂ ਨਾਲ ਭੁੰਨ ਸੁਟਦੇ । ਜਦ ਹੋਰ ਕਿਸੇ ਤਰ੍ਹਾਂ ਵੀ ਚਾਰਾ ਚਲਦਾ ਨਾ ਦਿਸਿਆ ਤਾਂ ਸਿੰਘਾਂ ਨੂੰ ਬਾਹਰ ਕਢਣ ਵਾਸਤੇ ਲਖਪਤ ਰਾਏ ਨੇ ਝੱਲਾਂ ਨੂੰ ਅੱਗ ਲਗਵਾ ਦਿੱਤੀ। ਹੁਣ ਸਿੰਘਾਂ ਲਈ ਬਹੁਤ ਮੁਸੀਬਤ ਬਣ ਗਈ। ਅਗੇ ਝੱਲਾਂ ਦਾ ਆਸਰਾ ਸੀ, ਹੁਣ ਉਹ ਵੀ ਨਾ ਰਿਹਾ । ਸਿੰਘ ਭੱਜ ਨਿਕਲੇ, ਮਗਰ ਹੀ ਸਰਕਾਰੀ ਫ਼ੌਜਾਂ, ਕਿਤੇ ਖਲੋਣ ਨੂੰ ਵੀ ਥਾਂ ਨਾ । ਇਕ ਥਾਂ ਦਰਿਆ ਤਾਰੂ ਵੇਖ ਕੇ ਸਿੰਘ ਰਾਵੀ ਪਾਰ ਹੋ ਗਏ । ਨਦੀ ਪਾਰ ਹੁੰਦਿਆਂ ਭੀ ਕਾਫੀ ਨੁਕਸਾਨ ਹੋਇਆ । ਇਸ ਵੇਲੇ ਸਿੰਘਾਂ ਦੀ ਦਸ਼ਾ ਬੜੀ ਤਰਸਯੋਗ ਸੀ । ਖਾਣ ਪੀਣ ਨੂੰ ਸਾਮਾਨ ਤਾਂ ਅੱਗੇ ਹੀ ਕੋਈ ਨਹੀਂ ਸੀ, ਕਮਾਣਾਂ ਟੁੱਟੀਆਂ, ਤੀਰ ਮੁੱਕੇ ਹੋਏ , ਕਿਰਪਾਨਾਂ ਤੇ ਨੇਜ਼ਿਆਂ ਦੇ ਫਲ ਖੁੰਢੇ ਅਤੇ ਤਿਖੇ ਕਰਨ ਦਾ ਸਾਮਾਨ ਵੀ ਕੋਈ ਨਾ । ਦਾਣੇ ਪੱਠੇ ਬਿਨਾਂ ਘੋੜਿਆਂ ਦੇ ਪੇਟ ਲੱਕ ਨਾਲ ਜਾ ਲੱਗੇ ਸਨ। ਉਪਰੋਂ ਜੇਠ ਦੀ ਧੁਪ ਨੰਗੇ ਪਿੰਡਿਆਂ ਨੂੰ ਸਾੜ ਰਹੀ ਸੀ ਤੇ ਪੀਣ ਨੂੰ ਪਾਣੀ ਭੀ ਔਖਾ ਲਭਦਾ ਸੀ, ਕਿਹਾ ਕਰਦੇ ਹਨ ਕਿ 'ਅੱਧੀ ਮੌਤ ਮੁਸਾਫ਼ਰੀ, ਸਾਰੀ ਮੌਤ ਸੁ ਭੁਖ ' । ਪਰ ਖਾਲਸੇ ਲਈ ਤਾਂ ਹੁਣ ਦੋਵੇਂ ਹੀ ਇਕੱਠੀਆਂ ਹੋ ਗਈਆਂ ਸਨ। ਇਹ ਸੋਚ ਕੇ ਕਿ ਸ਼ਾਇਦ ਪਹਾੜੀਂ ਚੜ੍ਹ ਜਾਣ ਨਾਲ ਹੀ ਕੋਈ ਸੁਖ ਦਾ ਸਾਹ ਆਵੇ, ਸਿੰਘ ਪੜੋਲ, ਕਠੂਹੇ ਵਲ ਟੁਰ ਪਏ ਕਿ ਅੱਗੇ ਬਸੋਹਲੀ ਵਲ ਨੂੰ ਨਿਕਲ ਜਾਣ।

## ਘੋਰ ਯੁਧ

ਸਿੰਘਾਂ ਨੂੰ ਕੁਥਾਵੇਂ ਫਾਥਾ ਵੇਖ ਕੇ ਲਖਪਤ ਬਾਘੀਆਂ ਪਾ ਰਿਹਾ ਸੀ। ਉਸ ਨੇ ਹੋਕਾ ਫੇਰ ਕੇ ਸਭ ਨੂੰ ਕਹਿ ਦਿੱਤਾ ਕਿ ਕੋਈ ਸਿੱਖ ਇਥੋਂ ਬਚ ਕੇ ਨਾ ਨਿਕਲਣ ਦਿੱਤਾ ਜਾਏ; ਲੁਟ ਦਾ ਖਿਆਲ ਛਡ ਕੇ ਸਿੱਖਾਂ ਨੂੰ ਫੜਨ ਤੇ ਮਾਰ ਮੁਕਾਉਣ ਦੀ ਕਰੋ । ਜੋ ਸਿੱਖ ਦਾ ਸਿਰ ਲਿਆਵੇਗਾ ਮੈਂ ਉਸਨੂੰ ਪੰਜ ਰੁਪੈ ਦੇਵਾਂਗਾ ਤੇ ਜਦ ਇਨ੍ਹਾਂ ਦਾ ਸਾਰਾ ਡੇਰਾ ਮੁਕ ਜਾਊ ਤਦ ਲੁਟ ਮਾਫ਼ ਕਰ ਦੇਵਾਂਗਾ, ਇਸ ਹੱਲਾ - ਸ਼ੇਰੀ ਨੇ ਵੈਰੀ ਨੂੰ ਜ਼ਰਾ ਹੋਰ ਤਿੱਖੇ ਕਰ ਦਿੱਤਾ ਤੇ ਸਿੰਘਾਂ ਉਤੇ ਲੱਗੇ ਤੋਪਾਂ ਛੱਡਣ।

ਇਹ ਦੇਖ ਕੇ ਸਰਦਾਰ ਸੁਖਾ ਸਿੰਘ ਜੀ ਮਾੜੀ- ਕੰਬੋ ਵਾਲਿਆਂ ਨੇ ਕਿਹਾ ਕਿ ਮੈਂ ਚਾਹੁੰਦਾ ਹਾਂ ਕਿ ਹੁਣ ਲਖਪਤ ਰਾਏ ਤੇ ਹਮਲਾ ਕਰੀਏ । ਮੇਰੇ ਨਾਲ ਉਹ ਹੀ ਆਵੇ ਜੇਹੜਾ ਪੈਰ ਪਿੱਛੇ ਨਾ ਪਾਵੇ ਤੇ ਜਿਸ ਨੇ ਮਰਨ ਮੰਨ ਲਿਆ ਹੋਵੇ। ਲਖਪਤ ਦਾ ਪਤਾ ਕਰਨ ਲਈ ਸੂਹੀਏ ਭੇਜੇ ਗਏ । ਉਹ ਊਠਾਂ ਤੇ ਜੰਬੂਰਿਆਂ ਦੇ ਵਿਚਕਾਰ ਲਾਲ ਅੰਬਾਰੀ ਵਾਲੇ ਹਾਥੀ ਤੇ ਸਵਾਰ ਸੀ। ਉਸ ਦੇ ਆਲੇ ਦੁਆਲੇ ਬੇਅੰਤ ਫ਼ੌਜ ਸੀ। ਇਹ ਪਤਾ ਆ ਜਾਣ ਪਰ ਸਿਖਾਂ ਨੇ ਜੋੜ ਕੇ ਹੱਲਾ ਬੋਲਿਆ ਤੇ ਸ: ਸੁਖਾ ਸਿੰਘ ਐਨ ਲਖਪਤ ਦੀ ਸੇਧ ਕਰ ਕੇ ਅੱਗੇ ਵਧਿਆ । ਸੁਖਾ ਸਿੰਘ ਨੂੰ ਆਉਂਦਿਆਂ ਵੇਖ ਕੇ ਲਖਪਤ ਡਰ ਗਿਆ। ਡਰ ਕੇ ਹਾਥੀ ਤੋਂ ਉਤਰ ਘੋੜੇ ਤੇ ਸਵਾਰ ਹੋ ਗਿਆ, ਸ਼ਾਇਦ ਇਸ ਲਈ ਕਿ ਜੇ ਲੋੜ ਪਈ ਤਾਂ ਨੱਸ ਕੇ ਜਾਨ ਬਚਾ ਸਕੇ। ਪਰ ਭਾਣਾ ਕਰਤਾਰ ਦਾ ਜੰਬੂਰੇ ਦਾ ਇਕ ਗੋਲਾ ਸੁਖਾ ਸਿੰਘ ਦੇ ਆ ਲਗਾ, ਜਿਸ ਨਾਲ ਉਨ੍ਹਾਂ ਦੀ ਲੱਤ ਟੁਟ ਗਈ, ਉਹ ਬਿਹਬਲ ਹੋ ਗਏ ਤੇ ਲਖਪਤ ਤਕ ਪੁਜ ਨਾ ਸਕੇ। ਉਧਰੋਂ ਵੈਰੀਆਂ ਨੇ ਭੀ ਹੱਲਾ ਕਰ ਦਿੱਤਾ । ਹੁਣ ਮਲ੍ਹਮ ਪੱਟੀ ਦਾ ਵੇਲਾ ਨਹੀਂ ਸੀ ਅਤੇ ਨਾ ਪਿੱਛੇ ਰਹਿਣ ਦਾ । ਸ: ਸੁਖਾ ਸਿੰਘ ਨੇ ਪੱਗ ਪਾੜ ਕੇ ਆਪਣੀ ਲੱਤ ਉਸੇ ਤਰ੍ਹਾਂ ਹੰਨੇ ਨਾਲ ਬੰਨ੍ਹ ਲਈ ਤੇ ਜਿਥੇ ਕਿਤੇ ਵੀ ਲੋੜ ਪਈ ਮਾਰੋ ਮਾਰ ਕਰਦਾ ਉਥੇ ਜਾ ਪੁਜਦਾ ਰਿਹਾ ।

ਇਧਰੋਂ ਦੂਜੇ ਜਥੇਦਾਰ ਸਰਦਾਰ ਜੱਸਾ ਸਿੰਘ ਵੈਰੀ ਤੇ ਟੁੱਟ ਪਏ ਤੇ ਉਨ੍ਹਾਂ ਨੂੰ ਪਿਛੇ ਧੱਕ ਦਿਤਾ । ਦੀਵਾਨ ਲਖਪਤ ਰਾਏ ਦੇ ਪੁਤਰ ਹਰਭਜ ਰਾਏ, ਨਵਾਬ ਯਾਹੀਆ ਖ਼ਾਨ ਦੇ ਪੁਤਰ ਨਾਹਰ ਖ਼ਾਂ, ਸੈਫ਼ ਅਲੀ, ਫ਼ੌਜਦਾਰ ਕਰਮ ਬਖਸ਼ ਰਸੂਲ ਨਗਰੀਏ ਤੇ ਮਿਰਜ਼ਾ ਬੇਗ ਆਦਿ ਵੈਰੀ ਸਰਦਾਰਾਂ ਨੇ ਵਧ ਕੇ ਹੱਲੇ ਕੀਤੇ । ਹਰਭਜ ਰਾਏ ਨਾਹਰ ਖਾਂ , ਕਰਮ ਬਖਸ਼ ਤੇ ਮਖਮੂਰ ਖ਼ਾਂ ਆਦਿਕ ਬਹੁਤ ਸਾਰੇ ਸੂਰਮੇ ਉਥੇ ਹੀ ਮਾਰੇ ਗਏ। ਇਸ ਵੇਲੇ ਸਿੰਘਾਂ ਦਾ ਵੀ ਬੜਾ ਨੁਕਸਾਨ ਹੋਇਆ।

ਇਤਨੇ ਨੂੰ ਸੁਖਾ ਜੀ ਭੀ ਮੁੜ ਆਏ । ਸਭ ਸਰਦਾਰਾਂ ਨੇ ਮਤਾ

ਪਕਾਇਆ ਕਿ ਹੁਣ ਤਾਂ ਇਕੋ ਦਾਉ ਰਹਿ ਗਿਆ ਹੈ ਕਿ ਜਿਵੇਂ ਹੋ ਸਕੇ ਵੈਰੀਆਂ ਨੂੰ ਚੀਰ ਕੇ ਨਿਕਲਨ ਦੀ ਕਰੀਏ ਤੇ ਮਾਲਵੇ ਚਲ ਵੜੀਏ। ਕੋਈ ਕਹੇ ਸਾਰੀਂ ਪਾਸੀਂ ਫ਼ੌਜ ਤੇ ਤੋਪਾਂ ਹਨ , ਕਿਸੇ ਪਾਸੇ ਨਿਕਲ ਸਕਣ ਲਈ ਵਿਥ ਨਹੀਂ , ਕੋਈ ਕਹੇ ਦਰਿਆ ਵਿਚ ਚਲ ਵੜੋ, ਕੋਈ ਕਹੇ ਜਿੱਥੇ ਥੋੜ੍ਹੀ ਫ਼ੌਜ ਹੈ ਉਥੋਂ ਨਿਕਲ ਚਲੋ ਤੇ ਕੋਈ ਕਹਿਣ ਕਿ ਮੁੜ ਪਹਾੜੀਂ ਹੀ ਚਲ ਚੜ੍ਹੋ । ਇਹ ਗੱਲਾਂ ਹੋ ਰਹੀਆਂ ਸਨ ਕਿ ਸਰਦਾਰ ਸੁੱਖਾ ਸਿੰਘ ਜੀ ਨੇ ਕਿਹਾ ਕਿ ਹੁਣ ਸਿੱਧੇ ਹੋ ਕੇ ਡਟੋ , ਆਓ ਮੈਂ ਅੱਗੇ ਲਗਦਾ ਹਾਂ , ਹੁਣ ਜਾਨ ਪਿਆਰੀ ਨਾ ਕਰੋ ਤੇ ਮੇਰੇ ਮਗਰ ਮਗਰ ਆਓ। ਇਹ ਕਹਿ ਕੇ ਉਹ ਮੋਹਰੇ ਹੋਏ ਤੇ ਕਸੀਸ ਵੱਟ ਕੇ ਯਕਾ-ਯੱਕ ਟੁੱਟ ਪਏ। ਇਸ ਅਚਨਚੇਤ ਹਮਲੇ ਨੇ ਵੈਰੀ ਦੀਆਂ ਕਤਾਰਾਂ ਤੋੜ ਦਿਤੀਆਂ ਤੇ ਸਿੰਘ ਵੈਰੀ ਨੂੰ ਮਾਰਦੇ ਕਟਦੇ ਚੀਰਦੇ ਨਿਕਲਦੇ ਚਲੇ ਗਏ,। ਪਰ ਪਿਛਲਿਆਂ ਉੱਤੇ ਵੈਰੀ ਹੱਲਾ ਕਰ ਦਿੱਤਾ । ਜੇਹੜਾ ਵੀ ਸਿਖ ਉਨ੍ਹਾਂ ਦੇ ਹੱਥ ਆਇਆ ਕਤਲ ਕਰ ਦਿੱਤਾ ਗਿਆ। ਜਿਸ ਰਾਹ ਸੁਖਾ ਸਿੰਘ ਜੀ ਗਏ ਸਨ ਉਨ੍ਹਾਂ ਦੇ ਮਗਰ ਮਗਰ ਲਖਪਤ ਵੀ ਹੋ ਤੁਰਿਆ। ਸਿਖ ਲੜਦੇ ਭਿੜਦੇ ਅੱਗੇ ਵਧਦੇ ਬੇਲੇ ਵਿਚ ਵੜ ਗਏ।

ਬੇਲੇ ਵਿਚ ਵੜਦਿਆਂ ਸਿੰਘਾਂ ਨੂੰ ਰਾਤ ਪੈ ਗਈ ਤੇ ਪਿੱਛੇ ਆ ਰਿਹਾ ਵੈਰੀ ਸਿਖਾਂ ਨੂੰ ਹਥੋਂ ਨਿਕਲ ਗਿਆ ਜਾਣ ਨਿਰਾਸ ਹੋ ਕੇ ਮੁੜ ਆਇਆ । ਇਹ ਗਲ ਦੋ ਜੇਠ ੧੮੦੩ ਬਿਕ੍ਰਮੀ ਦੀ ਹੈ ।

ਅੱਧੀ ਕੁ ਰਾਤ ਨੂੰ ਸਃ ਜੱਸਾ ਸਿੰਘ ਤੇ ਸੁੱਖਾ ਸਿੰਘ ਜੀ ਨੇ ਕਿਹਾ ਕਿ ਖਾਲਸਾ ਜੀ, ਵੈਰੀਆਂ ਨੂੰ ਹਥ ਦਿਖਾਉਣ ਦਾ ਹੁਣ ਵੇਲਾ ਹੈ, ਸਾਨੂੰ ਹਰਨ ਹੋ ਗਿਆ ਵੇਖ ਕੇ ਉਹ ਬੇ - ਖਟਕੇ ਹੋ ਗਏ ਹਨ, ਹੁਣ ਉਨ੍ਹਾਂ ਨੂੰ ਊਂਘ ਨੇ ਦਬਾਇਆ ਹੋਇਆ ਹੈ, ਇਸ ਵੇਲੇ ਅਸੀਂ ਅਗਲੇ ਸਫ਼ਰ ਨੂੰ ਕਰਨ ਅਤੇ ਜੰਗ ਜਾਰੀ ਰੱਖਣ ਲਈ ਉਨ੍ਹਾਂ ਪਾਸੋਂ ਘੋੜੇ ਤੇ ਸ਼ਸਤਰ ਸੁਖਾਲੇ ਹੀ ਲਿਆ ਸਕਾਂਗੇ । ਇਹ ਗੱਲ ਸਰਬੱਤ ਖਾਲਸੇ ਨੇ ਪ੍ਰਵਾਣ ਕਰ ਲਈ ਤੇ ਧਾਵਾ ਕਰ ਕੇ ਉਨ੍ਹਾਂ ਉੱਤੇ ਜਾ ਪਏ । ਝਟਾ ਪੱਟ ਬੇਸ਼ੁਮਾਰਾਂ ਨੂੰ ਕਟ ਚੰਗੇ ਚੰਗੇ ਘੋੜੇ ਤੇ ਹਥਿਆਰ ਲੈ ਕੇ ਵੈਰੀਆਂ ਦੇ ਸੁਚੇਤ ਹੋਣ ਤੋਂ ਪਹਿਲਾਂ ਹੀ ਤੀਰ ਹੋ ਆਏ ਤੇ ਅੱਗੇ ਨੂੰ ਚਾਲੇ ਪਾ ਦਿੱਤੇ । ਪਰ ਮਗਰ ਹੀ ਵੈਰੀ ਖੋਜ ਕਰਦੇ ਆ ਰਹੇ ਸਨ ਤੇ ਡਿਗੇ ਢੱਠੇ ਪਰ ਆਪਣਾ ਗੁੱਸਾ ਕੱਢ ਰਹੇ ਸਨ। ਜੇ ਕਿਤੇ ਦੋ ਦੋ ਚਾਰ ਸਿੰਘ ਹਥ ਆ ਜਾਂਦੇ ਤਦ ਉਨ੍ਹਾਂ ਨੂੰ ਮਾਰ ਮੁਕਾਉਂਦੇ ਸਨ । ਪਰ ਜੇਹੜਾ ਵੀ ਕੋਈ ਅੱਗੇ ਵਧ ਕੇ ਝਾੜ ਵਿਚ ਵੜਿਆ, ਸਿੰਘਾਂ ਨੇ ਝਾੜ ਸੁਟਿਆ । ਹੁਣ ਖਾਲਸੇ ਨੇ ਮਤਾ ਪਕਾਇਆ ਕਿ ਇਸ ਤਰ੍ਹਾਂ ਇਹ ਸਾਨੂੰ ਹੁਣ ਨੱਠਣ ਨਹੀਂ ਦੇਣਗੇ ਇਸ ਕਰ ਕੇ ਮੁੜ ਮੁੜ ਕੇ ਲੜੋ ਤੇ ਬਚਾ ਕੇ ਅਗੇ ਨੂੰ ਤੁਰੀ ਚਲੋ । ਇਨ੍ਹਾਂ ਛੋਟੇ ਝੱਲਾਂ ਵਿਚ ਇਹ ਸਾਨੂੰ ਖੁਆਰ ਕਰਨਗੇ, ਅਤੇ ਵੱਡੇ ਝੱਲਾਂ ਵਿਚ ਅਸੀਂ ਇਨ੍ਹਾਂ ਨੂੰ ਅੱਡੇ ਨਹੀਂ ਲਗਣ ਦਿਆਂਗੇ , ਇਸ ਕਰ ਕੇ ਕਿਸੇ

ਵੱਡੇ ਝੱਲ ਵਲ ਹੋ ਚਲਣਾ ਚਾਹੀਦਾ ਹੈ ।

ਉਧਰੋਂ ਲਖਪਤ ਰਾਏ ਨੇ ਮੁਲਖਈਆ ਇਕੱਠਾ ਕਰ ਕੇ ਝੱਲਾਂ ਵਿਚਵਾੜ ਦਿੱਤਾ । ਮੋਹਰੇ ਮੋਹਰੇ ਢੋਲ ਵਜਦਾ ਤੇ ਮਗਰ ਮਗਰ ਬੰਦੂਕਾਂ , ਸੇਲੇ , ਛਵੀਆਂ , ਨੇਜੇ ਤੇ ਕੁਹਾੜੀਆਂ ਲਈ ਪਿੰਡਾਂ ਦੀਆਂ ਛੇੜਾਂ ਸਿੰਘਾਂ ਨੂੰ ਝੱਲਾਂ ਵਿਚ ਐਉਂ ਲਭਣ ਲੱਗੀਆਂ ਜਿਵੇਂ ਸ਼ਿਕਾਰੀ ਕੁੱਤੇ ਹਰਨਾਂ ਪਿੱਛੇ ਪਏ ਹੁੰਦੇ ਹਨ। ਇਹ ਵੇਲਾ ਸਿੰਘਾਂ ਲਈ ਬੜਾ ਔਖਾ ਸੀ। ਪਰ ਖਾਲਸੇ ਨੇ ਵਾਹਿਗੁਰੂ ਨੂੰ ਧਿਆ ਕੇ ਅੱਗੇ ਵਧੀ ਜਾਂਦਿਆਂ ਪਿੱਛੇ ਮੁੜ ਕੇ ਹੱਲੇ ਕੀਤੇ ਕਿ ਮੁਲਖੱਈਆ ਭਜ ਨਿਕਲਿਆ। ਸੱਟ ਖਾ ਕੇ ਝੁੰਜਲਾਏ ਹੋਏ ਸ਼ੇਰਾਂ ਦਾ ਮੁਕਾਬਲਾ ਕਰਨਾ ਕੋਈ ਸੌਖੀ ਗੱਲ ਨਹੀਂ , ਜਾਨਾਂ ਹੀਲ ਕੇ ਲੜਨ ਵਾਲੇ ਸੂਰਮਿਆਂ ਦੇ ਸਾਹਮਣੇ ਪਿੰਡਾਂ ਦੀਆਂ ਛੇੜਾਂ ਤੇ ਸਰਕਾਰੀ ਸਿਪਾਹੀਆਂ ਨੇ ਕੀ ਖੜਾ ਹੋਣਾ ਸੀ? ਸਿੰਘਾਂ ਦੇ ਤਲਵਾਰਾਂ ਧੂਹ ਕੇ ਅਕਾਲ ਅਕਾਲ ਗਜਾਂਦੇ ਇਨ੍ਹਾਂ ਵਲ ਹੋਣ ਦੀ ਦੇਰ ਸੀ ਕਿ ਸਭ ਨੂੰ ਆਪੋ ਆਪਣੀ ਪੈ ਗਈ ਤੇ ਉਨ੍ਹਾਂ ਨੇ ਜਾਨਾਂ ਬਚਾ ਕੇ ਭਜਣ ਦੀ ਕੀਤੀ ।

ਸਿੰਘ ਰਾਵੀ ਦੇ ਕੰਢੇ ਕੰਢੇ ਝੱਲੋ ਝੱਲ ਲਾਹੌਰ ਵਲ ਨੂੰ ਆ ਰਹੇ ਸਨ ਤੇ ਲਖਪਤ ਵੀ ਦੱਬੀ ਚਲਿਆ ਆ ਰਿਹਾ ਸੀ, ਇਸ ਕਰ ਕੇ ਵਿਚਾਰ ਹੋਈ ਕਿ ਦਰਿਆ ਟੱਪ ਕੇ ਪਾਰ ਹੋ ਜਾਈਏ । ਸਿਖਰ ਦੁਪਹਿਰ ਦੇ ਵੇਲੇ ਦਰਿਆ ਦੇ ਕੰਢੇ ਤੇ ਪੁਜੇ ਤੇ ਦੱਭ ਦੇ ਤੁਲ੍ਹੇ ਬਣਾ ਕੇ ਪਾਰ ਹੋਣਾ ਅਰੰਭ ਕਰ ਦਿੱਤਾ । ਦਰਿਆ ਦੇ ਪਰਲੇ ਕੰਢੇ ਨਾਲ ਤਿੰਨ ਮੀਲ ਦੀ ਇਕ ਤਕੜੀ ਬ੍ਰੇਤੀ ਸੀ ਜਿਸ ਦੀ ਰੇਤ ਤੱਤੇ ਤਵਿਆਂ ਵਾਂਗ ਭਖ ਰਹੀ ਸੀ। ਘੋੜਿਆਂ ਵਾਲੇ ਤੇ ਕਟ ਗੁਜ਼ਰੇ ਪਰ ਪੈਦਲ ਸਿੰਘਾਂ ਦੇ ਨੰਗੇ ਵਾਹਣੇ ਪੈਰ ਸੜ ਸੜ ਜਾਣ ਤੇ ਉਹ ਲੱਗੇ ਫੜਕ ਫੜਕ ਕੇ ਡਿੱਗਣ । ਜੁਤੀਆਂ ਤਾਂ ਇਨ੍ਹਾਂ ਕੋਲ ਹੈਨ ਹੀ ਨਹੀਂ ਸਨ ਤੇ ਵਾਧੂ ਕੱਪੜਾ ਵੀ ਕੋਈ ਨਹੀਂ ਸੀ। ਆਖਰ ਉਨ੍ਹਾਂ ਵਿਚਾਰਿਆਂ ਤਨ ਦੇ ਕਪੜੇ ਪਾੜ ਕੇ ਪੈਰਾਂ ਨੂੰ ਬੰਨ੍ਹੇ। ਜਦ ਬੈਠ ਕੇ ਕਪੜੇ ਬੰਨ੍ਹਣ ਤਾਂ ਹੇਠੋਂ ਪਟ ਤੇ ਚਿਤੜ ਸੜਨ । ਕਈਆਂ ਵਿਚਾਰਿਆਂ ਦੇ ਛਾਲੇ ਪੈ ਗਏ ਤੇ ਤੁਰਨੋ ਆਤਰ ਹੋ ਗਏ । ਪਰ ਫੇਰ ਭੀ ਉਹ ਕਸੀਸ ਵੱਟੀ ਦੱਬੀ ਹੀ ਗਏ ।

ਇਹ ਸਿਖ ਇਤਿਹਾਸ ਵਿਚ ਪਹਿਲਾ ਦਿਨ ਸੀ, ਜਦ ਕਿ ਕਿਸੇ ਇਕ ਦਿਨ ਵਿਚ ਸਿੰਘਾਂ ਦਾ ਇਤਨਾ ਜ਼ਿਆਦਾ ਨੁਕਸਾਨ ਹੋਇਆ ਹੋਵੇ। ਦੀਵਾਨ ਲਖਪਤ ਰਾਏ ਦੀ ਚੜ੍ਹਾਈ ਵੇਲੇ, ਕੋਈ ਪੰਦਰਾਂ ਕੁ ਹਜ਼ਾਰ ਸਿੰਘ ਕਾਹਨੂੰਵਾਨ ਦੇ ਛੰਭ ਵਿਚ ਸਨ ਪਰ ਜੇਹੜੇ ਹੁਣ ਇਥੋਂ ਬਚ ਕੇ ਸ੍ਰ. ਸੁੱਖਾ ਸਿੰਘ ਜੀ ਦੇ ਜਥੇ ਨਾਲ ਮਾਲਵੇ ਪੁਜੇ ਉਹ ਕੇਵਲ ਦੋ ਤਿੰਨ ਹਜ਼ਾਰ ਹੀ ਸਨ, ਕੁਛ ਥੋੜ੍ਹੇ ਥੋੜ੍ਹੇ ਪਹਾੜੇ ਪਹਾੜੇ ਹੋ ਕੇ ਬਚ ਨਿਕਲੇ ਹੋਣਗੇ। ਉਨ੍ਹਾਂ ਦੀ ਗਿਣਤੀ ਵੀ ਬਹੁਤੀ ਨਹੀਂ ਹੋ ਸਕਦੀ । ਸਾਰੇ ਮਿਲ ਮਿਲਾ ਕੇ ਚਾਰ ਸਾਢੇ ਚਾਰ ਹਜ਼ਾਰ ਹੋਣਗੇ । ਇਸ ਹਿਸਾਬ ਦਸ ਗਿਆਰਾਂ ਹਜ਼ਾਰ ਦੇ ਵਿਚਕਾਰ ਸਿੰਘ ਇਸ ਜੰਗ ਵਿਚ ਸ਼ਹੀਦ ਹੋਏ ਸਨ।

ਇਹ ਇਤਨਾ ਜ਼ਿਆਦਾ ਨੁਕਸਾਨ ਸੀ ਕਿ ਇਸ ਜੰਗ ਦਾ ਨਾਮ ਘਲੂ- ਘਾਰਾ ਕਰਕੇ ਪ੍ਰਸਿੱਧ ਹੈ। ਦੂਸਰਾ ਤੇ ਵਡਾ ਘਲੂ ਘਾਰਾ ਕੁਪ - ਰਹੀੜੇ ਦੇ ਮੈਦਾਨ ਵਿਚ ੨੮ ਮਾਘ ਸੰਮਤ ੧੮੧੮ ਮੁਤਾਬਕ ੧੦ ਫ਼ਰਵਰੀ ੧੭੬੨ ਨੂੰ ਅਹਿਮਦ ਸ਼ਾਹ ਦੁੱਰਾਨੀ ਦੇ ਛੇਵੇਂ ਹਮਲੇ ਵੇਲੇ ਵਰਤਿਆ ਸੀ, ਜਦ ਕਿ ੧੮-੨੦ ਹਜ਼ਾਰ ਸਿੰਘ ਸ਼ਹੀਦ ਹੋਏ ਸਨ।

## ਮਾਲਵੇ ਨੂੰ ਚਾਲੇ

ਹੁਣ ਇਲਾਕਾ ਰਾਮੇ ਰੰਧਾਵੇ ਦਾ ਸੀ । ਰਾਮੇ ਨੂੰ ਅੱਗੇ ਹੀ ਸਿੰਘਾਂ ਨਾਲ ਕੋਈ ਰੱਬ ਵਾਸਤੇ ਦਾ ਵੈਰ ਸੀ। ਇਸ ਨੇ ਇਨ੍ਹਾਂ ਦੇ ਮਗਰ ਛੇੜਾਂ ਲਾ ਦਿੱਤੀਆਂ । ਸਿੰਘਾਂ ਨੇ ਇਕ ਅੱਧਾ ਦਿਨ ਝੱਲਾਂ ਵਿਚ ਕੱਟਿਆ।ਫਿਰ ਪਿੰਡਾਂ ਦੀਆਂ ਛੇੜਾਂ ਨੂੰ ਮਾਰ ਕੁਟ ਕੇ ਰਸਤਾਂ ਬਣਾ ਕੇ ਸ੍ਰੀ ਹਰਿਗੋਬਿੰਦ ਪੁਰ ਦੇ ਪੱਤਨ ਪੁਜੇ। ਅੱਗੋਂ ਮਲਾਹਾਂ ਨੇ ਬੇੜੀਆਂ ਖਿਚ ਲਈਆਂ । ਪਰ ਸਿੰਘ ਗਾਹਣੇ ਪੈ ਕੇ ਦਰਿਆ ਤੋਂ ਲੰਘ ਗਏ। ਹੁਣ ਮੀਰਕੋਟ ਦੀ ਝਿੜੀ ਵਿਚ ਜਾ ਸਿੰਘਾਂ ਨੇ ਡੇਰਾ ਕੀਤਾ। ਆਲੇ ਦੁਆਲੇ ਦੇ ਪਿੰਡਾਂ ਤੋਂ ਰਸਦ ਪੱਠਾ ਲਿਆ, ਘੋੜੇ ਤਾਂ ਚੁਗਣੇ ਛਡ ਦਿੱਤੇ ਤੇ ਆਪ ਲੰਗਰ ਦੇ ਆਹਰ ਲਗ ਪਏ। ਸਿੰਘ ਕਈ ਦਿਨਾਂ ਦੇ ਭੁਖੇ ਸਨ ਤੇ ਇਸ ਭਾਜੜ ਵਿਚ ਭਾਂਡਾ ਟੀਂਡਾ ਉਨ੍ਹਾਂ ਪਾਸ ਕੋਈ ਨਹੀਂ ਸੀ ਤੇ ਨਾ ਹੀ ਕੋਈ ਮੰਗਿਆਂ ਦਿੰਦਾ ਸੀ। ਇਸ ਵਾਸਤੇ ਉਨ੍ਹਾਂ ਢਾਲਾਂ ਉੱਤੇ ਹੀ ਪ੍ਰਸ਼ਾਦੇ ਸਜਾਏ । ਅਜੇ ਸਾਰਿਆਂ ਪ੍ਰਸ਼ਾਦੇ ਨਹੀਂ ਛਕੇ ਸਨ ਕਿ ਰਾਮਾ ਪਠਾਣਾਂ ਤੇ ਅਲਾਵਲਪੁਰ ਆਦਿਕ ਦੇ ਮੁਸਲਮਾਨਾਂ ਨੂੰ ਨਾਲ ਲੈ ਕੇ ਆ ਵੱਜਿਆ । ਉਸ ਨੂੰ ਤਾਂ ਸਿੰਘ ਸੋਧ ਕਢਦੇ ਪਰ ਪਿੱਛੋਂ ਖਬਰ ਪੁੱਜੀ ਕਿ ਲਖਪਤ ਭੀ ਬਿਆਸ ਨੂੰ ਟੱਪ ਆਇਆ ਹੈ। ਇਸ ਕਰਕੇ ਸਿੰਘਾਂ ਨੇ ਸਬਰ ਦੇ ਘੁਟ ਪੀ ਕੇ ਵਾਗਾਂ ਫੜ ਲਈਆਂ । ਅਲੀਵਾਲ ਦੇ ਪਤਣੋਂ ਸਤਲੁਜ ਲੰਘ ਕੇ ਮਾਲਵੇ ਜਾ ਵੜੇ ਤੇ ਬਰਾੜਾਂ ਵਿਚ ਜਿਥੇ ਕਿਸੇ ਦੀ ਸਿਆਣ ਸੀ ਯਾ ਨਹੀਂ ਸੀ, ਉਤਰ ਪਏ ਅਤੇ ਸੁਖ ਦਾ ਸਾਹ ਲੈਣ ਲਗੇ । ਸ. ਸੁਖਾ ਸਿੰਘ ਜੀ ਨੇ ਜੈਤੋ ਜਾ ਕੇ ਕਮਰ- ਕੋਸਾ ਖੋਹਲਿਆ ਅਤੇ ਲੱਤ ਦੀ ਮਾਲਸ਼ ਕਰਵਾਈ । ਪੰਜ ਛੀ ਮਹੀਨੇ ਤਾਂ ਇਹ ਸੂਰਮਾਂ ਮੰਜੇ ਤੇ ਹੀ ਪਿਆ ਰਿਹਾ । ਫਿਰ ਤਕੜਾ ਹੋ ਗਿਆ ਤੇ ਪਹਿਲੇ ਵਾਂਗ ਹੀ ਮੁਹਿੰਮਾਂ ਮਾਰਨ ਲਗ ਪਿਆ।

ਇਥੇ ਉਨ੍ਹਾਂ ਸਿੰਘਾਂ ਦਾ ਹਾਲ ਭੀ ਦੱਸਣਾ ਜ਼ਰੂਰੀ ਹੈ ਜੋ ਪੜੋਲ ਕਠੂਹੇ ਰਹਿ ਗਏ ਸਨ। ਇਨ੍ਹਾਂ ਵਿਚੋਂ ਬਹੁਤ ਤਾਂ ਪਹਾੜਾਂ ਤੇ ਚੜ੍ਹਦੇ ਪਹਿਲੇ ਹੱਲੇ ਹੀ ਸ਼ਹੀਦ ਹੋ ਗਏ ਸਨ, ਪਰ ਜੇਹੜੇ ਉਪਰ ਚੜ੍ਹੇ ਉਨ੍ਹਾਂ ਨੂੰ ਪਹਾੜੀਆਂ ਨੇ ਰੱਸਿਆਂ ਨਾਲ ਰੋਕ ਕੇ ਖੱਡਾਂ ਤੇ ਦਰਿਆ ਵਿਚ ਠੇਲ੍ਹ ਦਿਤਾ । ਕਈਆਂ ਨੂੰ ਗਲੇ ਵਿਚ ਰੱਸੇ ਪਾ ਕੇ ਫਸਾ ਲਿਆ ਤੇ ਦੀਵਾਨ ਲਖਪਤ ਰਾਏ ਦੇ ਫ਼ੌਜੀਆਂ ਦੇ ਹਵਾਲੇ ਕੀਤਾ , ਜਿਨ੍ਹਾਂ ਨੇ ਉਨ੍ਹਾਂ ਨੂੰ ਮਾਰ ਦਿੱਤਾ । ਫਿਰ ਭੀ ਕੁਝ ਲੜਦੇ ਭਿੜਦੇ ਪਹਾੜ

ਦੇ ਸਿਖਰ ਤੇ ਚੜ੍ਹ ਹੀ ਗਏ । ਪਰ ਉਨ੍ਹਾਂ ਨੂੰ ਖਾਣਾ ਦਾਣਾ ਕੋਈ ਨਾ ਦੇਵੇ । ਉਹ ਲੱਗੇ ਭੁੱਖੇ ਮਰਨ ਤੇ ਕਦੇ ਕਦੇ ਲੁੱਟ ਮਾਰ ਕਰ ਕੇ ਗੁਜ਼ਾਰਾ ਕਰਨ। ਹੁਣ ਆਲੇ ਦੁਆਲੇ ਦੇ ਸਾਰੇ ਪਰਬਤੀ ਉਨ੍ਹਾਂ ਦੇ ਪੇਸ਼ ਪੈ ਗਏ ਤੇ ਉਨ੍ਹਾਂ ਦੇ ਭਾ ਦੀ ਬੜੀ ਮੁਸੀਬਤ ਬਣ ਗਈ। ਕੋਈ ਉਨ੍ਹਾਂ ਦੇ ਲਾਗੇ ਨਾ ਢੁੱਕੇ ਤਾ ਨਾ ਕੋਈ ਰਾਜਾ ਉਨ੍ਹਾਂ ਨੂੰ ਧੀਰ ਦੇਵੇ । ਆਖਰ ਸਿੰਘ ਭੇਸ ਬਦਲ ਕੇ ਮੰਡੀ ਤੇ ਕੁੱਲੂ ਨੂੰ ਚੜ੍ਹ ਗਏ ਤੇ ਨੌਕਰੀਆਂ ਕਰ ਕੇ ਗੁਜ਼ਾਰਾ ਕਰਨ ਲੱਗੇ। ਫਿਰ ਪੰਜ ਛੀ ਮਹੀਨੇ ਪਿਛੋਂ ਕੀਰਤਪੁਰ ਨੂੰ ਉਤਰ ਆਏ ਤੇ ਉਥੋਂ ਮਾਲਵੇ ਵਿਚ ਦਲ ਨਾਲ ਆ ਰਲੇ ।

ਬਹੁਤ ਸਾਰੇ ਸਿੰਘ ਬਸੋਹਲੀ ਦੇ ਪਹਾੜੀਆਂ ਦੇ ਫੰਧੇ ਵਿਚ ਫਸ ਗਏ ਸਨ। ਇਹ ਉਨ੍ਹਾਂ ਨੇ ਦੀਵਾਨ ਲਖਪਤ ਰਾਏ ਦੇ ਹਵਾਲੇ ਕਰ ਦਿੱਤੇ ਇਨ੍ਹਾਂ ਦੀ ਗਿਣਤੀ ਇਕ ਹਜ਼ਾਰ ਦੇ ਕਰੀਬ ਸੀ। ਇਸ ਨੇ ਇਨ੍ਹਾਂ ਨੂੰ ਖੋਤਿਆਂ ਤੇ ਚੜ੍ਹਾ ਕੇ ਦਿੱਲੀ ਦਰਵਾਜ਼ੇ ਦੇ ਬਾਹਰ ਬੜੀ ਬੇਦਰਦੀ ਨਾਲ ਕਤਲ ਕਰਵਾ ਦਿੱਤਾ । ਸਿਰਾਂ ਦੇ ਮੁਨਾਰੇ ਚਿਣਵਾਏ ਗਏ ਤੇ ਉਨ੍ਹਾਂ ਦੇ ਸਰੀਰ ਉਥੇ ਦਬਵਾਏ ਗਏ ਜਿਥੇ ਕਿ ਸ਼ਹੀਦ- ਗੰਜ ਹੈ।*

---

* ਪਹਿਲੇ ਘਲੂ-ਘਾਰੇ ਦਾ ਵਿਸਥਾਰ ਨਾਲ ਹਾਲ ਕੇਵਲ ਭੰਗੂ ਰਤਨ ਸਿੰਘ ਨੇ ਹੀ ਪੰਥ ਪ੍ਰਕਾਸ਼ ਵਿਚ ਦਿੱਤਾ ਹੈ। ਇਹ ਸਭ ਕੁਝ ਉਨ੍ਹਾਂ ਨੇ ਆਪਣੇ ਪਿਤਾ ਪਾਸੋਂ ਸੁਣਿਆ ਹੋਇਆ ਲਿਖਿਆ ਹੈ ਜੋ ਇਨਾਂ ਜੰਗਾਂ ਤੇ ਭਾਜੜਾਂ ਵਿਚ ਸ਼ਾਮਲ ਸੀ ਤੇ ਸਰਦਾਰ ਸੁਖਾ ਸਿੰਘ ਜਥੇਦਾਰ ਦੇ ਨਾਲ ਹੀ ਮਾਲਵੇ ਗਿਆ ਸੀ।

ਹੋਰ ਦੇਖੋ ਗਿਆਨੀ ਗਿਆਨੀ ਸਿੰਘ ਦਾ ' ਸ਼ਮਸ਼ੇਰ ਖਾਲਸਾ ' ।

# ਸੂਰਮਗਤੀ ਦਾ ਇਕ ਸਾਕਾ*

ਸਿੰਘ ਸਾਹਿਬ ਮਹਾਰਾਜਾ ਰਣਜੀਤ ਸਿੰਘ ਜੀ ਜਿੱਥੇ ਆਪਣੇ ਜ਼ਮਾਨੇ ਦੇ ਇਕ ਬੜੇ ਪ੍ਰਸਿੱਧ ਨੀਤੀਵਾਨ, ਪ੍ਰਜਾ-ਪਾਲਕ ਅਤੇ ਦਾਨੀ ਸਨ ਓਥੇ ਓਹ ਉਸ ਸਮੇਂ ਦੇ ਅਦੁਤੀ ਦਲੇਰ ਤੇ ਜੋਧਾ ਭੀ ਸਨ । ਜਿੱਥੇ ਆਪ ਦੀ ਰਾਜਸੀ ਲਿਆਕਤ ਨੇ ਪੰਜਾਬ ਦੀ ਹਕੂਮਤ ਦੇ ਬਿਖਰੇ ਹੋਏ ਸ਼ੀਰਾਜ਼ੇ ਨੂੰ ਅਕੱਠਾ ਕਰ ਕੇ ਪੰਜਾਬ ਦੀ ਹੀ ਨਹੀਂ ਬਲਕਿ ਹਿੰਦੁਸਤਾਨ ਦੇ ਇਤਿਹਾਸ ਵਿਚ ਇਥੇ ਪਹਿਲੀ ਵਾਰੀ ਇਕ ਕੌਮੀ ਹਕੂਮਤ ਕਾਇਮ ਕੀਤੀ, ਤੇ ਪੰਜਾਬ ਵਿਚ ਇਕਲੇ ਸਿੱਖਾਂ ਦਾ ਨਹੀਂ ਬਲਕਿ ਪੰਜਾਬੀਆਂ ਦਾ ਸਾਂਝਾ ਰਾਜ ਕਾਇਮ ਕਰ ਕੇ ਇਕ ਅਦੁਤੀ ਮਿਸਾਲ ਕਾਇਮ ਕੀਤੀ, ਜਿਥੇ ਆਪ ਨੇ ਸਿੱਖ ਹੁੰਦੇ ਹੋਏ ਬਿਨਾਂ ਪਖਪਾਤ ਦੇ ਹਿੰਦੂਆਂ ਤੇ ਮੁਸਲਮਾਨਾਂ ਦੇ ਧਰਮ-ਅਸਥਾਨਾਂ ਦੀ ਰਖਿਆ ਹੀ ਨਹੀਂ ਕੀਤੀ ਬਲਕਿ ਲੱਖਾਂ ਰੁਪਏ ਮਸੀਤਾਂ ਤੇ ਮੰਦਰਾਂ ਨੂੰ ਦਾਨ ਕਰਕੇ ਲੋਕਾਂ ਦੇ ਦਿਲਾਂ ਤੇ ਆਪਣੀ ਖੁਲ੍ਹ-ਦਿਲੀ ਦਾ ਸਿੱਕਾ ਬਠਾਇਆ, ਉਥੇ ਆਪ ਨੇ ਅਪਣੀ ਨਿਡਰਤਾ ਤੇ ਸੂਰਮਗਤੀ ਨਾਲ ਵੀ ਬੜੇ ਬੜੇ ਹੰਕਾਰੀਆਂ ਨੂੰ ਸਿੱਧੇ ਕਰ ਦਿੱਤਾ । ਇਹ ਆਪ ਦੀ ਨਿਡਰਤਾ ਤੇ ਸੂਰਮਗਤੀ ਦਾ ਹੀ ਪ੍ਰਤਾਪ ਸੀ ਕਿ ਦੁੱਰਾਨੀ ਭੀ ਆਪ ਦਾ ਲੋਹਾ ਮੰਨਦੇ ਸਨ ਤੇ ਸਿੱਧੇ ਮੱਥੇ ਆਪ ਜੀ ਨਾਲ ਟਾਕਰਾ ਕਰਨੋਂ ਕੰਨੀ ਕਤਰੌਂਦੇ ਸਨ। ਇਹ ਹੀ ਕਾਰਣ ਸੀ ਕਿ ਹਿੰਦੁਸਤਾਨ ਵਿਚ ਬਾਬਰ ਵਾਙੂੰ ਆਪਣੀ ਹਕੂਮਤ ਕਾਇਮ ਕਰਨ ਦੀ ਪ੍ਰਬਲ ਇੱਛਾ ਧਾਰਨ ਕਰਕੇ ਪੰਜਾਬ ਵਿੱਚ ਆਏ ਅਹਿਮਦ ਸ਼ਾਹ ਦੁੱਰਾਨੀ ਦੇ ਪੋਤਰੇ ਸ਼ਾਹ ਜ਼ਮਾਨ ਨੇ ਜਦ ਰਣਜੀਤ ਸਿੰਘ ਵਰਗੇ ਸੂਰਮੇ ਨੂੰ ਮੈਦਾਨ ਵਿਚ ਡਿੱਠਾ ਤਾਂ ਉਸ ਦੀਆਂ ਸਾਰੀਆਂ ਆਸਾਂ ਉਮੀਦਾਂ ਤੇ ਪਾਣੀ ਫਿਰ ਗਿਆ । ਰਣਜੀਤ ਸਿੰਘ ਦੀ ਤਲਵਾਰ ਦੀ ਧਾਂਕ ਨੇ ਸ਼ਾਹ ਜ਼ਮਾਨ ਦੇ ਦਿਲ ਤੇ ਇਤਨਾ ਰੋਹਬ ਬਠਾਇਆ ਕਿ ਉਸ ਨੇ ਦੇਸ-ਜਿੱਤ ਦੇ ਖਿਆਲ ਨਾਲ ਫਿਰ ਕਦੀ ਮੁੜ ਪੰਜਾਬ ਵਲ ਮੂੰਹ ਨਾ ਕੀਤਾ।

ਸ਼ਾਹ ਜ਼ਮਾਨ ਨੇ ਪੰਜ ਵਾਰੀ ਹਿੰਦੁਸਤਾਨ ਤੇ ਧਾਵਾ ਕਰਨ ਦੀ ਤਿਆਰੀ ਕੀਤੀ ਪਰ ਉਸ ਦੇ ਅਪਣੇ ਦੇਸ ਦੇ ਲਹਿੰਦੇ ਵਿਚ ਦੀ ਖੱਪ ਨੇ ਕੁਝ ਸਿਰੇ ਨ ਚੜ੍ਹਣ ਦਿੱਤਾ । ਆਲਾ ਦੁਆਲਾ ਸਮੇਟ ਕੇ ਦੋ ਵਾਰ ਫੇਰ ਉਸ ਨੇ ਚੜ੍ਹਾਈ ਕੀਤੀ ਤੇ ਲਾਹੌਰ ਤਕ ਆ ਪੁੱਜਾ ਅਤੇ ਭਾਵੇਂ ਉਸ ਨੇ ਸ਼ਹਿਰ ਤੇ ਕਿਲ੍ਹੇ ਉਤੇ ਕਬਜ਼ਾ ਭੀ ਆ ਕੀਤਾ ਪਰ ਸਿੱਖਾਂ ਦੀ ਵਧ ਰਹੀ ਤਾਕਤ ਨੇ ਉਸ ਦੇ ਪੈਰ ਨਾ ਲੱਗਣ ਦਿੱਤੇ । ਜਿਵੇਂ ਇਕ ਮਿਆਨ ਵਿਚ ਦੋ ਤਲਵਾਰਾਂ ਨਹੀਂ ਸਮਾ ਸਕਦੀਆਂ

---

* ਅੰਮ੍ਰਿਤ, ਤਰਨ ਤਾਰਨ, ਜਨਵਰੀ ੧੯੩੩ ।

ਤਿਵੇਂ ਹੀ ਇਕ ਦੇਸ ਵਿੱਚ ਦੋ ਹਾਕਮ ਨਹੀਂ ਹੋ ਸਕਦੇ। ਦੂਸਰੇ ਹਮਲੇ ਵੇਲੇ ਤਾਂ ਰਣਜੀਤ ਸਿੰਘ ਨੇ ਸ਼ਾਹ ਜ਼ਮਾਨ ਦਾ ਉਹ ਕਾਫ਼ੀਆ ਤੰਗ ਕੀਤਾ ਕਿ ਉਸ ਨੂੰ ਕਿਲ੍ਹੇ ਤੋਂ ਬਾਹਰ ਨਿਕਲ ਕੇ ਟਾਕਰਾ ਕਰਨ ਦਾ ਤਾਂ ਕਹਿਣਾ ਹੀ ਕੀ ਹੋਇਆ ਅੰਦਰੋਂ ਬੈਠੇ ਭੀ ਬਾਹਰ ਕੰਧਾਂ ਕੋਲ ਬੰਦੂਕਾਂ ਚਲਾ ਰਹੇ ਰਣਜੀਤ ਸਿੰਘ ਨੂੰ ਉੱਤਰ ਦੇਣ ਦਾ ਹੌਸਲਾ ਨਾ ਪਿਆ।

ਸੰ. ੧੮੫੫ ਬਿ: , ਪੋਹ ਦੇ ਮਹੀਨੇ ਸ਼ਾਹ ਜ਼ਮਾਨ ਲਾਹੌਰ ਆਇਆ। ਲਾਹੌਰ ਦੇ ਤਿੰਨੇ ਸਿੱਖ ਹਾਕਮ ਵੇਲਾ ਟਪਾਉਣ ਲਈ ਕੁਝ ਚਿਰ ਲਈ ਲਾਂਭੇ ਹੋ ਗਏ। ਸ਼ਾਹ ਜ਼ਮਾਨ ਨੂੰ ਹੰਕਾਰ ਹੋ ਗਿਆ ਕਿ ਸਿੱਖਾਂ ਨੂੰ ਮੈਦਾਨੋਂ ਭਜਾ ਦੇਣਾ ਕੇਹੜਾ ਔਖਾ ਕੰਮ ਹੈ? ਉਸ ਨੂੰ ਇਹ ਗੱਲ ਭੁੱਲ ਗਈ ਹੋਈ ਜਾਪਦੀ ਹੈ ਕਿ ਜਦ ਸਿੱਖਾਂ ਨੇ ਨਾਦਰਸ਼ਾਹ ਵਰਗੇ ਸੁੱਕੇ ਨਾ ਜਾਣ ਦਿੱਤੇ ਅਤੇ ਉਸਦੇ ਆਪਣੇ ਦਾਦੇ ਐਹਮਦ ਸ਼ਾਹ ਦੁੱਰਾਨੀ ਤੇ ਪਿਤਾ ਤੈਮੂਰ ਸ਼ਾਹ ਨੂੰ ਟਿਕਣ ਨਾ ਦਿੱਤਾ ਤਾਂ ਇਹ ਵਿਚਾਰਾ ਕਿਸ ਦਾ ਪਾਣੀਹਾਰਾ ਸੀ। ਇਨ੍ਹਾਂ ਦਿਨਾਂ ਵਿਚ ਹੀ ਇਕ ਦਿਨ ਦੀ ਗੱਲ ਹੈ ਕਿ ਸ਼ਾਹ ਜ਼ਮਾਨ ਕੁਝ ਸ਼ਹਿਰੀਆਂ ਦੇ ਸਾਮ੍ਹਣੇ ਲੱਗਾ ਫੜਾਂ ਮਾਰਨ ਕਿ 'ਦੇਖਿਆ ਸਿੱਖਾਂ ਦੀ ਕੀ ਮਜਾਲ ਹੈ ਕਿ ਇੱਥੇ ਠਹਿਰ ਜਾਣ। ਓਹ ਤਾਂ ਦੁੱਰਾਨੀਆਂ ਤੇ ਘੋੜਿਆਂ ਦੇ ਸੁੰਮਾਂ ਦੀ ਧੂੜ ਦੇਖ ਕੇ ਹੀ ਭੱਜ ਨਿਕਲਦੇ ਹਨ।'

ਇਹ ਗੱਲ ਕਿਸੇ ਨਾ ਕਿਸੇ ਤਰ੍ਹਾਂ ਸਰਦਾਰ ਰਣਜੀਤ ਸਿੰਘ ਜੀ ਪਾਸ ਭੀ ਪੁੱਜ ਗਈ। ਓਹ ਉਸ ਵੇਲੇ ਗੁਜਰਾਂਵਾਲੇ ਦੇ ਗਿਰਦੇ ਚੱਠਿਆਂ ਨੂੰ ਸੋਧਣ ਦੀਆਂ ਵਿਚਾਰਾਂ ਕਰ ਰਿਹਾ ਸੀ। ਸ਼ਾਹ ਜ਼ਮਾਨ ਦੀ ਇਹ ਗੱਲ ਸੁਣ ਕੇ ਰਣਜੀਤ ਸਿੰਘ ਦੀ ਗ਼ੈਰਤ ਨੂੰ ਉਬਾਲ ਆਇਆ ਤੇ ਉਸ ਦੇ ਸਿੱਖੀ ਖ਼ੂਨ ਦੇ ਜੋਸ਼ ਖਾਧਾ। ਉਸ ਵੇਲੇ ਉਸ ਨਾਲ ਐਵੇਂ ਥੋੜ੍ਹੇ ਜਿਹੇ ਚੁਣਵੇਂ ਸਰਦਾਰ ਤੇ ਸਿਰ ਕੱਢ ਹੀ ਸਨ। ਪਰ ਸਿੰਘ ਸੂਰਮੇਂ ਥੋੜਿਆਂ ਬਹੁਤਿਆਂ ਦੀਆਂ ਵਿਚਾਰਾਂ ਵਿਚ ਘੱਟ ਹੀ ਪੈਂਦੇ ਹਨ। ਜਿੱਥੇ ਕੌਮ ਦੀ ਆਨ ਦਾ ਸਵਾਲ ਹੋਵੇ ਤੇ ਉਸਦੀ ਗ਼ੈਰਤ ਜਾਗ ਉੱਠੇ ਤਾਂ ਸਤਿਗੁਰ ਦੀ ਕਿਰਪਾ ਨਾਲ ਉਸ ਵਿਚ ਇਤਨਾ ਬਲ ਆ ਜਾਂਦਾ ਹੈ ਕਿ ਇਕੱਲਾ ਇਕੱਲਾ ਸਿੰਘ ਸੂਰਮਾਂ ਲੱਖਾਂ ਤੇ ਭਾਰੂ ਹੋ ਜਾਂਦਾ ਹੈ। ਮਹਾਰਾਜਾ ਰਣਜੀਤ ਸਿੰਘ ਨੇ ਸਰਦਾਰਾਂ ਨੂੰ ਕਿਹਾ, "ਖਾਲਸਾ ਜੀ! ਸ਼ਾਹ ਜ਼ਮਾਨ ਦੇ ਮਨ ਵਿਚ ਬਹੁਤ ਹੰਕਾਰ ਹੋ ਗਿਆ ਹੈ ਤੇ ਉਹ ਇਹ ਖਿਆਲ ਕਰੀ ਬੈਠਾ ਹੈ ਕਿ ਖਾਲਸਾ ਉਸ ਤੋਂ ਡਰਦਾ ਭੱਜ ਨਿਕਲਿਆ ਹੋਇਆ ਹੈ। ਹੁਣ ਖਾਲਸੇ ਦੀ ਤਾਂ ਹੀ ਰਹਿ ਆਉਂਦੀ ਹੈ ਜੇ ਅਸੀਂ ਕਾਬਲੀ ਦੇ ਇਸ ਹੰਕਾਰ ਨੂੰ ਤੋੜ ਕੇ ਦੱਸੀਏ, ਨਹੀਂ ਤਾਂ ਉਹ ਕੀਕੂੰ ਸਮਝੂ ਕਿ ਅਸੀਂ ਕਿਸੇ ਚੰਗੇ ਮੌਕੇ ਦੀ ਤਾੜ ਵਿਚ ਇਕੱਲ-ਵਾਂਜੇ ਹੋਏ ਹੋਏ ਹਾਂ। ਬਸ

ਸਾਨੂੰ ਹੁਣੇ ਹੀ ਲਾਹੌਰ ਤੇ ਧਾਵਾ ਬੋਲ ਦੇਣਾ ਚਾਹੀਦਾ ਹੈ ਤੇ ਲਾਹੌਰ ਦੇ ਕਿਲ੍ਹੇ ਦੀਆਂ ਕੰਧਾਂ ਪਾਸ ਜਾ ਕੇ ਉਸ ਨੂੰ ਵੰਗਾਰਨਾ ਚਾਹੀਦਾ ਹੈ। " ਖਾਲਸਾ ਆਪਣੀ ਕੌਮੀ ਆਨ ਸ਼ਾਨ ਨੂੰ ਕਾਇਮ ਰੱਖਣ ਲਈ ਹਰ ਵੇਲੇ ਮਰ-ਮਿਟਣ ਲਈ ਤਿਆਰ ਰਹਿੰਦਾ ਹੈ। ਕਿਹੜਾ ਸਰਦਾਰ ਸੀ ਜੋ ਇਸ ਗੱਲ ਦੀ ਵਿਰੋਧਤਾ ਕਰਦਾ ?

ਪਲੋ ਪਲੀ ਵਿਚ ਰਣਜੀਤ ਸਿੰਘ ਤੇ ਉਨ੍ਹਾਂ ਦੇ ੩੦ - ੩੫ ਸਾਥੀ ਅਰਾਕੀਆਂ ਤੇ ਕਾਠੀਆਂ ਕੱਸ ਤਿਆਰ ਹੋ ਗਏ । ਸਤਿਗੁਰੂ ਦੇ ਹਜ਼ੂਰ ਅਰਦਾਸਾ ਸੋਧਿਆ ਗਿਆ ਤੇ ਰਵਾਂ ਰਵੀਂ ਲਾਹੌਰ ਨੂੰ ਚਾਲੇ ਪਾ ਦਿੱਤੇ । ਜਦ ਦੋ ਕੁ ਕੋਹ ਦੀ ਵਿਥ ਰਹਿ ਗਈ ਤਾਂ ਸਿੰਘ ਸਾਹਿਬ ਨੇ ਕਿਹਾ, " ਖਾਲਸਾ ਜੀ! ਹੁਣ ਲਾਹੌਰ ਦੀਆਂ ਕੰਧਾਂ ਦਿੱਸਣ ਲਗ ਪਈ ਹਨ, ਹੋ ਸਕਦਾ ਹੈ ਕਿ ਪਠਾਣੀ ਪਿਕਟਾਂ ਨਾਲ ਕਿਸੇ ਪਾਸੇ ਪੁਜਣ ਤੋਂ ਪਹਿਲਾਂ ਹੀ ਟਾਕਰਾ ਹੋ ਪਏ ਤੇ ਅਸੀਂ ਧੁਰ ਪੁੱਜ ਹੀ ਨ ਸਕੀਏ। ਇਸ ਲਈ ਸਾਨੂੰ ਫੁਰਤੀ ਕਰਨੀ ਚਾਹੀਦੀ ਹੈ । ਐਥੋਂ ਹੀ ਤੇਗੇ ਧੂਹ ਲਓ ਤੇ ਘੋੜਿਆਂ ਨੂੰ ਸੰਮਨ ਬੁਰਜ ਦੀ ਸੇਧ ਵਿਚ ਸਰਪੱਟ ਛੱਡ ਦਿਓ ਤੇ ਜਿਤਨੀ ਦੇਰ ਬੁਰਜ ਦੇ ਹੇਠਾਂ ਨਾ ਪੁਜੋ ਅੱਗਾ ਪਿੱਛਾ ਨਾ ਵੇਖੋ । ਰਸਤੇ ਵਿਚ ਜੇ ਕੋਈ ਪਠਾਣੀ ਵਾੜਾਂ ਮਿਲਨ ਤਾਂ ਤੇਗਿਆਂ ਨਾਲ ਝਾੜ ਸੁੱਟੋ ਪਰ ਬੁਰਜੋਂ ਉਰੇ ਕਿਧਰੇ ਖੜੋਣ ਦਾ ਨਾਮ ਨਾ ਲਓ। "

ਸਿੰਘਾਂ ਨੇ ਵਾਹਿਗੁਰੂ ਦਾ ਨਾਮ ਲੈ ਕੇ ਘੋੜਿਆਂ ਨੂੰ ਸਰਪੱਟ ਛਡ ਦਿੱਤਾ ਤੇ ਸੰਮਨ ਬੁਰਜ ਦੀ ਸੇਧ ਕਰ ਦਿੱਤੀ । ਕਿਸੇ ਦੀ ਕੀ ਮਜਾਲ ਸੀ ਕਿ ਸਾਹਮਣੇ ਆਉਂਦਾ, ਜੋ ਅੜਿਆ ਸੋ ਝੜਿਆ । ਖਾਲਸਾ ਜੋਧੇ ਬਿਨਾ ਕਿਸੇ ਅਟਕੋਂ ਦੇ ਬੁਰਜ ਹੇਠਾਂ ਜਾ ਪੁੱਜੇ । ਸ਼ਾਹ ਜ਼ਮਾਨ ਬੁਰਜ ਦੇ ਅੰਦਰ ਬੈਠਾ ਹੋਇਆ ਸੀ । ਹੁਣ ਉਸ ਨੂੰ ਸਿੰਘਾਂ ਦੀ ਪਹੁੰਚ ਦੀ ਖਬਰ ਭੀ ਦੇਣੀ ਹੋਈ । ਸੋ ਸਿੰਘ ਸਾਹਿਬ ਰਣਜੀਤ ਸਿੰਘ ਅੱਗੇ ਵਧੇ ਅਤੇ ਸਾਰਿਆਂ ਨੇ ਐਨ ਇਕੋ ਵੇਲੇ ਸਾਰੀਆਂ ਬੰਦੂਕਾਂ ਬੁਰਜ ਵਲ ਨੂੰ ਸੇਧ ਕਰਕੇ ਸਰ ਕਰ ਦਿੱਤੀਆਂ । ਬੰਦੂਕਾਂ ਦੀ ਅਕੱਠੀ ਅਵਾਜ਼ ਨੇ ਬੁਰਜਾਂ ਅੰਦਰ ਬੈਠੇ ਪਠਾਣਾਂ ਤੇ ਸ਼ਾਹ ਜ਼ਮਾਨ ਦੇ ਦਿਲ ਕੰਬਾ ਦਿਤੇ । ਉਨ੍ਹਾਂ ਨੂੰ ਕਦੀ ਸੁਪਨਾ ਭੀ ਨਹੀਂ ਸੀ ਕਿ ਖਾਲਸਾ ਜੋਧੇ ਇਸ ਤਰ੍ਹਾਂ ਬਿਨਾ ਟਾਕਰੇ ਦੇ ਹੀ ਲਾਹੌਰ ਕਿਲੇ ਤਕ ਆ ਪੁੱਜਣਗੇ, ਤੇ ਉਹ ਭੀ ਸੰਮਨ ਬੁਰਜ ਦੇ ਹੇਠਾਂ! ਜਦ ਜ਼ਰਾ ਕੁ ਮੂੰਹ ਬਾਹਰ ਕੱਢ ਕੇ ਵੇਖਿਆ ਤਾਂ ਹੇਠੋਂ ਸਿੰਘ ਸਾਹਿਬ ਨੇ ਉੱਚੀ ਕੜਕਵੀਂ ਅਵਾਜ਼ ਵਿਚ ਸ਼ਾਹ ਜ਼ਮਾਨ ਨੂੰ ਵੰਗਾਰਿਆ :

**ਐ ਨਬੀਰਾਏ ਐਹਮਦ ਸ਼ਾਹ, ਬਾ ਨਬੀਰਾਏ ਸਰਦਾਰ**
**ਜ਼ੂਲ ਇਕਤਦਾਰ ਵਲਸ਼ੌਕਤ ਚੜ੍ਹਤ ਸਿੰਘ ਆਮਦਹ**
**ਦੋ ਸੇਹ ਦਸਤ ਮਰਦਾਨਾ ਬਾਇਦ ਸਾਖਤ।**

ਅਰਥਾਤ :- ਓ ਐਹਮਦ ਸ਼ਾਹ ਦੇ ਪੋਤਰੇ, ਆ ਤੇ ਸਰਦਾਰ ਚੜ੍ਹਤ ਸਿੰਘ ਦੇ ਪੋਤਰੇ ਨਾਲ ਦੋ ਤਿੰਨ ਬਹਾਦਰੀ ਦੇ ਹੱਥ ਤਾਂ ਕਰ ਵੇਖ ।

ਉੱਥੇ ਜਵਾਬ ਕਿਨ੍ਹ ਦੇਣਾ ਸੀ? ਐਨ ਸੰਮਨ ਬੁਰਜ ਦੇ ਹੇਠਾਂ ਸਿੰਘਾਂ ਨੂੰ ਖੜੋਤੇ ਦੇਖ ਕੇ ਸ਼ਾਹ ਜ਼ਮਾਨ ਤੇ ਉਸ ਦੇ ਦੁਰਾਨੀ ਸਾਥੀਆਂ ਦੇ ਤੋਤੇ ਉੜ ਗਏ। ਸ਼ਾਹ ਜ਼ਮਾਨ ਕਹਿਣ ਲੱਗਾ ਕਿ 'ਇਹ ਸਿੱਖ ਹਨ ਕਿ ਕੋਈ ਆਫ਼ਤ ਜੁ ਇਹ ਮੁੱਠੀ ਭਰ ਸਿਪਾਹੀ ਮੇਰੀ ਚਾਲੀ ਹਜ਼ਾਰ ਕਾਬਲੀ ਫੌਜ ਦੀ ਕੱਖ ਪਰਵਾਹ ਨਾ ਕਰਦੇ ਹੋਏ ਮਾਰੋ ਮਾਰ ਕਰਦੇ ਇਥੇ ਤੱਕ ਆ ਪੁਜੇ ਹਨ ਤੇ ਐਨ ਮੇਰੇ ਸਾਹਮਣੇ ਆਣ ਕੇ ਮੈਨੂੰ ਲਲਕਾਰਦੇ ਤੇ ਧਮਕੀਆਂ ਦਿੰਦੇ ਹਨ । ਸਿੰਘਾਂ ਨੇ ਦੋ ਤਿੰਨ ਵਾਰੀ ਇਸੇ ਤਰ੍ਹਾਂ ਬੰਦੂਕਾਂ ਸਰ ਕੀਤੀਆਂ ਤੇ ਸਰਦਾਰ ਰਣਜੀਤ ਸਿੰਘ ਨੇ ਸ਼ਾਹ ਜ਼ਮਾਨ ਨੂੰ ਲਲਕਾਰਿਆ, ਪਰ ਉਮਦਾਤੁ-ਤਵਾਰੀਖ ਦਾ ਕਰਤਾ ਲਿਖਦਾ ਹੈ ਕਿ 'ਅਜ਼ਾਂ ਤਰਫ਼ ਹੇਚ ਸਦਾ ਨਿਆਮਦ' ਅਰਥਾਤ ਉਸ ਪਾਸਿਓਂ ਕੋਈ ਅਵਾਜ਼ ਨਾ ਆਈ (ਦੇਖੋ ਦਫ਼ਤਰ ਦੂਸਰਾ ਪੰਨਾ ੩੯)

ਜਦ ਅੱਗਿਓਂ ਕੋਈ ਉੱਤਰ ਹੀ ਨਾ ਮਿਲਿਆ ਤਾਂ ਸਿੰਘ ਸਾਹਿਬ ਇਹ ਕਹਿੰਦੇ ਚਲਦੇ ਹੋਏ । ਕਿ ' ਓ । ਫੜ੍ਹਾਂ ਤਾਂ ਇਤਨੀਆਂ ਮਾਰਦਾ ਸੈਂ ਤੇ ਹੁਣ ਡਰਦਾ ਸ਼ਕਲ ਵੀ ਨਹੀਂ ਵਖਾਉਂਦਾ, ਜਾਂ ਤਾਂ ਇਥੋਂ ਚੁਪ ਕਰ ਕੇ ਚਲਿਆ ਜਾਹ ਪਰ ਜੇ ਦਿਲ ਵਿਚ ਕੋਈ ਗੁਮਾਨ ਹੈ ਤਾਂ ਦੋ ਹਥ ਕਰਕੇ ਵੇਖ ਲੈ। '

ਹੁਣ ਸ਼ਾਹ ਜ਼ਮਾਨ ਦੇ ਦਿਲ ਉੱਤੇ ਸਿੰਘਾਂ ਦਾ ਇਤਨਾ ਖੌਫ ਛਾਇਆ ਕਿ ਉਹ ਪੰਜਾਬ ਛੱਡਣ ਤੇ ਮਜਬੂਰ ਹੋ ਗਿਆ । ਉਸ ਵੇਲੇ ਦਾ ਜ਼ਿਕਰ ਕਰਦਾ ਹੋਇਆ ਸੁਲਤਾਨ ਮੁਸੰਮਦ ਖਾਨ ਦੁੱਰਾਨੀ ਆਪਣੀ ਕਿਤਾਬ 'ਤਾਰੀਖ ਸੁਲਤਾਨੀ' ਵਿਚ ਲਿਖਦਾ ਹੈ :-

**ਸ਼ਾਹ ਜ਼ਮਾਨ ਚੂੰ ਮੁਲਕੇ ਪੰਜਾਬ ਰਾ ਅਜ਼ ਦਸਤੇ**
**ਸਿੰਘਾਂ ਖ਼ਰਾਬ ਦੀਦ, ਹੈਰਾਨ ਸ਼ੁਦ ਕਿ ਚਿਹ ਕੁਨਦ ਜ਼ੀਰਾ ਕਿ ਦਰ**
**ਵਕਤੇ ਮੁਰਾਜਅਤ ਬ-ਬਲਾਦੇ ਮੌਰੂਸੀ ਬਾਜ਼ ਖ਼ਰਾਬੀ ਖਾਹੰਦ ਕਰਦ।**
**ਪਸ ਬਾਖ਼ੁਦ ਗੁਫ਼ਤ ਦਿ ਯਕੇ ਅਜ਼ ਸਿੰਘਾਂ ਰਾ ਖ਼ੁਦ ਬਾਯਦ ਕਰਦ ।**

ਅਰਥਾਤ -ਸ਼ਾਹ ਜ਼ਮਾਨ ਨੇ ਜਦ ਪੰਜਾਬ ਸਿੰਘਾਂ ਦੇ ਹੱਥੋਂ ਖ਼ਰਾਬ ਡਿੱਠਾ ਤਾਂ ਹੈਰਾਨ ਹੋ ਗਿਆ ਕਿ ਕੀ ਕਰੇ, ਕਿਉਂਕਿ ਜਦ ਉਹ ਆਪਣੇ ਮੁਲਖ ਨੂੰ ਮੁੜੇਗਾ ਤਾਂ ਫਿਰ ਆ ਖਰਾਬੀ ਕਰਨਗੇ । ਇਸ ਲਈ ਉਸ ਨੇ ਆਪਣੇ ਆਪ ਵਿਚ ਖਿਆਲ ਕੀਤਾ ਕਿ ਸਿੰਘਾਂ ਵਿਚੋਂ ਇਕ ਨੂੰ ਆਪੇ ਹਵਾਲੇ ਕਰ ਦੇਣਾ ਚਾਹੀਦਾ ਹੈ।

[ਦੇਖੋ ਤਾਰੀਖਿ ਸੁਲਤਾਨੀ, ਪੰਨਾ ੧੯੭]

ਓਹ ਕਿਹੜਾ ਮੁਰਦੇ ਤੋਂ ਮੁਰਦਾ ਭੀ ਸਿੱਖ ਦਿਲ ਹੈ ਜਿਸ ਵਿਚ ਸਿੱਖ ਜੋਧਿਆਂ ਦੇ ਇਸ ਪ੍ਰਕਾਰ ਦੀ ਨਿਡਰਤਾ ਅਤੇ ਸੂਰਮਗਤੀ ਦੇ ਹਾਲਤ ਪੜ੍ਹ ਕੇ ਇਕ ਨਵੀਂ ਰੂਹ ਨਹੀਂ ਫੂਕੀ ਜਾਂਦੀ । ਸਿੱਖ ਇਤਿਹਾਸ ਸ਼ਹੀਦਾਂ ਤੇ ਸੂਰਬੀਰ ਜੋਧਿਆਂ ਦਾ ਇਤਿਹਾਸ ਹੈ ਜਿਸ ਦਾ ਇਕ ਇਕ ਵਾਕਿਆ ਕੌਮ ਨੂੰ ਹਲੂਣ ਹਲੂਣ ਕੇ ਜਗਾ ਦੇਣ ਦੀ ਤਾਕਤ ਰਖਦਾ ਹੈ । ਲੋੜ ਕੇਵਲ ਉਸ ਨੂੰ ਗਹੁ ਨਾਲ ਪੜ੍ਹਨ ਦੀ ਹੈ ।

# ਸ਼ੇਰਿ- ਪੰਜਾਬ

ਸਿਖ ਇਤਿਹਾਸ ਆਪਣੀ ਉਦਾਹਰਣ ਆਪ ਹੀ ਹੈ । ਇਸ ਵਿਚ ਜਿੱਥੇ ਪ੍ਰਥਮ ਨਾਨਕ ਤੋਂ ਲੈ ਕੇ ਦਸਮ ਨਾਨਕ ਤਕ ਸਰਬ ਕਲਾ ਸੰਪੂਰਣ ਪਰਮ ਸੰਤਾਂ, ਈਸ਼ੂਰ ਭਗਤ ਮਹਾਤਮਾਵਾਂ,ਅਦੁੱਤੀ ਸ਼ਹੀਦਾਂ ਅਤੇ ਧਰਮਾਤਮਾ ਯੋਧਿਆਂ, ਸਾਹਿਬ-ਜ਼ਾਦਿਆਂ ਅਤੇ ਪੰਜ ਪਿਆਰਿਆਂ ਵਰਗੇ ਪੂਰਣ ਗੁਰਸਿੱਖਾਂ, ਬਾਬਾ ਬੰਦਾ ਸਿੰਘ ਬਹਾਦਰ ਵਰਗੇ ਧਰਮ ਰੱਖਿਅਕ ਬਹਾਦਰਾਂ, ਭਾਈ ਮਨੀ ਸਿੰਘ, ਤਾਰੂ ਸਿੰਘ ਵਰਗੇ ਸ਼ਹੀਦਾਂ ਦੇ ਕਾਰਨਾਮੇ ਭਰੇ ਪਏ ਹਨ ਓਥੇ ਖ਼ਾਲਸਾ ਮਿਸਲਦਾਰਾਂ ਦੀਆਂ ਜਿੱਤਾਂ ਤੇ ਮਾਰਾਂ ਅਤੇ ਸ਼ੇਰਿ-ਪੰਜਾਬ ਮਹਾਰਾਜਾ ਰਣਜੀਤ ਸਿੰਘ ਦੀਆਂ ਖ਼ਾਲਸਾ ਰਾਜ ਦੀ ਕਾਇਮੀ ਲਈ ਘਾਲਾਂ, ਉਸ ਦੀਆਂ ਬਹਾਦਰੀਆਂ ਅਤੇ ਉਸ ਦੇ ਰਾਜ ਦੀਆਂ ਬਰਕਤਾਂ ਸੂਰਜ ਵਾਂਙ ਚਮਕਦੀਆਂ ਹਨ । ਸੰਸਾਰ ਉਤੇ ਇਹ ਇਕ ਅਦੁਤੀ ਕਰਾਮਾਤ ਹੈ ਜੋ ਸਿੱਖ ਕੌਮ ਨੇ ਆਪਣੇ ਪੂਜਨੀਕ ਬਜ਼ੁਰਗਾਂ ਦੇ ਪੂਰਨਿਆਂ ਉੱਤੇ ਚਲਦੇ ਹੋਏ ਕਰ ਦਿਖਾਈ ਕਿ ਆਪਣੇ ਜਨਮ ਤੋਂ ਤਿੰਨ ਸੌ ਸਾਲ ਦੇ ਤੁਛ ਸਮੇਂ ਦੇ ਅੰਦਰ ਇਸ ਉਨੱਤੀ ਦੇ ਸਿਖਰ ਤੇ ਪੁੱਜੇ ਕਿ ਸੱਤਰ ਅੱਸੀ ਸਾਲਾਂ ਦੀ ਰਾਜਸੀ ਜ਼ਿੰਦਗੀ ਵਿਚ ਇਕ ਬੜਾ ਪ੍ਰਭਾਵ-ਸ਼ਾਲੀ ਰਾਜ ਕਾਇਮ ਕਰ ਕੇ ਦੱਸ ਦਿੱਤਾ ।

ਸਿੱਖ ਰਾਜਸੀ ਇਤਿਹਾਸ ਅੰਦਰ ਸ਼ੇਰਿ-ਪੰਜਾਬ ਸਿੰਘ ਸਾਹਿਬ ਮਹਾਰਾਜਾ ਰਣਜੀਤ ਸਿੰਘ ਸੂਰਜ-ਵਤ ਚਮਕਦੇ ਹਨ । ਆਪ ਜਿਥੇ ਬਹਾਦਰ ਯੋਧਾ, ਉਦਾਰ ਸ਼ਤਰੂ ਅਤੇ ਦਾਨੇ ਹਾਕਮ ਸਨ, ਉਥੇ ਆਪ ਬੜੇ ਗੁਰਮੁਖ ਸਿੱਖ, ਪਰਜਾ-ਪਾਲਕ ਅਤੇ ਸੂਰਬੀਰਾਂ ਤੇ ਵਿਦਵਾਨਾਂ ਦੇ ਕਦਰਦਾਨ ਭੀ ਸਨ । ਇਹੋ ਹੀ ਕਾਰਣ ਹੈ ਕਿ ਉਨ੍ਹਾਂ ਦੀ ਸੋਭਾ ਸੁਣ ਕੇ ਕਈ ਇਤਾਲੀਏ, ਫ਼ਰਾਂਸੀਸ, ਅਮ੍ਰੀਕਨ, ਅੰਗਰੇਜ਼ ਤੇ ਦੂਜੇ ਯੂਰਪੀਨ ਨੌਕਰੀ ਲਈ ਉਨ੍ਹਾਂ ਦੇ ਦਰਬਾਰ ਵਿਚ ਹਾਜ਼ਰ ਹੋਏ, ਤੇ ਸਾਲਾਂ ਬੱਧੀ ਬੜੇ ਬੜੇ ਅਹੁਦਿਆਂ ਤੇ ਸੇਵਾ ਕਰਦੇ ਰਹੇ । ਥੋੜ੍ਹੇ ਜਿਹੇ ਸਮੇਂ ਵਿਚ ਹੀ ਆਪ ਦਾ ਦੂਜੇ ਦੇਸਾਂ ਵਾਲਿਆਂ ਉਤੇ ਇਤਨਾ ਪ੍ਰਭਾਵ ਬੈਠ ਗਿਆ ਸੀ ਕਿ ਯੂਰਪ ਦੀਆਂ ਫ਼ਰਾਂਸ, ਇਟਲੀ ਅਤੇ ਰੂਸ ਆਦਿ ਬੜੀਆਂ ਬੜੀਆਂ ਤਾਕਤਾਂ ਮਹਾਰਾਜਾ ਸਾਹਿਬ ਨਾਲ ਮਿਤ੍ਰਤਾ ਗੰਢਣਾ ਆਪਣਾ ਸੁਭਾਗ ਸਮਝਦੀਆਂ ਸਨ । ਅੰਗਰੇਜ਼ਾਂ ਦਾ ਤਾਂ ਕਹਿਣਾ ਹੀ ਕੀ ਹੋਇਆ । ਇਨ੍ਹਾਂ ਦਾ ਤਾਂ ਕੋਈ ਨਾ ਕੋਈ ਸਫ਼ੀਰ ਬਾਦਸ਼ਾਹ ਇੰਗਲਿਸਤਾਨ ਤੇ ਗਵਰਨਰ-ਜਨਰਲ ਹਿੰਦੁਸਤਾਨ ਵਲੋਂ ਤੋਹਫ਼ੇ ਅਤੇ ਦੋਸਤੀ ਗੰਢਣ ਲਈ ਅਰਜ਼ੀਆਂ ਚਿੱਠੀਆਂ ਲੈ ਕੇ ਆਇਆ ਹੀ ਰਹਿੰਦਾ ਸੀ, ਅਤੇ ਜਿਸ ਦਾਨਾਈ ਤੇ ਖ਼ੂਬੀ ਨਾਲ ਮਹਾਰਾਜਾ ਸਾਹਿਬ ਇਸ ਮਹਾਨ ਕਾਰਜ ਨੂੰ ਨਿਪਟਾਉਂਦੇ ਸਨ, ਇਹ ਉਨ੍ਹਾਂ ਦਾ ਹੀ ਕੰਮ ਸੀ ।

ਮਹਾਰਾਜਾ ਰਣਜੀਤ ਸਿੰਘ ਸ਼ੁਕਰਚੱਕੀਆ ਮਿਸਲ ਦੇ ਮੁਖੀ ਜਥੇ ਦਾਰ ਸਰਦਾਰ ਚੜ੍ਹਤ ਸਿੰਘ ਦੇ ਸਪੁੱਤਰ ਸਰਦਾਰ ਮਹਾਂ ਸਿੰਘ ਦੇ ਸਾਹਿਬਜ਼ਾਦੇ

ਸਨ ਆਪ ਨੇ ੨ ਮੱਘਰ ਸੰਮਤ ੧੮੩੭ ਨੂੰ ਸ਼ਹਿਰ ਗੁਜਰਾਂਵਾਲੇ ਵਿਖੇ ਜਨਮ ਲਿਆ। ਆਪ ਛੋਟੀ ਉਮਰ ਤੋਂ ਹੀ ਬੜੇ ਸੁਘੜ ਸਿਆਣੇ ਸਨ, ਅਤੇ ਘੋੜੇ ਦੀ ਸਵਾਰੀ, ਤੀਰ-ਅੰਦਾਜ਼ੀ ਵਿਚ ਆਪ ਨੂੰ ਖਾਸ ਮੁਹਾਰਤ ਸੀ। ਏਹ ਉਹ ਵੇਲਾ ਸੀ ਜਦ ਕਿ ਸਰਦਾਰ ਮਹਾਂ ਸਿੰਘ ਦੀ ਤਾਕਤ ਦਿਨ ਦੂਣੀ ਤੇ ਰਾਤ ਚੌਗਣੀ ਤਰੱਕੀ ਕਰ ਰਹੀ ਸੀ ਅਤੇ ਰਣਜੀਤ ਸਿੰਘ ਆਪਣੇ ਸੂਰਬੀਰ ਪਿਤਾ ਦੇ ਨਾਲ ਜੁਧਾਂ ਜੰਗਾਂ ਦੇ ਮੈਦਾਨਾਂ ਵਿਚ ਜਾ ਕੇ ਆਪਣੀ ਆਉਣ ਵਾਲੀ ਜ਼ਿੰਦਗੀ ਲਈ ਤਿਆਰ ਹੋ ਰਿਹਾ ਸੀ। ਪਰ ਹਾਲਾਂ ਰਣਜੀਤ ਸਿੰਘ ਦੀ ਆਯੂ ਦਸਾਂ ਸਾਲਾਂ ਦੀ ਹੋਈ ਸੀ ਕਿ ਕਾਲ ਬਲੀ ਨੇ ਉਨ੍ਹਾਂ ਦੇ ਪਿਤਾ ਸਰਦਾਰ ਮਹਾਂ ਸਿੰਘ ਨੂੰ ਆ ਬੁਲਾਵਾ ਭੇਜਿਆ।

ਪਹਿਲਾ ਯੁਧ ਜਿਸ ਵਿਚ ਮਹਾਰਾਜਾ ਰਣਜੀਤ ਸਿੰਘ ਜੀ ਨੇ ਜ਼ਿਆਦਾ ਵਡਿਆਈ ਪ੍ਰਾਪਤ ਕੀਤੀ, ਜਰਨੈਲ ਅਹਿਮਦ ਖਾਨ ਸ਼ਾਹਾਨਚੀ ਬਾਸ਼ੀ ਨਾਲ ਹੋਇਆ ਸੀ। ਜਦ ਸ਼ਾਹ ਜ਼ਮਾਨ ਦਾ ਅਸਬਾਬ ਖਾਲਸੇ ਨੇ ਲੁਟ ਕੇ ਉਸ ਨੂੰ ਹਰਾਸ ਕਰ ਦਿੱਤਾ ਤੇ ਸ਼ਾਹਨਚੀ ਸਰਦਾਰ ਰਣਜੀਤ ਸਿੰਘ ਦੇ ਕਿਲ੍ਹੇ ਰਾਮ-ਨਗਰ ਨੂੰ ਤੋੜਨ ਲਈ ਆਇਆ ਤਾਂ ਉਸ ਵੇਲੇ ਇਸ ਨੇ ਭੰਗੀ ਤੇ ਅਟਾਰੀਵਾਲੇ ਸਰਦਾਰਾਂ ਨੂੰ ਨਾਲ ਲੈ ਕੇ ਸ਼ਾਹਨਚੀ ਦੇ ਉਹ ਦੰਦ ਖੱਟੇ ਕੀਤੇ ਕਿ ਉਹ ਮੈਦਾਨੋਂ ਭਜ ਨਿਕਲਿਆ। ਰਣਜੀਤ ਸਿੰਘ ਉਸ ਦਾ ਖੁਰਾ ਦੱਬੀ ਚਲਾ ਗਿਆ ਤੇ ਗੁਜਰਾਤ ਦੇ ਲਾਗੇ ਉਸ ਦੀ ਅਲਖ ਮੁਕਾ ਕੇ ਹੀ ਸਾਹ ਲਿਆ। ਸ਼ਾਹਨਚੀ ਦੀ ਮੌਤ ਦੀ ਖਬਰ ਅਤੇ ਰਣਜੀਤ ਸਿੰਘ ਦੀ ਤਲਵਾਰ ਦੀ ਧਾਕ ਸੁਣ ਕੇ ਅਫ਼ਗਾਨਾਂ ਦੇ ਇਸ ਤਰ੍ਹਾਂ ਹੋਸ਼ ਉੱਡੇ ਕਿ ਉਨ੍ਹਾਂ ਮੁੜ ਕਦੀ ਪੰਜਾਬ ਵਲ ਮੂੰਹ ਕਰਨ ਦਾ ਹੀਆ ਨਾ ਕੀਤਾ।

ਇਹ ਭੀ ਕਰਾਮਾਤ ਹੈ ਕਿ ਮਹਾਰਾਜਾ ਸਾਹਿਬ ਨੇ ਸੈਂਕੜੇ ਸਾਲਾਂ ਤੋਂ ਅਫ਼ਗਾਨੀ ਦੱਰਿਆਂ ਰਾਹੀਂ ਹਿੰਦ ਪਰ ਹੋ ਰਹੇ ਜਰਵਾਨੀਂ ਹਮਲਿਆਂ ਨੂੰ ਉੱਕਾ ਬੰਦ ਹੀ ਨਹੀਂ ਕੀਤਾ ਬਲਕਿ ਖਾਲਸਾ ਸੂਰਬੀਰਾਂ ਦੇ ਜਥਿਆਂ ਨਾਲ ਪਠਾਣੀ ਦੇਸ ਉਤੇ ਹੱਲੇ ਕਰ ਕੇ ਹਿੰਦ ਦੀ ਲਾਜ ਰੱਖ ਵਿਖਾਈ। ਪਠਾਣਾਂ ਦੇ ਭੱਜ ਜਾਣ ਪਰ ਸਰਦਾਰ ਚੇਤ ਸਿੰਘ, ਮੇਹਰ ਸਿੰਘ ਤੇ ਸਾਹਿਬ ਸਿੰਘ ਨੇ ਲਾਹੌਰ ਆ ਝੰਡੇ ਗੱਡੇ ਸਨ, ਪਰ ਮੰਦੇ ਭਾਗਾਂ ਨੂੰ ਉਨ੍ਹਾਂ ਦਾ ਰਾਜ-ਪ੍ਰਬੰਧ ਚੰਗਾ ਨਾ ਹੋਣ ਕਰਕੇ ਉਨ੍ਹਾਂ ਵਿਚ ਝਗੜੇ ਹੀ ਰਹਿੰਦੇ ਸਨ, ਜਿਸ ਕਰਕੇ ਨਿਜ਼ਾਮ ਦੀਨ ਕਸੂਰੀਆ ਲਾਹੌਰ ਉਤੇ ਛਾਪਾ ਮਾਰਨ ਲਈ ਅੰਦਰੋ ਅੰਦਰ ਤਿਆਰੀ ਕਰ ਰਿਹਾ ਸੀ। ਇਸ ਗੱਲ ਦੀ ਖਬਰ ਨੇ ਲਾਹੌਰ ਦੇ ਵਸਨੀਕਾਂ ਨੂੰ ਹੋਰ ਭੀ ਦੁਖੀ ਕਰ ਦਿਤਾ ਤੇ ਹੋਰ ਕੋਈ ਚਾਰਾ ਨ ਚਲਦਾ ਵੇਖ ਕੇ ਸ਼ਹਿਰ ਦੇ ਮੁਖੀਆਂ ਮੀਆਂ ਆਸ਼ਕ ਮੁਹੰਮਦ, ਹਕੀਮ ਹਾਕਮ ਰਾਏ ਤੇ ਸਰਦਾਰ ਗੁਰਬਖਸ਼ ਸਿੰਘ ਨੇ ਸਰਦਾਰ ਰਣਜੀਤ ਸਿੰਘ ਨੂੰ ਸੱਦਾ ਦੇ ਘੱਲਿਆ। ਇਹ ਸੁਨੇਹਾ ਪੁਜਦੇ ਹੀ ਰਣਜੀਤ ਸਿੰਘ ਨੇ ਅੱਠ ਹਜ਼ਾਰ ਫੌਜ ਨਾਲ ਲਾਹੌਰ ਤੇ ਆ ਹੱਲਾ ਬੋਲਿਆ। ਬਸ ਠਹਿਰਨਾ ਕਿਸ ਸੀ? ਦੋ ਸਰਦਾਰ ਤਾਂ ਰਣਜੀਤ ਸਿੰਘ

ਦੇ ਆਉਂਦਿਆਂ ਹੀ ਸ਼ਹਿਰ ਖਾਲੀ ਕਰ ਗਏ ਤੇ ਸਰਦਾਰ ਚੇਤ ਸਿੰਘ ਨੇ ਦੂਜੇ ਦਿਨ ਹੀ ਈਨ ਮੰਨ ਕੇ ਕਿਲ੍ਹੇ ਦੀਆਂ ਕੁੰਜੀਆਂ ਉਸ ਦੇ ਹਵਾਲੇ ਕਰ ਦਿਤੀਆਂ ।

ਲਾਹੌਰ ਉਤੇ ਰਣਜੀਤ ਸਿੰਘ ਦਾ ਕਬਜ਼ਾ ਹੋ ਗਿਆ ਦੇਖ ਕੇ ਨਿਜ਼ਾਮ ਦੀਨ ਕਸੂਰੀਏ ਨੇ ਕੁਝ ਭੰਗੀ ਤੇ ਰਾਮਗੜ੍ਹੀਆਂ ਸਰਦਾਰਾਂ ਨੂੰ ਨਾਲ ਲੈ ਕੇ ਹੱਲਾ ਬੋਲਣ ਦੀ ਤਿਆਰੀ ਕੀਤੀ । ਏਧਰੋਂ ਮਹਾਰਾਜਾ ਰਣਜੀਤ ਸਿੰਘ ਭੀ ਬੇ-ਖਬਰ ਨਹੀਂ ਸੀ। ਭਸੀਣ ਦੀ ਲੜਾਈ ਨੇ ਸਦਾ ਲਈ ਏਹ ਰੇੜਕਾ ਮਿਟਾ ਦਿੱਤਾ ਤੇ ਲਾਹੌਰ ਦੇ ਨਾਲ ਹੀ ਮਹਾਰਾਜਾ ਰਣਜੀਤ ਸਿੰਘ ਪੰਜਾਬ ਦੇ ਬਹੁਤ ਸਾਰੇ ਹਿੱਸੇ ਦਾ ਬਾਦਸ਼ਾਹ ਬਣ ਗਿਆ ਤੇ ਸਾਰੇ ਦੇਸ ਵਿਚ ਉਸ ਦੀ ਬਹਾਦਰੀ ਦੀ ਧਾਂਕ ਪੈ ਗਈ ।

ਇਸ ਦੇ ਉਪ੍ਰੰਤ ਮਹਾਰਾਜਾ ਸਾਹਿਬ ਨੇ ਖ਼ਾਲਸੇ ਰਾਜ ਨੂੰ ਵਧਾਉਣ ਤੇ ਪ੍ਰਫੁੱਲਤ ਕਰਨ ਲਈ ਬਹੁਤ ਸਾਰੇ ਜੰਗ ਮਾਰੇ, ਤੇ ਜੰਮੂ, ਮੁਲਤਾਨ, ਅੰਮ੍ਰਿਤਸਰ, ਝੰਗ ਤੇ ਉੱਚ ਆਦਿ ਇਲਾਕਿਆਂ ਨੂੰ ਆਪਣੇ ਰਾਜ ਨਾਲ ਮਿਲਾਇਆ ।

ਅਖੀਰ ਸੰਨ ੧੮੦੫ ਵਿਚ ਜਰਨੈਲ ਲੇਕ ਦਾ ਭਜਾਇਆ ਹੋਇਆ ਮਰਾਠਾ ਸਰਦਾਰ ਜਸਵੰਤ ਰਾਓ ਹੁਲਕਰ ਅਮੀਰ ਖਾਨ ਰੋਹੇਲੇ ਦੇ ਨਾਲ ਅੰਗਰੇਜ਼ੀ ਫ਼ੌਜ ਦੀ ਅੱਖ ਬਚਾ ਕੇ ਪੰਜਾਬ ਵਿਚ ਆ ਵੜਿਆ । ਲੇਕ ਪਿੱਛੇ ਦੱਬ ਚਾੜ੍ਹੀ ਆ ਰਿਹਾ ਸੀ। ਅੰਮ੍ਰਿਤਸਰ ਪੁਜ ਕੇ ਹੁਲਕਰ ਨੇ ਲਾਹੌਰ ਆਪਣੇ ਵਕੀਲ ਭੇਜੇ ਜਿਨ੍ਹਾਂ ਸ਼ਾਹਜ਼ਾਦਾ ਖੜਕ ਸਿੰਘ ਪਾਸ ਸਹਾਇਤਾ ਲਈ ਪੁਕਾਰ ਕੀਤੀ । ਮਹਾਰਾਜਾ ਸਾਹਿਬ ਉਸ ਵੇਲੇ ਮੁਲਤਾਨ ਵਲ ਦੌਰਾ ਕਰ ਰਹੇ ਸਨ । ਕੰਵਰ ਸਾਹਿਬ ਨੇ ਇਹ ਗਲ ਮਹਾਰਾਜਾ ਸਾਹਿਬ ਨੂੰ ਲਿਖ ਘੱਲੀ । ਇਨ੍ਹਾਂ ਲਾਹੌਰ ਪੁਜ ਕੇ ਆਪਣੇ ਸਰਦਾਰਾਂ ਨਾਲ ਸਲਾਹ ਕੀਤੀ ਜਿਸ ਵਿਚ ਹੁਲਕਰ ਅਤੇ ਅੰਗਰੇਜ਼ਾਂ ਦੀ ਸੁਲਾਹ ਕਰਵਾ ਦੇ ਣ ਦਾ ਫੈਸਲਾ ਹੋਇਆ । ਮਹਾਰਾਜਾ ਸਾਹਿਬ ਨੇ ਵਿਚ ਪੈ ਕੇ ੧੧ ਜਨਵਰੀ ੧੮੦੬ ਨੂੰ ਦੋਹਾਂ ਦਾ ਸਮਝੋਤਾ ਕਰਵਾ ਕੇ ਹੁਲਕਰ ਨੂੰ ਦਿੱਲੀ ਤੋਂ ਹੇਠਾਂ ਉਹ ਸਾਰਾ ਇਲਾਕਾ ਜੋ ਲੇਕ ਨੇ ਖੋਹ ਲਿਆ ਸੀ ਵਾਪਸ ਦਿਵਾ ਦਿੱਤਾ । ਇਸ ਨਾਲ ਦੋਵੇਂ ਪਾਸੇ ਪ੍ਰਸੰਨ ਹੋ ਗਏ । ਜਿਸ ਦਨਾਈ ਤੇ ਧੀਰਜ ਨਾਲ ਮਹਾਰਾਜਾ ਸਾਹਿਬ ਨੇ ਇਸ ਉਲਝੀ ਹੋਈ ਗੁੱਥੀ ਨੂੰ ਸੁਲਝਾਇਆ, ਉਹ ਸ਼ਲਾਘਾ ਯੋਗ ਹੈ ।

ਮੇਜਰ ਬਾਸੂ ਵਰਗੇ ਕਈ ਲਿਖਾਰੀਆਂ ਨੇ ਇਸ ਗੱਲ ਨੂੰ ਮਹਾਰਾਜਾ ਸਾਹਿਬ ਦੀ ਕਮਜ਼ੋਰੀ ਦੱਸ ਕੇ ਇਕ ਬੜੀ ਭਾਰੀ ਗਲਤੀ ਕੀਤੀ ਹੈ । ਉਨ੍ਹਾਂ ਨੂੰ ਪਤਾ ਹੋਣਾ ਚਾਹੀਦਾ ਹੈ ਕਿ ਉਸ ਵੇਲੇ ਪੰਜਾਬ ਵਿਚ ਮਹਾਰਾਜਾ ਸਾਹਿਬ ਦੀ ਆਪਣੀ ਤਾਕਤ ਹਾਲਾਂ ਤਕ ਪੂਰੀ ਤਰ੍ਹਾਂ ਪੱਕੀ ਨਹੀਂ ਹੋਈ ਸੀ । ਇਕ ਪਾਸੇ ਕਈ ਮਿਸਲਦਾਰ ਰਾਜ ਉੱਤੇ ਅੱਖਾਂ ਲਾਈ ਬੈਠੇ ਸਨ ਤੇ ਦੂਜੇ ਬੰਨੇ ਨਵੇਂ ਫ਼ਤਹਿ ਕੀਤੇ

ਇਲਾਕਿਆਂ ਦਾ ਪ੍ਰਬੰਧ ਭੀ ਠੀਕ ਨਹੀਂ ਸੀ ਹੋਇਆ, ਜਿਸ ਕਰਕੇ ਉਨ੍ਹਾਂ ਦੇ ਮੁੜ ਉਠ ਖੜੇ ਹੋਣ ਵਿਚ ਕੋਈ ਸ਼ਕ ਵਾਲੀ ਗੱਲ ਹੀ ਨਹੀਂ ਸੀ । ਅਜਿਹੀ ਹਾਲਤ ਵਿਚ ਪੰਜਾਬ ਨੂੰ ਦੋ ਬਾਹਰਲੀਆਂ ਤਾਕਤਾਂ ਲਈ ਲੜਾਈ ਦਾ ਮੈਦਾਨ ਬਣਾ ਦੇਣਾ ਤੇ ਆਪਣੀ ਸਾਰੀ ਫੌਜੀ ਤਾਕਤ ਨੂੰ ਇਸ ਪਾਸੇ ਢੋ ਦੇਣਾ ਤੇ ਆਪਣੀ ਪੈਰੀਂ ਆਪ ਕੁਹਾੜਾ ਮਾਰਣ ਵਾਲੀ ਗੱਲ ਸੀ ਤੇ ਆਪਣੀ ਸਾਰੀ ਕੀਤੀ ਕੱਤਰੀ ਉੱਤੇ ਪਾਣੀ ਫੇਰਨਾ ਸੀ, ਕਿਉਂਕਿ ਮਹਾਰਾਜਾ ਸਾਹਿਬ ਦੇ ਇਧਰ ਜਾਣ ਦੀ ਦੇਰ ਸੀ ਕਿ ਪਿੱਛੋਂ ਝੁੱਗਾ ਚੌੜ ਸੀ । ਇਸ ਤੋਂ ਬਿਨਾ ਮਹਾਰਾਜਾ ਦੀ ਸਹਾਇਤਾ ਨਾਲ ਜੇ ਮਰਾਠੇ ਬਚ ਭੀ ਜਾਂਦੇ ਤਾਂ ਉਨ੍ਹਾਂ ਕੀ ਖੈਰ ਗੁਜ਼ਾਰਨੀ ਸੀ । ਉਹ ਤਾਂ ਅੱਗੇ ਹੀ ਸਿਖ ਰਿਆਸਤਾਂ ਨੂੰ ਹੜੱਪ ਕਰ ਜਾਣ ਲਈ ਮਗਰ ਮੱਛ ਵਾਂਙ ਮੂੰਹ ਅੱਡੀ ਬੈਠੇ ਸਨ ਤੇ ਅੱਗੇ ਕਈ ਵਾਰ ਪਟਿਆਲੇ ਆਦਿ ਦੇ ਇਲਾਕੇ ਉੱਤੇ ਇਸ ਮਤਲਬ ਲਈ ਹੱਲੇ ਕਰ ਚੁੱਕੇ ਸਨ । ਇਨ੍ਹਾਂ ਹਾਲਤਾਂ ਵਿਚ ਜੋ ਭੀ ਮਹਾਰਾਜਾ ਸਾਹਿਬ ਨੇ ਕੀਤਾ, ਬੜੀ ਅਕਲਮੰਦੀ ਦਾ ਕੰਮ ਸੀ । ਸਮਝੌਤੇ ਨਾਲ ਹੁਲਕਰ ਦੀ ਸਹਾਇਤਾ ਭੀ ਹੋ ਗਈ, ਕਿਉਂਕਿ ਉਹ ਲੇਕ ਦੇ ਸ਼ਕੰਜੇ ’ ਚੋਂ ਬਚ ਗਿਆ ਤੇ ਪੰਜਾਬ ਤੋਂ ਆਫ਼ਤ ਭੀ ਟਲ ਗਈ ।

ਇਸ ਦੇ ਉਪ੍ਰੰਤ ਮਹਾਰਾਜਾ ਸਾਹਿਬ ਆਪਣੇ ਰਾਜ ਨੂੰ ਪੱਕੇ ਪੈਰਾਂ ਤੇ ਕਰਨ ਲਈ ਜੁਟ ਪਏ ਤੇ ਪਰਜਾ ਦੇ ਸੁਖ ਦੀਆਂ ਤਜਵੀਜ਼ਾਂ ਸੋਚਣ ਲਗੇ ਅਤੇ ਨਾਲੋ ਨਾਲ ਆਪਣੇ ਰਾਜ ਨੂੰ ਵਧਾਉਣ ਲਈ ਯੋਗ ਪ੍ਰਬੰਧ ਕਰਦ ਗਏ ।

ਇਨ੍ਹਾਂ ਦਿਨਾਂ ਵਿਚ ਫ਼ਰਾਂਸ ਵਿਚ ਨੈਪੋਲੀਅਨ ਬੜੇ ਜ਼ੋਰਾਂ ਵਿਚ ਸੀ, ਜਿਸ ਕਰਕੇ ਅੰਗਰੇਜ਼ ਤਰਾਹ ਤਰਾਹ ਕਰ ਰਹੇ ਸਨ । ਨੈਪੋਲੀਅਨ ਦਾ, ਕਿਹਾ ਜਾਂਦਾ ਹੈ, ਖਿਆਲ ਸੀ ਕਿ ਰੂਸ ਨਾਲ ਸੁਲਹ ਕਰ ਕੇ ਤੁਰਕਾਂ ਈਰਾਨੀਆਂ ਦੀ ਸਹਾਇਤਾ ਨਾਲ ਹਿੰਦੁਸਤਾਨ ਤੇ ਹੱਲਾ ਕਰੋ, ਜਿਸ ਕਰਕੇ ਅੰਗਰੇਜ਼ਾ ਨੂੰ ਬਹੁਤ ਡਰ ਪੈ ਰਿਹਾ ਸੀ । ਉਨ੍ਹਾਂ ਇਸ ਲਈ ਅਗਾਊਂ ਬਾਨ੍ਹਣੂ ਬੰਨ੍ਹਣ ਲਈ ਅੱਡ ਅੱਡ ਦੇਸਾਂ ਨਾਲ ਮਿਤ੍ਰਤਾ ਦੇ ਸੰਬੰਧ ਪੈਦਾ ਕਰਨ ਲਈ ਆਪਣੇ ਸਫੀਰ ਭੇਜੇ । ਮਿ.ਚਾਰਲਸ ਮੈਟਕਾਫ਼ ਆਪਣੀ ਸਰਕਾਰ ਵਲੋਂ ਬਹੁਤ ਸਾਰੇ ਤੋਹਫ਼ੇ, ਇਕ ਅੰਗ੍ਰੇਜ਼ੀ ਗੱਡੀ, ਇਕ ਘੋੜਿਆਂ ਦੀ ਜੋੜੀ, ਤਿੰਨ ਹਾਥੀ, ਸੁਨਹਿਰੀ ਜੜਤ ਵਾਲੇ ਹੌਦੇ ਤੇ ਝੂਲੇ ਆਦਿ ਲੈ ਕੇ ਮਹਾਰਾਜਾ ਸਾਹਿਬ ਦੀ ਮੁਲਕਾਤ ਲਈ ਆਇਆ । ਉਸ ਦੇ ਲਾਹੌਰ ਪੁੱਜਣ ਤੋਂ ਪਹਿਲਾਂ ਹੀ ਮਹਾਰਾਂਜਾ ਸਾਹਿਬ ਕਸੂਰ ਆ ਗਏ । ਇਥੇ ੧੧ ਸਤੰਬਰ ੧੮੦੮ ਨੂੰ ਮੈਟਕਾਫ਼ ਨੇ ਮਹਾਰਾਜਾ ਸਾਹਿਬ ਨਾਲ ਮੁਲਾਕਾਤ ਕੀਤੀ ਅਤੇ ਉਸ ਦੇ ਕਈ ਮਹੀਨੇ ਬਾਦ ੨੫ ਅਪ੍ਰੈਲ ੧੮੦੯ ਨੂੰ ਮਹਾਰਾਜਾ ਨੇ ਸਰਕਾਰ ਅੰਗ੍ਰੇਜ਼ੀ ਨਾਲ ਮਿਤ੍ਰਤਾ ਦਾ ਅਹਿਦਨਾਮਾ ਪ੍ਰਵਾਨ ਕੀਤਾ ।

ਹੁਣ ਮਹਾਰਾਜਾ ਸਾਹਿਬ ਨੇ ਆਪਣੀਆਂ ਜਿੱਤਾਂ ਦੀ ਹੱਦ ਲਹਿੰਦੇ ਤੇ ਪੱਛਮ ਵਲ ਨੂੰ ਵਧਾਈ ਤੇ ਬੜੇ ਬੜੇ ਭਾਰੇ ਯੁੱਧਾਂ ਜੰਗਾਂ ਦੇ ਬਾਦ ਮੁਲਤਾਨ,

ਕਸ਼ਮੀਰ ਤੇ ਪਿਸ਼ਾਵਰ ਆਦਿ ਸੂਬਿਆਂ ਨੂੰ ਫ਼ਤਹ ਕਰ ਕੇ ਸਾਰੇ ਪੰਜਾਬ ਉੱਤੇ ਖ਼ਾਲਸਈ ਰਾਜ ਦਾ ਝੰਡਾ ਝੁਲਾ ਦਿੱਤਾ। ਸਾਡੀ ਇੱਛਾ ਸੀ ਕਿ ਥੋੜ੍ਹਾ ਥੋੜ੍ਹਾ ਇਨ੍ਹਾਂ ਯੁਧਾਂ ਦਾ ਹਾਲ ਏਥੇ ਦਿੰਦੇ, ਪਰ ਥਾਂ ਦੀ ਥੁੜ ਕਰਕੇ ਇਹ ਸਭ ਕਿਸੇ ਹੋਰ ਵੇਲੇ ਲਈ ਛਡ ਕੇ ਮਹਾਰਾਜਾ ਸਾਹਿਬ ਦੇ ਨਿਜੀ ਗੁਣਾ ਦਾ ਜ਼ਿਕਰ ਜ਼ਰੂਰੀ ਸਮਝਦੇ ਹਾਂ।

ਮਹਾਰਾਜਾ ਸਾਹਿਬ ਬੜੇ ਗੁਰਮੁਖ ਸਿੱਖ ਸਨ। ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਪਾਠ ਦੇ ਖਾਸ ਪ੍ਰੇਮੀ ਤੇ ਨੇਮੀ ਸਨ ਅਤੇ ਓਨ੍ਹਾਂ ਦੇ ਰੋਜ਼ਾਨਾ ਪ੍ਰੋਗਰਾਮ ਵਿਚ ਗੁਰਬਾਣੀ ਦਾ ਪਾਠ ਇਕ ਜ਼ਰੂਰੀ ਗੱਲ ਸੀ, ਅਤੇ ਉਹ ਮਹਿਲਾਂ ਵਿਚ ਹੋਣ ਜਾਂ ਮੈਦਾਨ-ਜੰਗ ਵਿਚ, ਸਵੇਰੇ ਉਠ ਕੇ ਨਿਤਨੇਮ ਤੋਂ ਮਗਰੋਂ ਕਦੀ ਕੋਈ ਕੰਮ ਨਹੀਂ ਕਰਿਆ ਕਰਦੇ ਸਨ ਜਦ ਤਕ ਕਿ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਦਰਸ਼ਨ ਨਾ ਕਰ ਲੈਣ।

ਸਿਖਾਂ ਦੇ ਨਾਲੋ ਨਾਲ ਹਿੰਦੂਆਂ ਮੁਸਲਮਾਨਾਂ ਨੂੰ ਬਰਾਬਰ ਜਾਣਦੇ ਸਨ। ਉਨ੍ਹਾਂ ਦਾ ਹਿਰਦਾ ਪਖ-ਪਾਤ ਤੋਂ ਖਾਲੀ ਸੀ, ਜਿਸ ਦਾ ਸਬੂਤ ਇਸ ਗੱਲ ਤੋਂ ਮਿਲਦਾ ਹੈ ਕਿ ਰਾਜ ਦਰਬਾਰ ਵਿਚ ਵਡੇ ਵਡੇ ਅਹੁਦਿਆਂ ਉੱਤੇ ਹਰ ਧਰਮ ਦੇ ਆਦਮੀ ਰੱਖੇ ਹੋਏ ਸਨ। ਆਪ ਗੁਰਸਿੱਖਾਂ ਵਾਂਗੂੰ ਹਰ ਵੇਲੇ ਸੰਗਤ ਦਾ ਹੁਕਮ ਮੰਨਣ ਨੂੰ ਤਿਆਰ ਰਹਿੰਦੇ ਸਨ, ਜਿਸ ਸੰਬੰਧੀ ਕਈ ਕਹਾਣੀਆਂ ਮਸ਼ਹੂਰ ਹਨ ਜਿਨ੍ਹਾਂ ਵਿਚੋਂ ਅਕਾਲ ਤਖਤ ਦੇ ਸਾਹਮਣੇ ਦਰਬਾਰ ਵਿਚ ਕੋਰੜਿਆਂ ਦੀ ਮਾਰ ਦੀ ਸਜ਼ਾ ਕਬੂਲ ਕਰ ਲੈਣ ਵਾਲੀ ਖਾਸ ਵਿਸ਼ੇਸ਼ਤਾ ਰਖਦੀ ਹੈ।

ਉਨ੍ਹਾਂ ਸੰਬੰਧੀ ਬਹੁਤ ਸਾਰੀਆਂ ਗ਼ਲਤ ਗੱਲਾਂ ਭੀ ਮਸ਼ਹੂਰ ਹੋ ਗਈਆਂ ਹੋਈਆਂ ਹਨ। ਇਸ ਵਿਚ ਕੋਈ ਸ਼ੱਕ ਨਹੀਂ ਕਿ ਉਹ ਨਸ਼ਾ ਪੀ ਲੈਂਦੇ ਸਨ ਤੇ ਰਾਗ ਰੰਗ ਦੇ ਭੀ ਸ਼ੌਕੀਨ ਸਨ, ਪਰ ਇਹ ਗੱਲ ਉੱਕੀ ਹੀ ਗ਼ਲਤ ਹੈ ਕਿ ਉਨ੍ਹਾਂ ਦਾ ਗਾਉਣ ਵਾਲੀਆਂ ਨਾਲ ਕੋਈ ਅਯੋਗ ਸੰਬੰਧ ਸੀ। ਰਾਗ ਰੰਗ ਸੁਣਨ ਤੇ ਮਜਲਸਾਂ ਲਗਵਾਣੀਆਂ ਉਸ ਜ਼ਮਾਨੇ ਦਾ ਰਿਵਾਜ ਸੀ। ਦੂਰ ਜਾਣ ਦੀ ਕੀ ਲੋੜ ਹੈ, ਅਜੇ ਥੋੜ੍ਹੇ ਚਿਰ ਦੀ ਗੱਲ ਹੈ ਕਿ ਵਿਆਹ ਸ਼ਾਦੀਆਂ ਤੇ ਹੋਰ ਖੁਸ਼ੀ ਦੇ ਸਮੇਂ ਨਾਚ ਮੁਜਰੇ ਕਰਾਏ ਜਾਂਦੇ ਸਨ ਤੇ ਹਰ ਪ੍ਰਕਾਰ ਦੇ ਆਦਮੀ, ਬੱਚੇ, ਨੌਜਵਾਨ ਤੇ ਬੁੱਢੇ ਵੇਖਣ ਜਾਂਦੇ ਸਨ। ਕੀ ਇਸ ਦਾ ਏਹ ਮਤਲਬ ਹੈ ਕਿ ਇਹ ਸਾਰੇ ਬਦਮਾਸ਼ ਹਨ ਯਾ ਉਨ੍ਹਾਂ ਦਾ ਗਾਉਣ ਵਾਲੀਆਂ ਇਸਤ੍ਰੀਆਂ ਨਾਲ ਕੋਈ ਅਯੋਗ ਸੰਬੰਧ ਹੁੰਦਾ ਸੀ ? ਕੀ ਈਸਾਈ ਦੇਸਾਂ ਤੇ ਕੌਮਾਂ ਵਿਚ ਨਾਚ ਕਰਨ ਤੇ ਦੇਖਣ ਵਾਲੇ ਸਾਰੇ ਬਦਮਾਸ਼ ਹੁੰਦੇ ਹਨ ? ਨਹੀਂ, ਏਹ ਦੇਸ ਦੇਸ ਅਤੇ ਸਮੇਂ ਸਮੇਂ ਦਾ ਰਿਵਾਜ ਹੈ।

ਮਹਾਰਾਜਾ ਸਾਹਿਬ ਦੇ ਦਿਲ ਵਿਚ ਪਰਜਾ ਦੇ ਦੁਖ ਸੁਖ ਲਈ ਬੜੀ

ਭਾਰੀ ਇੱਛਾ ਸੀ । ਉਹ ਕਿਸੇ ਨੂੰ ਭੀ ਆਪਣੇ ਰਾਜ ਵਿਚ ਦੁਖੀ ਨਹੀਂ ਵੇਖਣਾ ਚਾਹੁੰਦੇ ਸਨ । ਗਰੀਬ ਤੋਂ ਗਰੀਬ ਆਦਮੀ ਦੀ ਉਨ੍ਹਾਂ ਤਕ ਸਿੱਧੀ ਪਹੁੰਚ ਹੋ ਸਕਦੀ ਸੀ। ਸਵੇਰੇ ਸ਼ਾਮ ਜਦ ਕਿ ਉਹ ਬਾਹਰ ਜਾਇਆ ਕਰਦੇ ਸਨ, ਜੋ ਕਿਸੇ ਨੂੰ ਭੀ ਪੱਲਾ ਉੱਚਾ ਕਰਕੇ ਹਿਲਾਉਂਦੇ ਵੇਖਦੇ, ਝਟ ਹਾਥੀ ਨੂੰ ਖੜ੍ਹਾ ਕਰਕੇ ਉਸ ਦੀ ਫ਼ਰਿਆਦ ਸੁਣਦੇ ਸਨ। ਆਮ ਲੋਕਾਂ ਤੇ ਗਰੀਬਾਂ ਦੇ ਸੁਖ ਲਈ ਉਨ੍ਹਾਂ ਲਾਹੌਰ ਦੀ ਵੱਡੀ ਸੜਕ ਉੱਤੇ ਜਿਥੋਂ ਦੀ ਉਹ ਆਮ ਤੌਰ ਤੇ ਲੰਘਿਆ ਕਰਦੇ ਸਨ, ਡਾਕਖਾਨੇ ਦੇ ਬਕਸਾਂ ਵਾਂਗੂੰ ਸੰਦੂਕ ਲਾਏ ਹੋਏ ਸਨ ਜਿਸ ਵਿਚ ਲੋਕੀ ਆਪਣੀਆਂ ਫ਼ਰਿਆਦਾਂ ਦੀਆਂ ਅਰਜ਼ੀਆਂ ਬਿਨਾਂ ਰੋਕ ਟੋਕ ਪਾ ਸਕਦੇ ਸਨ ।

ਅਦਾਲਤਾਂ ਵਿਚ ਇਤਨੀ ਅਨ੍ਹੇਰ-ਗਰਦੀ ਨਹੀਂ ਹੁੰਦੀ ਸੀ ਤੇ ਨਾ ਹੀ ਇਨਸਾਫ਼ ਇਤਨਾ ਮਹਿੰਗਾ ਹੁੰਦਾ ਸੀ । ਮਹਾਰਾਜਾ ਸਾਹਿਬ ਆਪ ਭੀ ਦਰਬਾਰ ਲਾ ਕੇ ਅਦਾਲਤ ਕਰਿਆ ਕਰਦੇ ਸਨ ਤੇ ਝੂਠ-ਸਚ ਨੂੰ ਨਿਤਾਰ ਕੇ ਦੋਸ਼ੀ ਨੂੰ ਯੋਗ ਦੰਡ ਦਿੰਦੇ ਸਨ ।

ਮਹਾਰਾਜਾ ਸਾਹਿਬ ਜਿੱਥੇ ਸੂਰਬੀਰ ਯੋਧਾ ਤੇ ਜ਼ਬਰਦਸਤ ਸੈਨਿਕ ਸਨ ਓਥੇ ਹਦ ਦਰਜੇ ਦੇ ਰਹਿਮ-ਦਿਲ ਤੇ ਉਦਾਰ-ਚਿਤ ਸਨ । ਆਪ ਨੇ ਅਪਣੇ ਹੱਥਾਂ ਨਾਲ ਕਦੇ ਕਿਸੇ ਨੂੰ ਭੀ ਯੁਧ ਦੇ ਮੈਦਾਨ ਤੋਂ ਬਾਹਰ ਨਹੀਂ ਮਾਰਿਆ ਅਤੇ ਨਾ ਹੀ ਕਿਸੇ ਹੋਰ ਨੂੰ ਮਾਰਨ ਦਿੰਦੇ ਸਨ । ਮਹਾਰਾਜਾ ਸਾਹਿਬ ਜਿਸ ਤਰ੍ਹਾਂ ਆਪ ਸਾਫ਼ ਦਿਲ ਸਨ ਓਸੇ ਤਰ੍ਹਾਂ ਦੂਜਿਆਂ ਨੂੰ ਭੀ ਸਾਫ ਦਿਲ ਹੀ ਜਾਣਿਆ ਕਰਦੇ ਸਨ ਤੇ। ਜਿਸ ਉੱਤੇ ਇਕ ਵਾਰੀ ਇਤਬਾਰ ਕਰ ਲੈਂਦੇ ਸਨ ਬਸ ਉਸ ਨੂੰ ਸਾਰੀ ਉਮਰ ਲਈ ਇਤਬਾਰੀ ਸਮਝੀ ਜਾਂਦੇ ਸਨ । ਕਈ ਵਾਰ ਉਨ੍ਹਾਂ ਦਾ ਇਹ ਗੁਣ ਔਗੁਣ ਭੀ ਹੋ ਜਾਂਦਾ ਸੀ ਜਿਸ ਦਾ ਇਕ ਉਦਾਹਰਣ ਡੋਗਰਾ ਤਿੱਕੜੀ ਹੈ ।

ਮਹਾਰਾਜਾ ਰਣਜੀਤ ਸਿੰਘ ਜੀ ਰਾਜ ਦਾ ਇਕ ਕਰਾਮਾਤੀ ਨਮੂਨਾ ਕਾਇਮ ਕਰ ਕੇ ੧੫ ਹਾੜ ਸੰਮਤ ੧੮੯੬ ਨੂੰ ਗੁਰਪੁਰੀ ਨੂੰ ਸਧਾਰ ਗਏ ।

ਮਹਾਰਾਜਾ ਰਣਜੀਤ ਸਿੰਘ ਜੀ ਦਾ ਰਾਜ ਆਪਣੇ ਜ਼ਮਾਨੇ ਦਾ ਇਕ ਆਦਰਸ਼ ਰਾਜ ਸੀ, ਜਿਸ ਦੀ ਯਾਦ ਅਜ ਤਕ ਹਰ ਇਕ ਪੰਜਾਬੀ ਬੱਚੇ ਦੀ ਛਾਤੀ ਉਤੇ ਲਿਖੀ ਹੋਈ ਹੈ ਅਤੇ ਹਰ ਇਕ ਪੰਜਾਬੀ ਬੱਚੇ ਦਾ ਏਹ ਫ਼ਰਜ਼ ਹੈ ਕਿ ਮਹਾਰਾਜਾ ਸਾਹਿਬ ਦੇ ਰਾਜ ਦੇ ਸਮੇਂ ਉਸ ਦੇ ਗੁਣਾਂ ਨੂੰ ਯਾਦ ਕਰਕੇ ਇਕ ਕੌਮੀ ਸੂਰਮੇ ਦੀ ਹੈਸੀਅਤ ਵਿਚ ਓਸ ਮਹਾਂਪੁਰਖ ਅਗੇ ਬੜੇ ਸਤਿਕਾਰ ਨਾਲ ਆਪਣਾ ਸਿਰ ਝੁਕਾਵੇ ਤੇ ਹਰ ਵੇਲੇ ਉਸ ਦੀ ਯਾਦ ਆਪਣੇ ਹਿਰਦੇ ਵਿਚ ਧਾਰਣ ਕਰੇ ।

## ਰੋਪੜ ਦੀ ਮੁਲਾਕਾਤ

੧੯੩੧ ਦੇ ਟਾਈਮਜ਼ ਆਫ਼ ਇੰਡੀਆ ਦੇ ਸਾਲਨਾਮੇ ਵਿੱਚ Episodes of Indian Hiostory No. 8 ਪਲੇਟ ਉਤੇ ਲਾਰਡ ਵਿਲੀਅਮ ਬੈਂਟਿੰਕ ਤੇ ਮਹਾਰਾਜਾ ਰਣਜੀਤ ਸਿੰਘ ਦੀ ਸੰਨ ੧੮੩੧ ਦੀ ਰੋਪੜ ਵਾਲੀ ਮੁਲਾਕਾਤ ਦੀ ਤਸਵੀਰ ਛਪੀ ਸੀ । ਇਸ ਵਿੱਚ ਲਾਰਡ ਵਿਲੀਅਮ ਬੈਂਟਿੰਕ ਨੂੰ ਬੜੇ ਰੋਅਬ ਦਾਬ ਨਾਲ ਆਪਣੇ ਅਫ਼ਸਰਾਂ ਸਮੇਤ ਦਰਬਾਰੀ ਮੇਜ਼ ਪਾਸ ਇਕ ਉੱਚੇ ਥਾਂ ਪਰ ਖੜੇ ਦੱਸਿਆ, ਤੇ ਮਹਾਰਾਜਾ ਰਣਜੀਤ ਸਿੰਘ ਜੀ ਨੂੰ ਹੇਠਾਂ ਘਬਰਾਹਟ ਨਾਲ ਠਠੰਬਰੀ ਹਾਲਤ ਵਿੱਚ ਲਾਟ ਸਾਹਿਬ ਅੱਗੇ ਹੀਰੇ ਮੋਤੀਆਂ ਦੇ ਸੰਦੂਕ ਭੇਟਾ ਕਰਦੇ ਦਿਖਾਇਆ ਹੈ, ਤੇ ਤਸਵੀਰ ਇਸ ਤਰ੍ਹਾਂ ਬਣਾਈ ਹੈ ਕਿ ਜਿਸ ਤਰ੍ਹਾਂ ਮਹਾਰਾਜਾ ਡਰ ਨਾਲ ਕੰਬ ਰਿਹਾ ਹੋਵੇ । ਲੱਕ ਦਾ ਝੁਕਾ ਤੇ ਹੱਥਾਂ ਦੇ ਕਾਂਬੇ ਤੋਂ ਇਉਂ ਪਰਤੀਤ ਹੁੰਦਾ ਹੈ ਕਿ ਜਿਸ ਤਰ੍ਹਾਂ ਕਿਸੇ ਛੋਟੇ ਜਾਗੀਰਦਾਰ ਸਰਦਾਰ ਨੂੰ ਆਪਣੇ ਬਾਦਸ਼ਾਹ ਅੱਗੇ ਨਜ਼ਰ ਪੇਸ਼ ਕਰਨ ਵੇਲੇ ਹੱਥ ਪੈਰ ਪਏ ਹੋਏ ਹੁੰਦੇ ਹਨ ।

ਸੌ ਸਾਲ ਬਾਦ ਟਾਈਮਜ਼ ਵਾਲਿਆਂ ਨੇ ਹੁਣ ਏਹ ਪੁੱਠੀ ਤਸਵੀਰ ਬਣਾ ਕੇ ਅੰਗਰੇਜ਼ਾਂ ਦਾ ਪਾਸਾ ਭਾਰਾ ਦੱਸਣ ਲਈ ਉਲਟੀ ਗੰਗਾ ਪਹੋਏ ਨੂੰ ਚਲਾਈ ਹੈ ਤੇ ਅੰਗਰੇਜ਼ਾਂ ਦੀ ਥਾਂ ਮਹਾਰਾਜਾ ਰਣਜੀਤ ਸਿੰਘ ਨੂੰ ਨੀਵਾਂ ਦੱਸਣ ਲਈ ਏਹ ਸ਼ਰਾਰਤ ਭਰੀ ਚਾਲਾਕੀ ਕੀਤੀ ਹੈ । ਏਹ ਤਸਵੀਰ ਇਤਿਹਾਸਕ ਨੁਕਤੇ ਤੋਂ ਅਸਲੀ ਵਾਕਿਆਤ ਦੇ ਬਿਲਕੁਲ ਹੀ ਉਲਟ ਹੈ, ਹਾਲਾਂਕਿ ਮਹਾਰਾਜਾ ਸਾਹਿਬ ਦੀ ਦਿਨੋ ਦਿਨ ਵੱਧ ਰਹੀ ਖ਼ਾਲਸਾ ਤਾਕਤ ਤੋਂ ਅੰਦਰੋਂ ਡਰਦੇ ਹੋਣ ਕਰਕੇ ਉਨ੍ਹਾਂ ਨੂੰ ਖੁਸ਼ ਕਰਨ ਤੇ ਆਪਣੀ ਦੋਸਤੀ ਦਾ ਯਕੀਨ ਦਿਲੌਣ ਲਈ ਤੋਹਫ਼ੇ ਪੇਸ਼ ਕਰਨ ਵਾਸਤੇ ਇਸ ਮੁਲਾਕਾਤ ਲਈ ਮਿੰਨਤਾਂ ਕਰਕੇ ਕੇ ਪ੍ਰਬੰਧ ਕੀਤਾ ਗਿਆ ਸੀ, ਤੇ ਉਨ੍ਹਾਂ ਦੇ ਰੋਪੜ ਪਹੁੰਚਣ ਪਰ ਕੋਈ ਪੌਣੇ ਕੁ ਘੰਟੇ ਦੇ ਅੰਦਰ ਅੰਦਰ ਹੀ ਲਾਰਡ ਬੈਂਟਿੰਕ ਵਲੋਂ ਜੋ ਪਹਿਲਾਂ ਹੀ ਰੋਪੜ ਬੈਠਾ ਉਡੀਕਦਾ ਸੀ, ਇਕ ਡੈਪੁਟੇਸ਼ਨ ਮਹਾਰਾਜਾ ਸਾਹਿਬ ਦੀ ਸੇਵਾ ਵਿੱਚ ਸਲਾਮ ਕਰਨ ਲਈ ਪੁੱਜਾ । ਦੂਸਰੇ ਦਿਨ ਲਾਰਡ ਬੈਂਟਿੰਕ ਨੇ ਪਹਿਲਾਂ ਆਪ ਅੰਗਰੇਜ਼ੀ ਹਕੂਮਤ ਵੱਲੋਂ ਮਹਾਰਾਜਾ ਰਣਜੀਤ ਸਿੰਘ ਜੀ ਦੇ ਅੱਗੇ ਤੋਹਫ਼ਿਆਂ ਦੀ ਨਜ਼ਰ ਪੇਸ਼ ਕੀਤੀ ਸੀ, ਜਿਸ ਦੇ ਜਵਾਬ ਵਜੋਂ ਮਹਾਰਾਜਾ ਵਲੋਂ ਭੀ ਕੁਝ ਅੱਧ-ਪਚੱਧ ਦੇ ਕੇ ਰਸਮ ਜੇਹੀ ਪੂਰੀ ਕੀਤੀ ਗਈ ਸੀ, ਜਿਸ ਦੇ ਹੇਠ ਲਿਖੇ ਵੇਰਵੇ ਤੋਂ ਸਾਫ਼ ਅਸਲੀ ਹਾਲਤ ਤੇ ਵਾਕਿਆਤ ਦਾ ਸਹੀ ਸਹੀ ਪਤਾ ਲੱਗਦਾ ਹੈ । ਹੇਠ ਲਿਖੀ ਅੱਖੀਂ ਡਿੱਠੀ ਕਹਾਣੀ ਅੰਗਰੇਜ਼ਾਂ ਦੀ ਆਪਣੀ ਜ਼ਬਾਨੀ ਹੈ ਜਿਸ ਦਾ ਅੱਖਰ ਅੱਖਰ ਅੰਗਰੇਜ਼ਾਂ ਦੀਆਂ ਲਿਖਤਾਂ ਤੋਂ ਸਾਬਤ ਕੀਤਾ ਜਾ ਸਕਦਾ ਹੈ ।

ਏਥੇ ਅਸੀਂ ਮੁਲਾਕਾਤ ਸੰਬੰਧੀ ਪਹਿਲੀ ਰਾਮ-ਕਹਾਣੀ ਨੂੰ, ਕਿ

ਅੰਗਰੇਜ਼ਾਂ ਵਲੋਂ ਕਿਸ ਲਈ, ਕਿਸ ਤਰ੍ਹਾਂ ਤੇ ਕਿਨ੍ਹਾਂ ਯਤਨਾ ਤੇ ਤਰਲਿਆਂ ਨਾਲ ਏਹ ਪ੍ਰਬੰਧ ਕੀਤਾ ਗਿਆ ਸੀ ਨਾ ਛੇੜਦੇ ਹੋਏ ਕੇਵਲ ਮੁਲਾਕਾਤ ਦੇ ਹਾਲ-ਤੇ ਉਹ ਭੀ ਸੰਖੇਪ ਨਾਲ-ਹੀ ਲਿਖਾਂਗੇ, ਜਿਸ ਨਾਲ ਅਸਲੀਅਤ ਆਪਣੇ ਮੂੰਹੋਂ ਆਪ ਬੋਲ ਉੱਠੇਗੀ ।

ਮੁਲਾਕਾਤ ਦਾ ਤਾਂਘੀ ਲਾਰਡ ਵਿਲੀਅਮ ਬੈਂਟਿੰਗ ਪਹਿਲਾਂ ਹੀ ਰੋਪੜ ਆ ਪੁੱਜਾ ਹੋਇਆ ਸੀ ।

੨੫ ਅਕਤੂਬਰ ਸੰਨ ੧੮੩੧ ਨੂੰ ਸਵੇਰੇ ਅੱਠ ਵਜੇ ਸਿੰਘ ਸਾਹਿਬ ਮਹਾਰਾਜਾ ਰਣਜੀਤ ਸਿੰਘ ਰੋਪੜ ਪੁੱਜੇ । ਉਨ੍ਹਾਂ ਦੇ ਪੁੱਜਣ ਦੇ ਝੱਟ ਹੀ ਪਿਛੋਂ ਲਾਰਡ ਬੈਂਟਿੰਕ ਵਲੋਂ ਇਕ ਡੈਪੂਟੇਸ਼ਨ ਜਿਸ ਵਿੱਚ ਉਸ ਦਾ ਸਰਹੱਦੀ ਏਜੰਟ ਮਿਸਟਰ ਪ੍ਰਿੰਸਪ, ਜਰਨੈਲ ਰੈਮਜ਼ੈ ਅਤੇ ਦੋ ਹੋਰ ਵੱਡੇ ਅਫਸਰ ਸਨ, ਕਰਨੈਲ ਸਕਿੱਨਰ ਦੇ ਸਠ ਘੋੜ-ਚੜ੍ਹਿਆਂ ਨਾਲ, ਸਲਾਮ ਕਰਨ ਲਈ ਮਹਾਰਾਜਾ ਰਣਜੀਤ ਸਿੰਘ ਦੀ ਸੇਵਾ ਵਿਚ ਪੁੱਜਾ। ਮਹਾਰਾਜਾ ਸਾਹਿਬ ਨੇ ਉਨ੍ਹਾਂ ਦਾ ਪੰਦਰਾਂ ਤੋਪਾਂ ਨਾਲ ਸਵਾਗਤ ਕੀਤਾ ।

ਥੋੜ੍ਹੀ ਦੇਰ ਦੀ ਗਲ ਬਾਤ ਦੇ ਪਿੱਛੋਂ ਡੈਪੂਟੇਸ਼ਨ ਵਿਦਾ ਹੋਇਆਂ ਤੇ ਮਗਰੋਂ ਮੁਲਾਕਾਤ ਮੋੜਨ ਦੀ ਰਸਮ ਅਨੁਸਾਰ ਕੰਵਰ ਖੜਕ ਸਿੰਘ ਗਵਰਨਰ-ਜਨਰਲ ਨੂੰ ਮਿਲਣ ਗਏ, ਜਿਸ ਪਰ ਲਾਟ ਸਾਹਿਬ ਨੇ ਕੰਵਰ ਸਾਹਿਬ ਨੂੰ ਸਤਾਰਾਂ ਤੋਪਾਂ ਆਪਣੇ ਡੈਪੂਟੈਸ਼ਨ ਨੂੰ ਮਿਲੀਆਂ ਨਾਲੋਂ ਦੋ ਤੋਪਾਂ ਵੱਧ ਨਾਲ ਸਲਾਮੀ ਦਿੱਤੀ । ਚੂੰਕਿ ਗਵਰਨਰ-ਜਨਰਲ ਬੈਂਟਿੰਕ ਮਹਾਰਾਜਾ ਰਣਜੀਤ ਸਿੰਘ ਸਾਹਿਬ ਨੂੰ ਆਪਣੀ ਸਰਕਾਰ ਵਲੋਂ ਤੋਹਫੇ ਨਜ਼ਰ ਕਰਨਾ ਤੇ ਅੰਗਰੇਜ਼ੀ ਹਕੂਮਤ ਵਲੋਂ ਦੋਸਤੀ ਦੇ ਸੰਬੰਧ ਦੀ ਪਕਿਆਈ ਦਾ ਭਰੋਸਾ ਦਿਵਾਉਣਾ ਚਾਹੁੰਦਾ ਸੀ, ਇਸ ਲਈ ਕੰਵਰ ਸਾਹਿਬ ਨੇ ਇਹ ਗੱਲ ਮੰਨ ਲਈ ਕਿ ਸਵੇਰੇ ਮਹਾਰਾਜਾ ਸਾਹਿਬ ਤੇ ਗਵਰਨਰ-ਜਨਰਲ ਦੀ ਮੁਲਾਕਾਤ ਹੋਵੇਗੀ ।

੨੬ ਅਕਤੂਬਰ ਨੂੰ ਮਹਾਰਾਜਾ ਅੰਗਰੇਜ਼ ਕੰਪੂ ਵਿਚ ਗਏ । ਸਾਰੇ ਅੰਗਰੇਜ਼ੀ ਫ਼ੌਜੀ, ਲਾਟ ਸਾਹਿਬ ਦੇ ਤੰਬੂ ਤੋਂ ਮਹਾਰਾਜਾ ਸਾਹਿਬ ਦੇ ਕੰਪੂ ਤਕ ਸੜਕ ਬਣਾ ਕੇ ਕਤਾਰਾਂ ਵਿਚ ਸਲਾਮੀ ਲਈ ਖੜੇ ਸਨ । ਮਹਾਰਾਜਾ ਸਾਹਿਬ ਰੇਸ਼ਮੀ ਤੇ ਬਨਾਤੀ ਵਰਦੀਆਂ ਵਾਲੇ ਤੇ ਬੜੇ ਖ਼ੂਬਸੂਰਤ ਬਹੁਮੱਲੇ ਸ਼ਸਤਰ-ਧਾਰੀ ਇਕ ਹਜ਼ਾਰ ਘੋੜ-ਚੜ੍ਹਿਆਂ ਨਾਲ ਸਵੇਰੇ ਨੌ ਵਜੇ ਪੁੱਜੇ । ਜਿਥੋਂ ਦੀ ਉਹ ਲੰਘਦੇ ਜਾਂਦੇ ਸਨ, ਪਲਟਣਾਂ ਵਾਰੋ ਵਾਰੀ ਸਲਾਮ ਕਰਦੀਆਂ ਸਨ । ਕੰਪਨੀ ਦਾ ਝੰਡਾ ਸਲਾਮੀ ਲਈ ਨੀਵਾਂ ਕਰ ਦਿੱਤਾ ਗਿਆ ਤੇ ਲਾਰਡ ਬੈਂਟਿੰਕ ਤੇ ਸਰਕਾਰੀ ਤੰਬੂ ਤੋਂ 200 ਗਜ਼ ਅੱਗੇ ਆ ਕੇ ਮਹਾਰਾਜਾ ਸਾਹਿਬ ਦਾ ਸੁਆਗਤ ਕੀਤਾ । ਬੈਂਟਿੰਕ ਬੜੀ

ਇੱਜ਼ਤ ਨਾਲ ਉਨ੍ਹਾਂ ਨੂੰ ਤੰਬੂ ਵਿਚ ਲੈ ਗਿਆ ਤੇ ਰਾਜ਼ੀ ਖ਼ੁਸ਼ੀ ਪੁੱਛਣ ਤੇ ਥੋੜ੍ਹੀ ਜਿਹੀ ਗਲ-ਬਾਤ ਪਿੱਛੋਂ ਤੋਹਫ਼ਿਆਂ ਦੀਆਂ ਦੋ ਸੌ ਤਸ਼ਤਰੀਆਂ ਨਜ਼ਰ ਭੇਟਾ ਕੀਤੀਆਂ ਜਿਨ੍ਹਾਂ ਵਿਚ ਦੁਸ਼ਾਲੇ, ਰੇਸ਼ਮ, ਬਨਾਤ, ਕੀਮਖ਼ਾਬ, ਸਾਲਹੇ ਤੇ ਕਈ ਹੋਰ ਚੀਜ਼ਾਂ ਸਨ। ਇਨ੍ਹਾਂ ਦੇ ਨਾਲ ਹੀ ਬਹੁਤ ਸਾਰੀਆਂ ਦੁਨਾਲੀਆਂ ਬੰਦੂਕਾਂ, ਪਿਸਤੌਲ, ਦੋ ਘੋੜੇ ਤੇ ਦੋ ਹਾਥੀ ਮਹਾਰਾਜਾ ਸਾਹਿਬ ਦੀ ਪ੍ਰਵਾਨਗੀ ਲਈ ਪੇਸ਼ ਕੀਤੇ। ਦਸ ਵਜੇ (ਕੁਲ ਘੰਟਾ ਕੁ ਠਹਿਰ ਕੇ) ਮਹਾਰਾਜਾ ਸਾਹਿਬ ਵਿਦਾ ਹੋ ਆਏ, ਜਦ ਕਿ ਅੰਗਰੇਜ਼ਾਂ ਨੇ ੨੧ ਤੋਪਾਂ ਨਾਲ ਸ਼ਾਹੀ ਸਲਾਮੀ ਦਿੱਤੀ। ਖ਼ਾਲਸਾ ਕੰਪੂ ਵਿਚ ਮਹਾਰਾਜਾ ਦੇ ਪੁੱਜਣ ਪਰ ੫੦ ਤੋਪਾਂ ਚਲਾਈਆਂ ਗਈਆਂ।

੨੭ ਅਕਤੂਬਰ ਨੂੰ ਸੱਤ ਕੁ ਵਜੇ ਸਵੇਰੇ ਲਾਰਡ ਬੈਂਟਿਕ ਮਹਾਰਾਜਾ ਸਾਹਿਬ ਨੂੰ ਮਿਲਣ ਆਇਆ। ਕੰਵਰ ਖੜਕ ਸਿੰਘ ਉਸ ਨੂੰ ਦਰਿਆ ਦੇ ਪਾਰਲੇ ਕੰਢੇ ਤੇ ਮਿਲੇ ਤੇ ਨਾਲ ਲੈ ਆਏ। ਜਦ ਪੁਲ ਲੰਘ ਆਏ ਤਾਂ ਮਹਾਰਾਜਾ ਸਾਹਿਬ ਹਾਥੀ ਪਰ ਸਵਾਰ ਹੋ ਕੇ ਅੱਗੇ ਵਧੇ ਤੇ ਹਥ ਮਿਲਾ ਕੇ ਬੈਂਟਿੰਕ ਨੂੰ ਆਪਣੇ ਹੌਦੇ ਵਿਚ ਬਿਠਾ ਲਿਆ, ਤੇ ਪੈਦਲ ਤੇ ਘੋੜ-ਸਵਾਰ ਫੌਜ ਵਿਚ ਦੀ ਲੰਘ ਕੇ ਦਰਬਾਰ ਵਿਚ ਪੁੱਜੇ। ਦਰਬਾਰ ਦੀ ਦੋ ਕੁ ਹਜ਼ਾਰ ਗਜ਼ ਥਾਂ ਰੇਸ਼ਮੀ ਕਨਾਤਾਂ ਨਾਲ ਬਗਲੀ ਹੋਈ ਸੀ। ਵਿਚਕਾਰ ਬਾਦਸ਼ਾਹੀ ਤੰਬੂ ਸਜ ਰਿਹਾ ਸੀ। ਤੰਬੂ ਕਿਰਮਚੀ ਕੱਪੜੇ ਦਾ ਬਣਿਆ ਹੋਇਆ ਸੀ, ਅੰਦਰ ਸੋਨੇ ਦੇ ਕੰਮ ਵਾਲੀ ਪੀਲੀ ਬਨਾਤ ਲਗੀ ਹੋਈ ਸੀ, ਹੇਠਾਂ ਵਧੀਆ ਬਹੁਮੁੱਲੇ ਦੁਸ਼ਾਲਿਆਂ ਦੀਆਂ ਦਰੀਆਂ ਵਿਛੀਆਂ ਹੋਈਆਂ ਸਨ ਜਿਨ੍ਹਾਂ ਨਾਲ ਦਰਬਾਰ ਦੀ ਸ਼ਾਨ ਵੱਧ ਰਹੀ ਸੀ।

ਬਾਹਰ ਸਜੇ ਹੋਏ ਘੋੜੇ ਅੱਡ ਅੱਡ ਥਾਂਵਾਂ ਤੇ ਬੜੀ ਸੋਹਣੀ ਤਰ੍ਹਾਂ ਕਤਾਰਾਂ ਵਿਚ ਬੱਧੇ ਖੜੇ ਸਨ।

ਹਾਥੀ ਤੋਂ ਉਤਰਨ ਵੇਲੇ ੨੧ ਤੋਪਾਂ ਦੀ ਸਲਾਮੀ ਹੋਈ ਤੇ ਦਰਬਾਰ ਵਿਚ ਲਿਜਾ ਕੇ ਲਾਰਡ ਬੈਂਟਿਕ ਨੂੰ ਮਹਾਰਾਜਾ ਰਣਜੀਤ ਸਿੰਘ ਸਾਹਿਬ ਦੇ ਖੱਬੇ ਪਾਸੇ ਬਿਠਾਇਆ ਗਿਆ। ਮਹਾਰਾਜਾ ਸਾਹਿਬ ਦੇ ਸੱਜੇ ਪਾਸੇ ਕੰਵਰ ਖੜਗ ਸਿੰਘ ਬਿਰਾਜਮਾਨ ਸਨ। ਏਧਰ ਓਧਰ ਕੋਈ ਵੀਹ ਕੁ ਸਰਦਾਰ, ਜਿਨ੍ਹਾਂ ਨੇ ਬੜੀਆਂ ਕੀਮਤੀ ਤੇ ਸੋਹਣੀਆਂ ਸੋਹਣੀਆਂ ਵਰਦੀਆਂ ਤੇ ਸ਼ਸਤਰ ਸਜਾਏ ਹੋਏ ਸਨ, ਬੈਠੇ ਸਨ। ਉਨ੍ਹਾਂ ਦੇ ਆਲੇ ਦੁਆਲੇ ਸਰਦਾਰਾਂ ਦੇ ਆਪਣੇ ਅਫ਼ਸਰ ਤੇ ਮੁਸਾਹਿਬ ਆਪਣੇ ਆਪਣੇ ਅਹੁਦੇ ਤੇ ਦਰਜੇ ਅਨੁਸਾਰ ਸਜ ਰਹੇ ਸਨ। ਮਹਾਰਾਜਾ ਸਾਹਿਬ ਤੇ ਬੈਂਟਿਕ ਦੇ ਲਾਗੇ ਹੀ ਕਪਤਾਨ ਵੇਡ, ਜੋ ਦੋਹਾਂ ਵਿਚਕਾਰ ਦੁਭਾਖੀਏ (ਇੰਟਰਪ੍ਰੈਟਰ) ਦਾ ਕੰਮ ਕਰਦਾ ਸੀ, ਬੈਠਾ ਹੋਇਆ ਸੀ।

ਕੁਝ ਚਿਰ ਗੱਲ-ਬਾਤ ਪਿੱਛੋਂ ਮਹਾਰਾਜਾ ਸਾਹਿਬ ਨੇ ਤਿੰਨ ਕੁ ਸੌ

ਸਰਦਾਰਾਂ ਨਾਲ ਗਵਰਨਰ ਜਨਰਲ ਦੀ ਜਾਣ ਪਛਾਣ ਕਰਾਈ। ਸੂਰਬੀਰ ਸਰਦਾਰਾਂ ਦੀ ਸਜ ਧਜ, ਸ਼ੇਰਾਂ ਵਰਗੇ ਚੇਹਰਿਆਂ ਵਾਲੇ ਕੜਛ- ਜੁਆਨਾਂ ਦੀ ਸ਼ਾਨ ਅਤੇ ਉਨ੍ਹਾਂ ਦੀ ਵਰਦੀ ਤੇ ਸ਼ਸਤਰਾਂ ਨੂੰ ਦੇਖ ਦੇਖ ਬੈਂਟਿੰਕ ਦੀ ਹੋਸ਼ ਉਡ ਰਹੀ ਸੀ ਤੇ ਉਨ੍ਹਾਂ ਦਾ ਡਾਢਾ ਰੋਹਬ ਉਸ ਦੇ ਦਿਲ ਤੇ ਬੈਠ ਰਿਹਾ ਸੀ। ਇਸ ਦੇ ਬਾਦ ਅੰਗਰੇਜ਼ ਅਫ਼ਸਰ ਮਹਾਰਾਜਾ ਸਾਹਿਬ ਨੂੰ ਮਿਲਾਏ ਗਏ।

ਕੁਝ ਚਿਰ ਰਾਗ-ਰੰਗ ਹੋ ਹਟਣ ਮਗਰੋਂ ਮਹਾਰਾਜਾ ਸਾਹਿਬ ਨੇ ਆਪਣੀ ਵੱਲੋਂ-ਕਿਉਂ ਕਿ ਆਪ ਤੋਹਫ਼ੇ ਲੈ ਕੇ ਉਨ੍ਹਾਂ ਨੂੰ ਉੱਕਾ ਹੀ ਖ਼ਾਲੀ ਤਾਂ ਨਹੀਂ ਸੀ ਨਾ ਤੋਰਿਆ ਜਾਂਦਾ। ਦੇਸੀ ਚੀਜ਼ਾਂ ਦੀਆਂ ਇੱਕ ਸੌ (ਉਨ੍ਹਾਂ ਵਲੋਂ ਆਈਆਂ ਨਾਲੋਂ ਅੱਧੀਆਂ) ਤਸ਼ਤਰੀਆਂ ਆਈਆਂ ਤੇ ਮਹਾਰਾਜਾ ਸਾਹਿਬ ਨੇ ਇਕ ਮਾਲਾ ਬੈਂਟਿੰਕ ਤੇ ਗਲ ਚਾ ਪਾਈ। ਇਸ ਤੋਂ ਬਿਨਾਂ ਦੋ ਘੋੜੇ, ਇੱਕ ਹਾਥੀ (ਏਥੇ ਭੀ ਅੱਧ) ਦਿੱਤੇ। ਸ਼ਸਤਰ ਆਦਿ ਕੋਈ ਚੀਜ਼ ਦੇਣ ਦਾ ਨਾਮ ਹੀ ਨਹੀਂ ਆਉਂਦਾ।

ਜਦ ਲਾਰਡ ਬੈਂਟਿੰਕ ਛੁੱਟੀ ਲੈਣ ਲਈ ਖੜਾ ਹੋਇਆ ਤਾਂ ਏਧਰ ਓਧਰ ਸ਼ਾਨਦਾਰ ਤੰਬੂਆਂ ਵੱਲ ਤੱਕਣ ਲਗ ਪਿਆ। ਜਿੱਥੇ ਦੇਖਦਾ, ਨਜ਼ਰ ਟਿਕੀ ਹੀ ਰਹਿ ਜਾਂਦੀ। ਗੱਲ ਕੀ ਖਾਲਸਾ ਸ਼ਾਨ ਨੂੰ ਦੇਖ ਕੇ ਉਹ ਹੈਰਾਨ ਹੋ ਰਿਹਾ ਸੀ। ਹਰ ਚੀਜ਼ ਬੜੀ ਸੋਹਣੀ ਤਰ੍ਹਾਂ ਹਿੰਦੁਸਤਾਨ ਦੇ ਪੁਰਾਣੇ ਢੰਗ ਨਾਲ ਸਜਾਈ ਹੋਈ ਸੀ। ਮਹਾਰਾਜਾ ਸਾਹਿਬ ਨੇ ਆਪ ਭੀ ਹੀਰਿਆਂ ਮੋਤੀਆਂ ਜੜੀ ਪੋਸ਼ਾਕ ਪਾਈ ਹੋਈ ਸੀ ਤੇ ਸੰਸਾਰ-ਪ੍ਰਸਿੱਧ 'ਕੋਹ ਨੂਰ' ਹੀਰਾ ਖੱਬੀ ਬਾਂਹ ਤੇ ਸਜ ਰਿਹਾ ਸੀ ਜਿਸ ਨੂੰ ਦੇਖ ਕੇ ਭੁੱਖ ਲਹਿੰਦੀ ਸੀ।

ਚਾਰ ਕੁ ਘੰਟੇ ਪਿੱਛੋਂ ਕਰੀਬਨ ਗਿਆਰਾਂ ਬਜੇ ਦੁਪਹਿਰੇ ਲਾਰਡ ਬੈਂਟਿੰਕ ਛੁੱਟੀ ਲੈ ਕੇ ਆਪਣੇ ਤੰਬੂਆਂ ਨੂੰ ਆ ਗਿਆ।

ਏਹ ਹੈ ਅਸਲੀ ਤੇ ਠੀਕ ਵਾਰਦਾਤ, ਜੋ ਕੁਝ ਹਾਲਾਤ ਸੀ ਤੇ ਜੋ ਕੁਝ ਲਿਆ ਦਿੱਤਾ ਗਿਆ, ਜਿਸ ਤੋਂ ਪਾਠਕ ਆਪ ਅੰਦਾਜ਼ਾ ਲਾ ਲੈਣ ਕਿ ਟਾਈਮਜ਼ ਵਾਲਿਆਂ ਨੇ ਏਹ ਤਸਵੀਰ ਬਣਾ ਕੇ ਕਿਸ ਬੇਤਰਸੀ ਨਾਲ ਪੁਰਾਣੇ ਇਤਿਹਾਸ ਨੂੰ ਪੈਰਾਂ ਹੇਠਾਂ ਮਲਿਆ ਤੇ ਕਿਸ ਤਰ੍ਹਾਂ ਝੂਠ ਘੜ ਕੇ ਲੋਕਾਂ ਦੀਆਂ ਅੱਖਾਂ ਵਿਚ ਧੂੜ ਪਾਣ ਦੀ ਕੋਸ਼ਸ਼ ਕੀਤੀ।

੨੫ ਅਕਤੂਬਰ ੧੮੩੧ ਨੂੰ ਮਹਾਰਾਜਾ ਸਾਹਿਬ ਗਵਰਨਰ ਜਨਰਲ ਨੂੰ ਮਿਲਦੇ ਹਨ ਤੇ ਓਥੇ ਉਨ੍ਹਾਂ ਨੂੰ ਤੋਹਫ਼ੇ ਭੇਟਾ ਕੀਤੇ ਜਾਂਦੇ ਹਨ, ਇਸ ਨਜ਼ਾਰੇ ਦੀ ਤਾਂ ਏਹ ਤਸਵੀਰ ਹੋ ਹੀ ਨਹੀਂ ਸਕਦੀ, ਕਿਉਂਕਿ ਓਥੇ ਤੋਹਫ਼ੇ ਲਿਆ ਕੇ ਮਹਾਰਾਜਾ ਸਾਹਿਬ ਦੇ ਸਾਹਮਣੇ ਅੰਗਰੇਜ਼ਾਂ ਵਲੋਂ ਭੇਟਾ ਰੱਖੇ ਗਏ ਸਨ ਤੇ ੨੬ ਅਕਤੂਬਰ ਨੂੰ

ਦੂਸਰੇ ਦਿਨ ਖਾਲਸਾ ਦਰਬਾਰ ਵਿਚ ਜਦ ਗਵਰਨਰ-ਜਨਰਲ ਲਈ ਤੋਹਫ਼ੇ ਆਏ ਤਾਂ ਮਹਾਰਾਜਾ ਸਾਹਿਬ ਆਪਣੀ ਥਾਂ ਹੀ ਬੈਠੇ ਰਹੇ ਸਨ ਤੇ ਬੈਂਟਿੰਕ ਉਨ੍ਹਾਂ ਦੇ ਖੱਬੇ ਪਾਸੇ ਬੈਠਾ ਹੋਇਆ ਸੀ। ਪਰ ਟਾਈਮਜ਼ ਦੀ ਤਸਵੀਰ ਵਿਚ ਇਸ ਤਰ੍ਹਾਂ ਦੱਸਿਆ ਗਿਆ ਹੈ ਜਿਸ ਤਰ੍ਹਾਂ ਕਿ ਮਹਾਰਾਜਾ ਸਾਹਿਬ ਬੈਂਟਿੰਕ ਦੇ ਦਰਬਾਰ ਵਿਚ ਤੋਹਫ਼ੇ ਲੈ ਕੇ ਹਾਜ਼ਰ ਹੁੰਦੇ ਹਨ, ਜੋ ਕਿ ਉੱਪਰ ਲਿਖੇ ਇਤਿਹਾਸਕ ਵਾਕਿਆ ਅਨੁਸਾਰ ਉੱਕਾ ਹੀ ਗ਼ਲਤ ਹੈ।

ਮਹਾਰਾਜਾ ਰਣਜੀਤ ਸਿੰਘ ਉਹ ਸ਼ੇਰ ਮਰਦ ਸੀ ਕਿ ਕਾਬਲ, ਕੰਧਾਰ ਅਤੇ ਤਿੱਬਤ ਤਾਂ ਕੀ, ਰੂਸੀ ਤੇ ਫ਼ਰਾਂਸੀਸੀ ਭੀ ਉਸ ਦੀ ਤਲਵਾਰ ਦੀ ਧਾਕ ਸੁਣ ਕੇ ਹੈਰਾਨ ਪਏ ਹੁੰਦੇ ਤੇ ਦੋਸਤੀਆਂ ਗੰਢਣ ਲਈ ਏਲਚੀ ਭੇਜਦੇ ਸਨ। ਅੰਗਰੇਜ਼ਾਂ ਦਾ ਤਾਂ ਕਹਿਣਾ ਹੀ ਕੀ, ਉਨ੍ਹਾਂ ਦਾ ਤਾਂ ਕੋਈ ਨਾ ਕੋਈ ਦੂਤ ਪੁੱਜਾ ਹੀ ਰਹਿੰਦਾ ਸੀ। ਸ਼ੇਰਿ ਪੰਜਾਬ ਹਰ ਵੇਲੇ ਚੜ੍ਹਦੀਆਂ ਕਲਾਂ ਵਿਚ ਰਹਿੰਦਾ ਸੀ, ਪਰ ਟਾਈਮਜ਼ ਨੇ ਆਪਣੀ ਇਸ ਤਸਵੀਰ ਵਿਚ ਉਸ ਨੂੰ ਇਸ ਤਰ੍ਹਾਂ ਘਬਰਾਇਆ ਤੇ ਕੰਬਦਾ ਹੋਇਆ ਦੱਸ ਕੇ ਸਿੱਖ ਮਹਾਰਾਜੇ ਦੀ ਬੇਇੱਜ਼ਤੀ ਤੇ ਹੱਤਕ ਕੀਤੀ ਹੈ, ਜਿਸ ਸੰਬੰਧੀ ਖਾਲਸਾ ਜੀ ਨੂੰ ਬੜੀ ਜ਼ੋਰਦਾਰ ਪ੍ਰੋਟੈਸਟ ਕਰਨੀ ਤੇ ਟਾਈਮਜ਼ ਪਾਸੋਂ ਇਸ ਲਈ ਮਾਫ਼ੀ ਮੰਗਾਣੀ ਚਾਹੀਦੀ ਹੈ।

ਪਰ ਕੀ ਮਜਾਲ ਕਿ ਕਿਸੇ ਸਿੱਖ ਸਭਾ, ਸੋਸਾਇਟੀ, ਆਗੂ ਜਾਂ ਅਖ਼ਬਾਰ ਨੇ ਇਸ ਦਾ ਕੋਈ ਨੋਟਿਸ ਲਿਆ ਹੋਵੇ। ਪਰ ਕਰਨ ਭੀ ਕੀ ? ਜਦ ਕਿ ਉਨ੍ਹਾਂ ਨੂੰ ਆਪਣੇ ਇਤਿਹਾਸ ਦਾ ਪਤਾ ਹੀ ਨਹੀਂ ਤੇ ਨਾ ਹੀ ਉਨ੍ਹਾਂ ਨੂੰ ਆਪਣੀਆਂ ਪਾਟੋ-ਧਾੜਾਂ ਤੋਂ ਵੇਹਲ ਮਿਲਦੀ ਹੈ।

ਖਾਲਸਾ ਜੀ! ਪਾਸਾ ਬਦਲੋ, ਜਾਗੋ, ਉੱਠੋ , ਤੇ ਦੇਖੋ ਲੋਕੀ ਕਿਸ ਤਰ੍ਹਾਂ ਤੁਹਾਡੇ ਬਜ਼ੁਰਗਾਂ ਨੂੰ ਭੈੜੀ ਸ਼ਕਲ ਵਿਚ ਪੇਸ਼ ਕਰ ਰਹੇ ਹਨ। ਹਾਲ ਤਕ ਹੁਣ ਭੀ ਵੇਲਾ ਜੇ, ਨਹੀਂ ਤਾਂ ਚਿੜੀਆਂ ਦੇ ਖੇਤ ਚੁਗ ਜਾਣ ਪਿੱਛੋਂ ਕੁਝ ਨਹੀਂ ਬਣੇਗਾ।

# ਮਾਹਾਰਾਜਾ ਖੜਕ ਸਿੰਘ ਤੇ ਕੰਵਰ ਨੌ-ਨਿਹਾਲ ਸਿੰਘ

ਮਹਾਰਾਜਾ ਖੜਕ ਸਿੰਘ ਤੇ ਉਨ੍ਹਾਂ ਦੇ ਸਪੁੱਤਰ ਕੰਵਰ ਨੌ-ਨਿਹਾਲ ਸਿੰਘ ਸੰਬੰਧੀ ਇਤਿਹਾਸਾਂ ਵਿਚ ਬਹੁਤ ਸਾਰੀਆਂ ਗਲਤ-ਫ਼ਹਿਮੀਆਂ ਪਈਆਂ ਹੋਈਆਂ ਹਨ । ਕਈ ਇਤਿਹਾਸਕਾਰਾਂ ਨੇ ਮਹਾਰਾਜਾ ਖੜਕ ਸਿੰਘ ਨੂੰ ਖਾਹਮੁਖਾਹ ਹੀ ਬੁੱਧੂ ਤੇ ਕਮਜ਼ੋਰ ਕਹਿ ਕੇ ਬਦਨਾਮ ਕਰ ਰੱਖਿਆ ਹੈ । ਉਨ੍ਹਾਂ ਦੀ ਅਤੇ ਕੰਵਰ ਨੌ-ਨਿਹਾਲ ਸਿੰਘ ਦੀ ਮੌਤ ਸੰਬੰਧੀ ਭੀ ਆਮ ਇਤਿਹਾਸ ਵਿਚ ਸਿਰਫ਼ ਉਹ ਹੀ ਗੱਲਾਂ ਲਿਖੀਆਂ ਹੋਈਆਂ ਹਨ, ਜੇਹੜੀਆਂ ਕਿ ਅਸਲੀ ਗੁੱਝੇ ਭੇਦਾਂ ਨੂੰ ਛੁਪਾਣ ਲਈ ਉਸ ਵੇਲੇ ਵਜ਼ੀਰ ਧਿਆਨ ਸਿੰਘ ਤੇ ਉਸ ਦੇ ਸਾਥੀਆਂ ਵਲੋਂ ਮਸ਼ਹੂਰ ਕੀਤੀਆਂ ਜਾਂਦੀਆਂ ਸਨ । ਅੰਦਰਲੀਆਂ ਗੋਂਦਾਂ ਤੇ ਗੁੱਝੇ ਭੇਤ ਧਿਆਨ ਸਿੰਘ ਦੇ ਦੋ ਚਾਰ ਗੂੜ੍ਹੇ ਯਾਰਾਂ ਨੂੰ ਹੀ ਪਤਾ ਸਨ। ਉਨ੍ਹਾਂ ਭੇਤੀਆਂ ਵਿਚੋਂ ਕਰਨਲ ਅਲੈਗਜ਼ੰਡਰ ਗਾਰਡਨ ਤੋਂ ਬਿਨਾਂ ਯਾ ਤਾਂ ਸਾਰੇ ਅਨਪੜ੍ਹ ਸਨ ਤੇ ਯਾ ਏਹ ਹਾਲ ਕਿਸੇ ਨੇ ਲਿਖੇ ਨਹੀਂ । ਇਕ ਦੋ ਹੋਰ ਜਿਨ੍ਹਾਂ ਨੇ ਉਸ ਵੇਲੇ ਸੰਬੰਧੀ ਕੁਝ ਲਿਖਿਆ ਹੈ ਉਹ ਚੂੰਕਿ ਧਿਆਨ ਸਿੰਘ ਦੀ ਜੁੰਡੀ ਦੇ ਯਾਰ ਨਹੀਂ ਸਨ, ਉਹ ਭੀ ਆਮ ਇਤਿਹਾਸਕਾਰਾਂ ਵਾਂਙੂ ਧੋਖੇ ਵਿਚ ਹੀ ਰਹੇ ਹਨ ।

ਕਰਨਲ ਅਲੈਗਜ਼ੰਡਰ ਗਾਰਡਨ ਅਮਰੀਕਾ ਦਾ ਰਹਿਣ ਵਾਲਾ ਸੀ ਅਤੇ ਸਿਖ ਫ਼ੌਜ ਵਿਚ ਤੋਪਖ਼ਾਨੇ ਦਾ ਅਫ਼ਸਰ ਸੀ । ਯੂਰਪੀਨ ਅਫ਼ਸਰਾਂ ਵਿਚੋਂ ਇਕ ਗਾਰਡਨ ਹੀ ਸੀ ਜੇਹੜਾ ਕਿ ਧਿਆਨ ਸਿੰਘ ਦਾ ਗੂਹੜਾ ਯਾਰ, ਉਸ ਦੀਆਂ ਚਾਲਾਂ ਦਾ ਭੇਤੀ ਤੇ ਉਸ ਦਾ ਹਰ ਵੇਲੇ ਦਾ ਸਾਥੀ ਸੀ । ਇਸ ਲੇਖ ਨਾਲ ਸੰਬੰਧ ਰਖਣ ਵਾਲੇ ਕੰਮ ਗਾਰਡਨ ਦੇ ਅੱਖੀਂ ਡਿੱਠੇ ਤੇ ਬਹੁਤ ਸਾਰੇ ਧਿਆਨ ਸਿੰਘ ਦੇ ਸਾਥੀ ਦੀ ਹੈਸੀਅਤ ਵਿਚ ਹੱਥੀਂ ਕੀਤੇ ਹੋਏ ਹਨ ।

ਅਸੀਂ ਏਥੇ ਜੋ ਕੁਝ ਪਾਠਕਾਂ ਦੀ ਭੇਟਾ ਕਰਾਂਗੇ ਉਹ Memoirs of Col. Alexander Gardner ਵਿਚ ਛਪੀ ਗਾਰਡਨ ਦੀ ਆਪਣੀ ਲਿਖਤ, ਉਸ ਦੀ ਲਿਖਵਾਈ ਹੋਈ ਤੇ ਉਸ ਦੇ ਨੋਟਾਂ ਤੋਂ ਲਿਖੀ ਹੋਈ Carmichael Smyth's History of the Reigning Family of Lahore ਦੇ ਆਧਾਰ ਤੇ ਹੈ । ਇਸ ਵਿਚ ਕੁਝ ਮਦਦ ਡਾਕਟਰ ਜਾਨ ਮਾਰਟਿਨ ਹੋਨਿਗਬਰਗਰ ਦੀ ਕਿਤਾਬ Thirty five Years in the East ਵਿਚੋਂ ਭੀ ਲਈ ਗਈ ਹੈ । ਜੇ. ਮਾਰਟਿਨ ਹੋਨਿਗਬਰਗਰ ਸਿਖ ਰਾਜ ਦਾ ਦਰਬਾਰੀ ਡਾਕਟਰ ਸੀ । ਇਸ ਨੂੰ ਧਿਆਨ ਸਿੰਘ ਦੀ ਖ਼ਾਸ ਟੋਲੀ ਵਿਚੋਂ ਨਾ ਹੋਣ ਕਰਕੇ ਅੰਦਰਲੇ ਭੇਤਾਂ ਦਾ ਭਾਵੇਂ ਪੂਰਾ ਪੂਰਾ ਹਾਲ ਪਤਾ ਨਹੀਂ ਸੀ ਪਰ ਇਸ ਨੂੰ ਚੂੰਕਿ ਕੰਵਰ ਨੌ-ਨਿਹਾਲ ਸਿੰਘ ਨੂੰ ਫੱਟੜ ਹੋਣ ਤੋਂ ਬਾਹਦ ਅਤੇ ਮਰਨ ਤੋਂ ਪਹਿਲਾਂ ਦੇਖਿਆ ਸੀ, ਇਸ ਲਈ ਉਸ ਸੰਬੰਧੀ ਇਸ ਦੀ ਲਿਖਤ ਖ਼ਾਸ ਵਜ਼ਨ ਰਖਦੀ ਹੈ ।

ਮਹਾਰਾਜਾ ਰਣਜੀਤ ਸਿੰਘ ਦੀ ਮੇਹਰਬਾਨੀ ਤੇ ਇਤਬਾਰ ਦਾ ਨਾਜਾਇਜ਼ ਫ਼ਾਇਦਾ ਉਠਾ ਕੇ ਵਜ਼ੀਰ ਧਿਆਨ ਸਿੰਘ ਨੇ ਬਹੁਤ ਸਾਰੀ ਸ਼ਾਹੀ ਤਾਕਤ ਆਪਣੇ ਹਥ ਲਈ ਹੋਈ ਸੀ, ਪਰ ਮਹਿਲਾਂ ਵਿਚ ਭੀ ਆਵਾ-ਜਾਈ ਦੀ ਖੁੱਲ੍ਹ ਕਰਕੇ ਖਾਸ ਰਸੂਖ ਸੀ। ਆਪਣੇ ਨਾਲ ਮਤਭੇਦ ਰੱਖਣ ਵਾਲੇ ਤੇ ਗੁੱਝੀਆਂ ਚਾਲਾਂ ਨੂੰ ਤਾੜਨ ਤੇ ਉਜਾਗਰ ਕਰਨ ਵਾਲੇ ਸਰਦਾਰਾਂ ਤੇ ਅਫ਼ਸਰਾਂ ਨੂੰ ਜ਼ੋਰ, ਲਾਲਚ ਯਾ ਛਲ-ਕਪਟ ਨਾਲ ਆਪਣੇ ਰਸਤੇ ਵਿਚੋਂ ਦੂਰ ਕਰਨ ਵਿਚ ਸਫਲ ਹੋ ਜਾਣ ਕਰਕੇ ਦਰਬਾਰ ਅਤੇ ਮਹਿਲਾਂ ਵਿਚ ਉਸ ਦਾ ਡਰ ਬੈਠਾ ਹੋਇਆ ਸੀ। ਮਹਾਰਾਜਾ ਸਾਹਿਬ ਤਕ ਬਾਜ਼ੇ ਵੇਲੇ ਸਾਹਿਬਜ਼ਾਦਿਆਂ ਦੀ ਪਹੁੰਚ ਔਖੀ ਹੋ ਜਾਂਦੀ ਸੀ ਅਤੇ ਉਨ੍ਹਾਂ ਨੂੰ (ਖਾਸ ਕਰਕੇ ਕੰਵਰ ਖੜਕ ਸਿੰਘ ਨੂੰ) ਕਿਸੇ ਨਾ ਕਿਸੇ ਬਹਾਨੇ ਮਹਾਰਾਜਾ ਸਾਹਿਬ ਦੀਆਂ ਅੱਖਾਂ ਤੋਂ ਦੂਰ ਹੀ ਰੱਖਿਆ ਜਾਂਦਾ ਸੀ, ਅਤੇ ਆਪਣੇ ਪੁੱਤਰ ਹੀਰਾ ਸਿੰਘ ਨੂੰ ਹਰ ਵੇਲੇ ਮਹਿਲਾਂ ਯਾ ਦਰਬਾਰਾਂ ਵਿਚ ਹੀ ਰੱਖਿਆ ਜਾਂਦਾ ਸੀ, ਜਿਸ ਕਰਕੇ ਮਹਾਰਾਜਾ ਸਾਹਿਬ ਉਸ ਨੂੰ ਬਹੁਤ ਚਾਹੁੰਦੇ ਸਨ। ਜਦ ਹੀਰਾ ਸਿੰਘ ਵੱਡਾ ਹੋ ਗਿਆ ਤਾਂ ਆਪਣੇ ਬਾਪ ਦੇ ਰਸੂਖ ਤੇ ਮਹਾਰਾਜਾ ਦੀਆਂ ਮੇਹਰਬਾਨੀਆਂ ਦੇ ਕਾਰਣ ਖਾਲਸਾ ਫ਼ੌਜ ਵਿਚ ਉਸ ਦੀ ਚੜ੍ਹ ਹੋ ਗਈ ਸੀ । ਇਹ ਦੇਖ ਕੇ ਤੇ ਆਪਣੀ ਤਾਕਤ ਦੇ ਘੁਮੰਡ ਵਿਚ ਵਜ਼ੀਰ ਧਿਆਨ ਸਿੰਘ ਦਾ ਸਿਰ ਫਿਰ ਗਿਆ ਤੇ ਉਹ ਹੀਰਾ ਸਿੰਘ ਨੂੰ ਮਹਾਰਾਜਾ ਰਣਜੀਤ ਸਿੰਘ ਦੀ ਗੱਦੀ ਤੇ ਬਠੌਣ ਦੇ ਸੁਫ਼ਨੇ ਦੇਖਣ ਲਗ ਪਿਆ । ਇਸ ਲਈ ਉਸ ਨੂੰ ਆਪਣੇ ਰਸਤੇ ਵਿਚੋਂ ਸ਼ਾਹੀ ਖਾਨਦਾਨ ਦੇ ਗੱਦੀ ਦੇ ਵਾਰਸਾਂ, ਤੇ ਉਨ੍ਹਾਂ ਦੇ ਵਜ਼ੀਰਾਂ, ਸਲਾਹਕਾਰਾਂ ਤੇ ਸਰਦਾਰਾਂ ਨੂੰ ਸਾਫ ਕਰਨਾ ਸੀ ਜੇਹੜੇ ਕਿ ਡੋਗਰਾ ਪਾਰਟੀ ਵਿਚ ਸ਼ਾਮਿਲ ਨਹੀਂ ਹੁੰਦੇ ਸਨ ।

ਮਹਾਰਾਜਾ ਸਾਹਿਬ ਦੀ ਮੌਤ ਦੇ ਬਾਦ ਜਿਤਨਾ ਭੀ ਖ਼ੂਨ ਖਰਾਬਾ ਹੋਇਆ ਓਹ ਸਭ ਦਾ ਸਭ ਡੋਗਰਾ ਭਰਾਵਾਂ (ਧਿਆਨ ਸਿੰਘ, ਗੁਲਾਬ ਸਿੰਘ ਤੇ ਸੁਚੇਤ ਸਿੰਘ) ਵਲੋਂ ਹੀਰਾ ਸਿੰਘ ਨੂੰ ਗੱਦੀ ਦੇਣ ਲਈ ਸ਼ਾਹੀ ਘਰਾਣੇ ਤੇ ਉਨ੍ਹਾਂ ਦੇ ਪੱਖੀਆਂ ਦੀ ਸਫ਼ਾਈ ਕਰਨ ਲਈ ਸੀ ।

ਸ਼ੁਰੂ ਤੋਂ ਹੀ ਕੰਵਰ ਖੜਕ ਸਿੰਘ ਬੜੇ ਹੁਸ਼ਿਆਰ ਤੇ ਸਮਝ ਵਾਲੇ ਸਨ ਅਤੇ ਉਨ੍ਹਾਂ ਵਿਚ ਉਹ ਸਾਰੀਆਂ ਖ਼ੂਬੀਆਂ ਸਨ ਜੇਹੜੀਆਂ ਪੰਜਾਬ ਦੇ ਬਾਦਸ਼ਾਹ ਵਿਚ ਹੋਣੀਆਂ ਚਾਹੀਦੀਆਂ ਸਨ । ਇਸ ਤੋਂ ਬਿਨਾਂ ਉਹ ਬਹੁਤ ਧਾਰਮਕ ਤੇ ਗੰਭੀਰ ਦਿਲ ਵਾਲੇ ਸਨ । ਇਕ ਏਹ ਹੀ ਸਨ ਜੇਹੜੇ ਕਿ ਵਜ਼ੀਰ ਸਿੰਘ ਦੀਆਂ ਕਪਟ ਭਰੀਆਂ ਚਾਲਾਂ ਨੂੰ ਤਾੜ ਤੇ ਸਮਝ ਸਕਦੇ ਸਨ । ਏਹ ਹੀ ਕਾਰਣ ਸੀ ਕਿ ਧਿਆਨ ਸਿੰਘ ਨੂੰ ਉਹ ਜ਼ਿਆਦਾ ਚੁਭਦੇ ਸਨ । ਧਿਆਨ ਸਿੰਘ ਕੰਵਰ ਖੜਕ ਸਿੰਘ ਨੂੰ ਦਰਬਾਰ ਵਿਚ ਘਟ ਹੀ ਟਿਕਣ ਦਿੰਦਾ ਸੀ ਅਤੇ ਕਿਸੇ ਨਾ ਕਿਸੇ ਮੁਹਿੰਮ

ਪਰ ਬਾਹਰ ਹੀ ਰਖ ਛੱਡਣ ਦਾ ਢੰਗ ਬਣਾ ਛਡਦਾ ਸੀ , ਅਤੇ ਦੂਸਰੇ ਪਾਸੇ ਖੁਫ਼ੀਆ ਖੁਫ਼ੀਆ ( ਦੁਸ਼ਮਣ ਨੂੰ ਮਦਦ ਦੇ ਕੇ ਯਾ ਕੰਵਰ ਸਾਹਿਬ ਨੂੰ ਪਿਛੋਂ ਲੋੜੀਂਦੀ ਮਦਦ ਤੇ ਜੰਗ ਦਾ ਸਾਮਾਨ ਆਦਿ ਨਾ ਭੇਜ ਕੇ ) ਉਸ ਮੁਹਿੰਮ ਨੂੰ ਫ਼ੇਹਲ ਕਰਨ ਦੀ ਬਣਤ ਬਣਾ ਦਿੰਦਾ ਸੀ, ਅਤੇ ਮਹਾਰਾਜਾ ਰਣਜੀਤ ਸਿੰਘ ਜੀ ਦੇ ਕੰਨਾਂ ਵਿਚ ਹਰ ਵੇਲੇ ਇਹ ਗੱਲ ਭਰਦਾ ਰਹਿੰਦਾ ਸੀ ਕਿ ਕੰਵਰ ਖੜਕ ਸਿੰਘ ਫ਼ੌਜ ਦੀ ਕਮਾਨ ਤੇ ਰਾਜ-ਗੱਦੀ ਸੰਭਾਲਨ ਦੇ ਲਾਇਕ ਨਹੀਂ । ਮਾਲੂਮ ਹੁੰਦਾ ਹੈ ਕਿ ਧਿਆਨ ਸਿੰਘ ਮਹਾਰਾਜਾ ਰਣਜੀਤ ਸਿੰਘ ਦੇ ਜੀਉਂਦੇ ਜੀਉਂਦੇ ਹੀ ਕੰਵਰ ਖੜਕ ਸਿੰਘ ਨੂੰ ਰਾਜ-ਗੱਦੀ ਤੋਂ ਬੇਦਖ਼ਲ ਕਰਵਾਣਾ ਚਾਹੁੰਦਾ ਸੀ, ਪਰ ਉਸ ਦੀ ਏਹ ਚਾਲ ਨਾ ਚੱਲ ਸੱਕੀ ।

ਮਹਾਰਾਜਾ ਰਣਜੀਤ ਸਿੰਘ ਦੀ ਮੌਤ ਪਿੱਛੋਂ ਧਿਆਨ ਸਿੰਘ ਉਨ੍ਹਾਂ ਦੇ ਮਰਨ ਵੇਲੇ ਦੇ ਆਖਰੀ ਹੁਕਮ ਤੇ ਆਪਣੇ ਵਾਹਿਦੇ ਨੂੰ, ਕਿ ਉਹ ਮਹਾਰਾਜਾ ਖੜਕ ਸਿੰਘ ਦਾ ਰਾਜ-ਭਗਤ ਤੇ ਵਫ਼ਾਦਾਰ ਵਜ਼ੀਰ ਤੇ ਨੌਕਰ ਰਹੇਗਾ, ਜਲਦੀ ਹੀ ਭੁਲ ਗਿਆ ਤੇ ਆਪਣੀਆਂ ਚਾਲਾਂ ਚਲਣ ਲੱਗ ਪਿਆ । ਮਹਾਰਾਜਾ ਖੜਕ ਸਿੰਘ ਨੇ ਇਹ ਵਿਚਾਰ ਕੇ ਕਿ ਧਿਆਨ ਸਿੰਘ ਨੇ ਮਹਿਲਾਂ ਵਿਚ ਬਹੁਤ ਸਾਰਾ ਜਾਲ ਵਿਛਾਇਆ ਹੋਇਆ ਹੈ ਅਤੇ ਬਹੁਤ ਸਾਰੇ ਗੁੱਝੇ ਸ਼ਾਹੀ ਭੇਤ ਉਥੋਂ ਹੀ ਕੱਢਦਾ ਹੈ, ਉਸ ਦੀ ਮਹਿਲਾਂ ਵਿਚ ਖੁਲ੍ਹੀ ਆਵਾ-ਜਾਈ ਬੰਦ ਕਰ ਦਿੱਤੀ । ਮਹਾਰਾਜਾ ਸਾਹਿਬ ਨੇ ਉਸ ਨੂੰ ਇਕੱਲੇ ਬੁਲਾ ਕੇ ਸਮਝਾਇਆ ਕਿ ਉਨ੍ਹਾਂ ਦਾ ਇਸ ਨਾਲ ਉਸ ਦੀ ਵਜ਼ੀਰੀ ਤਾਕਤ ਘੱਟ ਕਰਨ ਦਾ ਮਨਸ਼ਾ ਨਹੀਂ ਬਲਕਿ ਸਿਰਫ਼ ਇਸ ਲਈ ਕਿ ਉਹ ਹੁਣ ਇਸ ਖੁਲ੍ਹ ਦੀ ਕੋਈ ਖਾਸ ਲੋੜ ਨਹੀਂ ਸਮਝਦੇ। ਧਿਆਨ ਸਿੰਘ ਅੱਗੇ ਹੀ ਬਹਾਨੇ ਦੀ ਢੂੰਡ ਵਿਚ ਸੀ । ਉਸ ਨੇ ਕਿਹਾ ਕਿ ਇਸ ਖੁਲ੍ਹ ਤੋਂ ਬਿਨਾਂ ਉਹ ਆਪਣਾ ਵਜ਼ੀਰੀ ਕੰਮ ਹੱਛੀ ਤਰ੍ਹਾਂ ਨਹੀਂ ਕਰ ਸਕਦਾ ਦੂਸਰੇ ਪਾਸੇ ਇਹ ਹੁਕਮ ਸੁਣ ਕੇ ਸਿੱਖ ਸਰਦਾਰ ਬਹੁਤ ਖੁਸ਼ ਹੋਏ, ਪਰ ਡੋਗਰਾ ਕੈਂਪ ਵਿਚ ਅੱਗ ਲਗ ਗਈ ।

ਹੁਣ ਧਿਆਨ ਸਿੰਘ ਨੇ ਆਪਣੇ ਏਜੰਟਾਂ ਰਾਹੀਂ ਮਹਿਲਾਂ, ਦਰਬਾਰ ਅਤੇ ਸ਼ਹਿਰ ਵਿਚ ਏਹ ਹਵਾਈ ਉਡਾ ਦਿੱਤੀ ਕਿ ਮਹਾਰਾਜਾ ਖੜਕ ਸਿੰਘ ਸ.ਚੇਤ ਸਿੰਘ ਨੂੰ (ਜੋ ਧਿਆਨ ਸਿੰਘ ਦੀਆਂ ਡੂੰਘੀਆਂ ਚਾਲਾਂ ਚੰਗੀ ਤਰ੍ਹਾਂ ਸਮਝਦਾ ਸੀ ਤੇ ਮਹਾਰਾਜਾ ਸਾਹਿਬ ਦਾ ਹੱਛਾ ਸਲਾਹ-ਕਾਰ ਸੀ) ਵੱਡਾ ਵਜ਼ੀਰ ਬਣਾ ਕੇ ਉਸ ਦੀ ਸਲਾਹ ਨਾਲ ਪੰਜਾਬ ਨੂੰ ਫ਼ਰੰਗੀਆਂ ਦੇ ਅਧੀਨ ਕਰਨ ਦੀਆਂ ਗੋਂਦਾ ਗੁੰਦ ਰਿਹਾ ਹੈ ਅਤੇ ਆਮਦਨ ਵਿਚੋਂ ਇਕ ਰੁਪਏ ਪਿੱਛੇ ਛੇ ਆਨੇ ਉਨ੍ਹਾਂ ਨੂੰ ਦੇਣ ਦੀ ਸਲਾਹ ਕਰਦਾ ਹੈ ਜਿਸ ਨਾਲ ਖਾਲਸਾ ਫ਼ੌਜ ਤੇ ਸਰਦਾਰਾਂ ਦੀ ਥਾਂ ਅੰਗਰੇਜ਼ੀ ਫ਼ੌਜ ਰੱਖੀ ਜਾਏਗੀ । ਏਹ ਅਫ਼ਵਾਹ ਇਸ ਤਰ੍ਹਾਂ ਧੁੱਮੀ ਕਿ ਲਾਹੌਰ ਤੇ ਬਾਹਰ ਹਰ ਜਗ੍ਹਾ

ਇਸੇ ਦੀ ਹੀ ਚਰਚਾ ਸੀ । ਕਈ ਸਰਦਾਰ ਤੇ ਫ਼ੌਜ ਦੇ ਕਮਾਨ-ਅਫ਼ਸਰ ਭੀ ਇਸ ਨੂੰ ਸੱਚ ਮੰਨ ਬੈਠੇ । ਧਿਆਨ ਸਿੰਘ ਨੇ ਏਹ ਵੇਲਾ ਤਾੜ ਕੇ ਉਨ੍ਹਾਂ ਨੂੰ ਹੋਰ ਭੜਕਾ ਦਿੱਤਾ ਤੇ ਉਨ੍ਹਾਂ ਨੂੰ ਆਪਣੀ ਤਰਫ਼ੋਂ ਮਹਾਰਾਜਾ ਖੜਕ ਸਿੰਘ ਦੀ ਥਾਂ ਕੰਵਰ ਨੌ-ਨਿਹਾਲ ਸਿੰਘ ਨੂੰ ਗੱਦੀ ਤੇ ਬਿਠਾ ਕੇ ਰਾਜ ਨੂੰ ਫ਼ਰੰਗੀਆਂ ਤੋਂ ਬਚਾਉਣ ਦਾ ਟਪਲਾ ਦਿੱਤਾ । ਮਹਿਲਾਂ ਵਿਚ ਮਹਾਰਾਜਾ ਸਾਹਿਬ ਤੇ ਕੰਵਰ ਸਾਹਿਬ ਦੀਆਂ ਰਾਣੀਆਂ ਨੂੰ ਭੀ ਏਹ ਅਫ਼ਵਾਹ ਪਹੁੰਚਾ ਦਿੱਤੀ ਗਈ ਜਿਸ ਕਰਕੇ ਉਹ ਵਿਚਾਰੀਆਂ ਬਹੁਤ ਡਰ ਗਈਆਂ ।

ਕੰਵਰ ਨੌ-ਨਿਹਾਲ ਸਿੰਘ ਉਸ ਵੇਲੇ ਪਿਸ਼ਾਵਰ ਸੀ । ਉਨ੍ਹਾਂ ਨੂੰ ਉਥੋਂ ਬਹੁਤ ਜਲਦੀ ਬੁਲਾ ਭੇਜਿਆ । ਉਨ੍ਹਾਂ ਉਥੋਂ ਧਿਆਨ ਸਿੰਘ ਦੀ ਖ਼ੁਫ਼ੀਆ ਚਿੱਠੀ ਅਨੁਸਾਰ, ਜੋ ਉਸ ਨੇ ਆਪਣੇ ਭਰਾ ਗੁਲਾਬ ਸਿੰਘ ਨੂੰ ਲਿਖੀ ਹੋਈ ਸੀ, ਕੁਝ ਦਿਨ ਪਹਿਲੇ ਹੀ ਚਲ ਪੈਣਾ ਸੀ, ਪਰ ਕਪਤਾਨ ਵੇਡ ਨੇ ਜੋ ਉਸ ਵੇਲੇ ਖ਼ੈਬਰ ਤੇ ਕੈਂਪ ਲਾਈ ਬੈਠਾ ਸੀ, ਗੁਲਾਬ ਸਿੰਘ ਨੂੰ ਅਟਕਾ ਲਿਆ । ਕੰਵਰ ਨੌ-ਨਿਹਾਲ ਸਿੰਘ ਛੇ ਦਿਨਾਂ ਵਿਚ ਲਾਹੌਰ ਆ ਪੁੱਜਾ ।

ਗੁਲਾਬ ਸਿੰਘ ਨੇ ਰਸਤੇ ਵਿਚ ਤੇ ਪਿਸ਼ਾਵਰ ਵਿਚ ਕੰਵਰ ਨੌ-ਨਿਹਾਲ ਸਿੰਘ ਨੂੰ ਮਨਘੜਤ ਗੱਲਾਂ ਸੁਣਾ ਸੁਣਾ ਕੇ ਇਸ ਤਰ੍ਹਾਂ ਚਕਰਾਇਆ ਕਿ ਉਹ ਵਿਚਾਰਾ ਝੂਠ ਸੱਚ ਦੀ ਪਰਖ ਨਾ ਕਰ ਸਕਿਆ ਤੇ ਗੁਲਾਬ ਸਿੰਘ ਦੀ ਪੱਟੀ ਵਿਚ ਆ ਕੇ ਆਪਣੇ ਪਿਤਾ ਮਹਾਰਾਜਾ ਖੜਕ ਸਿੰਘ ਦਾ ਦੁਸ਼ਮਣ ਬਣ ਗਿਆ । ਲਾਹੌਰ ਪੁੱਜਦੇ ਹੀ ਧਿਆਨ ਸਿੰਘ ਅਤੇ ਉਸ ਦੇ ਸਾਥੀਆਂ ਪਾਸੋਂ ਕੰਵਰ ਸਾਹਿਬ ਨੂੰ ਗੁਲਾਬ ਸਿੰਘ ਦੀਆਂ ਗੱਲਾਂ ਦੀ ਗਵਾਹੀ ਮਿਲ ਗਈ ਅਤੇ ਉਹ ਸਭ ਕੁਝ ਸੱਚ ਮੰਨ ਬੈਠਾ । ਆਪਣਾ ਪਾਜ ਖੁਲ੍ਹਣ ਦੇ ਡਰ ਕਰਕੇ ਧਿਆਨ ਸਿੰਘ ਨੇ ਮੁਖਾਲਿਫ਼ ਪਾਰਟੀ ਦੇ ਕਿਸੇ ਭੀ ਆਦਮੀ ਨੂੰ ਕੰਵਰ ਸਾਹਿਬ ਤਕ ਪੁੱਜਣ ਨਾ ਦਿੱਤਾ ।

ਹੁਣ ਧਿਆਨ ਸਿੰਘ ਨੇ ਕੰਵਰ ਸਾਹਿਬ ਪਰ ਆਪਣਾ ਜਾਦੂ ਚੱਲ ਗਿਆ ਦੇਖ ਕੇ ਸਮਝ ਲਿਆ ਕਿ ਆਪਣਾ ਕੰਮ ਕਰਨ ਦਾ ਵੇਲਾ ਆ ਪੁੱਜਾ ਹੈ। ਮਲੂਮ ਹੁੰਦਾ ਹੈ ਕਿ ਸਰਦਾਰ ਚੇਤ ਸਿੰਘ ਨੂੰ ਗੁਲਾਬ ਸਿੰਘ ਦੇ ਅੰਗ੍ਰੇਜ਼ਾਂ ਨਾਲ ਯਾਰਾਨੇ ਤੇ ਗੁਪਤ ਚਿੱਠੀ ਪੱਤਰ ਦਾ ਪਤਾ ਸੀ । ਏਹ ਭੇਤ ਖੁੱਲ੍ਹਣ ਤੇ ਆਪਣੀਆਂ ਚਾਲਾਂ ਦਾ ਭਾਂਡਾ ਫੁਟ ਜਾਣ ਦੇ ਡਰ ਕਰਕੇ ਡੋਗਰਾ ਭਰਾਵਾਂ ਨੇ ਸਰਦਾਰ ਚੇਤ ਸਿੰਘ ਨੂੰ ਜਾਨੋਂ ਹੀ ਮਾਰ ਮਕਾਉਣ ਦੀ ਸੋਚੀ । ਇਕ ਦਿਨ ਵੇਲਾ ਤਾੜ ਕੇ ਧਿਆਨ ਸਿੰਘ ਦਰਬਾਰੋਂ ਉਠਦੇ ਹੀ ਮਹਾਰਾਜਾ ਸਾਹਿਬ ਦੀ ਮਹਿਲੀਂ ਪੁੱਜਾ ਅਤੇ ਮਹਾਰਾਣੀ ਸਾਹਿਬਾ ਨਾਲ ਲਾਹੌਰ ਵਿਚ ਉਡ ਰਹੀਆਂ ਅਫ਼ਵਾਹਾਂ ਸੰਬੰਧੀ ਗੱਲ - ਬਾਤ ਜਾ ਛੇੜੀ ਤੇ ਕਹਿਣ ਲੱਗਾ ਕਿ ਸਰਦਾਰ ਚੇਤ ਸਿੰਘ ਇਤਨਾ ਮਹਾਰਾਜ

ਖੜਕ ਸਿੰਘ ਦੇ ਸਿਰ ਚੜ੍ਹ ਗਿਆ ਹੈ ਕਿ ਉਸ ਦੇ ਸਾਹਮਣੇ ਸ਼ਾਹੀ ਖਾਨਦਾਨ (ਕੰਵਰ ਸਾਹਿਬ ਤੇ ਦੂਸਰੇ ਸ਼ਾਹਜ਼ਾਦੇ) ਨਾ ਹੋਣ ਦੇ ਬਰਾਬਰ ਹੈ ਅਤੇ ਉਹ ਉਨ੍ਹਾਂ ਨਾਲ ਮਿਲ ਕੇ ਪੰਜਾਬ ਫ਼ਰੰਗੀਆਂ ਪਾਸ ਵੇਚਣ ਨੂੰ ਫਿਰਦਾ ਹੈ । ਮਹਾਰਾਜਾ ਖੜਕ ਸਿੰਘ ਦੀ ਸਭ ਸਲਾਹ ਭੀ ਉਸ ਦੇ ਨਾਲ ਹੈ । ਇਸ ਤਰ੍ਹਾਂ ਕਰਨਾ ਮਹਾਰਜਾ ਰਣਜੀਤ ਸਿੰਘ ਤੇ ਵੱਡਿਆਂ ਦੇ ਨਾਮ ਨੂੰ ਵੱਟਾ ਲਗਾਣਾ ਹੈ । ਕਿਉਂ ਨਾ ਕਿਸੇ ਨਾ ਕਿਸੇ ਤਰ੍ਹਾਂ ਚੇਤ ਸਿੰਘ ਨੂੰ ਟਿਕਾਣੇ ਲਾ ਕੇ ਮਹਾਰਾਜਾ ਸਾਹਿਬ ਦੀ ਥਾਂ ਕੰਵਰ ਨੌਂ-ਨਿਹਾਲ ਸਿੰਘ ਨੂੰ ਗੱਦੀ ਪਰ ਬਿਠਾ ਕੇ ਰਾਜ ਨੂੰ ਫ਼ਰੰਗੀਆਂ ਪਾਸੋਂ ਬਚਾ ਲਿਆ ਜਾਵੇ । ਕੰਵਰ ਸਾਹਿਬ ਤੋਂ ਬਿਨਾਂ ਰਾਜ ਦੀ ਰੱਖਿਆ ਹੋਰ ਕੌਣ ਕਰੇਗਾ? ਉਸੇ ਵੇਲੇ ਕੰਵਰ ਸਾਹਿਬ ਦੀ ਰਾਣੀ ਸਾਹਿਬਾ ਨੂੰ ਸਲਾਹ ਲੈਣ ਲਈ ਸੱਦ ਲਿਆ ਤੇ ਥੋੜ੍ਹੀ ਜਿਹੀ ਗੱਲ-ਬਾਤ ਪਿਛੋਂ ਕੰਵਰ ਸਾਹਿਬ ਨੂੰ ਭੀ ਬੁਲਾ ਲਿਆ । ਕੰਵਰ ਸਾਹਿਬ ਦੇ ਆਉਣ ਪਰ ਧਿਆਨ ਸਿੰਘ ਨੇ ਮਹਾਰਾਜਾ ਖੜਕ ਸਿੰਘ ਤੇ ਸਰਦਾਰ ਚੇਤ ਸਿੰਘ ਦੇ ਦਸਖਤਾਂ ਵਾਲੀਆਂ ਫ਼ਰੰਗੀਆਂ ਵਲ ਚਿੱਠੀਆਂ (ਜੋ ਇਸ ਮਤਲਬ ਲਈ ਜਾਹਲੀ ਬਣਾ ਲਈਆਂ ਹੋਈਆਂ ਸਨ ) ਰੱਖ ਦਿਤੀਆਂ ਤੇ ਆਖਿਆ ਕਿ ਹੁਣ ਰਾਜ ਨੂੰ ਬਚਾਉਣ ਦਾ ਇੱਕੋ ਹੀ ਢੰਗ ਹੈ। ਅਖੀਰ ਏਹ ਫ਼ੈਸਲਾ ਹੋਇਆ ਕਿ ਸਰਦਾਰ ਚੇਤ ਸਿੰਘ ਨੂੰ ਪਾਰ ਬੁਲਾਇਆ ਜਾਵੇ ਤੇ ਚੂੰਕਿ ਮਹਾਰਾਜਾ ਖੜਕ ਸਿੰਘ ਰਾਜ ਦੇ ਲਾਇਕ ਨਹੀਂ, ਇਸ ਲਈ ਗੱਦੀ ਤੇ ਕੰਵਰ ਸਾਹਿਬ ਨੂੰ ਬਿਠਾਇਆ ਜਾਵੇ । ਉਸ ਵੇਲੇ ਕੰਵਰ ਸਾਹਿਬ ਤੇ ਮਹਾਰਾਣੀ ਨੇ ਏਹ ਸ਼ਰਤ ਕਰ ਲਈ ਕਿ ਮਹਾਰਾਜਾ ਸਾਹਿਬ ਨੂੰ ਤਖਤੋਂ ਉਤਾਰਨ ਤੋਂ ਬਿਨ੍ਹਾਂ ਹੋਰ ਕੋਈ ਸਰੀਰਕ ਤਕਲੀਫ਼ ਨਾ ਦਿੱਤੀ ਜਾਵੇ ।

ਇਸ ਕੰਮ ਲਈ ਧਿਆਨ ਸਿੰਘ ਨੇ ਸਿੱਖ ਸਰਦਾਰਾਂ ਨੂੰ ਟਪਲਾ ਦੇ ਕੇ ਅੱਗੇ ਹੀ ਵਾਹਿਆ ਹੋਇਆ ਸੀ । ਸਿਰਫ ਇਕ ਸੰਧਾਵਾਲੀਏ ਹੀ ਬਾਕੀ ਸਨ । ਉਨ੍ਹਾਂ ਨੂੰ ਧਿਆਨ ਸਿੰਘ ਨੇ ਕਿਹਾ ਕਿ ਜੇ ਮੇਰੀ ਨੀਅਤ ਵਿਚ ਫ਼ਰਕ ਹੋਵੇ ਤਾਂ ਮੈਂ ਕੰਵਰ ਨੌਂ-ਨਿਹਾਲ ਸਿੰਘ ਨੂੰ ਗੱਦੀ ਤੇ ਬਿਠਾਉਣ ਲਈ ਕਿਉਂ ਜ਼ੋਰ ਲਾਵਾਂ । ਸੰਧਾਂਵਾਲੀਆਂ ਨੂੰ ਇਸ ਦੀ ਡੂੰਘੀ ਚਾਲਾਕੀ ਦਾ ਕੀ ਪਤਾ ਸੀ ਕਿ ਉਹ ਸਾਰੇ ਖਾਨਦਾਨ ਦੀ ਇੱਕੋ ਵਾਰੀ ਇਕੱਠੀ ਹੀ ਸਫ਼ਾਈ ਕਰਨ ਦੇ ਢੰਗ ਬਣਾਉਂਦਾ ਫਿਰਦਾ ਹੈ। ਉਹ ਭੀ ਇਸ ਦੇ ਅੱਡੇ ਲੱਗ ਗਏ ।

੮ ਅਕਤੂਬਰ ੧੮੩੯ ਦੀ ਸ਼ਾਮ ਨੂੰ ਸਭ ਫ਼ੌਜ ਨੂੰ ਹੁਕਮ ਘੱਲ ਦਿੱਤੇ ਕਿ ਉਹ ਸਾਰੀ ਰਾਤ ਚੁੱਪ ਰਹਿਣ ਤੇ ਭਾਵੇਂ ਕੁਝ ਭੀ ਹੋ ਜਾਵੇ ਉਹ ਬਿਲਕੁਲ ਆਪਣੀਆਂ ਬਾਰਕਾਂ ਤੋਂ ਬਾਹਰ ਨਾ ਨਿਕਲਣ । ਕਰਨਲ ਗਾਰਡਨ ਨੂੰ ਸ਼ਾਮ ਨੂੰ ਹੀ ਸਾਰੇ ਦਰਵਾਜ਼ਿਆਂ ਉੱਤੇ ਤੋਪਾਂ ਭਰ ਕੇ ਰੱਖ ਦੇਣ ਦਾ ਹੁਕਮ ਮਿਲਿਆ ਤੇ ਲੋਕਾਂ ਨੂੰ ਕਿਹਾ ਗਿਆ ਕਿ ਦਰਵਾਜ਼ਿਆਂ ਪਰ ਕਿਤਨਾ ਹੀ ਸ਼ੋਰ ਕਿਉਂ ਨਾ ਹੋਵੇ

ਉਹ ਸੁੱਤੇ ਹੀ ਰਹਿਣ। ਧਿਆਨ ਸਿੰਘ ਨੇ ਇਹੋ ਜਿਹੇ ਸਭ ਲੋੜੀਂਦੇ ਪ੍ਰਬੰਧ ਕਰ ਕੇ ਚੌਦਾਂ ਪੰਦਰਾਂ ਆਦਮੀਆਂ ਦੀ ਇਕ ਪਾਰਟੀ ਬਣਾਈ ਜਿਸ ਵਿਚ ਧਿਆਨ ਸਿੰਘ, ਗੁਲਾਬ ਸਿੰਘ, ਸੁਚੇਤ ਸਿੰਘ (ਤਿੰਨੇ ਡੋਗਰਾ ਭਰਾ), ਕੰਵਰ ਨੌ-ਨਿਹਾਲ ਸਿੰਘ, ਰਾਉ ਲਾਲ ਸਿੰਘ, ਰਾਉ ਕੇਸਰ ਸਿੰਘ, ਕਰਨਲ ਗਾਰਡਨਰ ਤੇ ਸੰਧਾਂਵਾਲੀਏ ਸਰਦਾਰ ਸ਼ਾਮਲ ਸਨ। ਇਹ ਪਾਰਟੀ ਅੱਧੀ ਰਾਤੀਂ ਮਹਿਲਾਂ ਨੂੰ ਤੁਰ ਪਈ। ਅੰਦਰ ਜਾਣ ਹੀ ਲੱਗੇ ਸਨ ਕਿ ਸੰਤਰੀ ਨੇ ਪੁਛਿਆ "ਕੌਣ ਏ?"। ਧਿਆਨ ਸਿੰਘ ਨੇ ਝੱਟ ਘੜਿਆ ਘੜਾਇਆ ਉੱਤਰ ਦਿੱਤਾ: " ਮਹਾਰਾਜਾ ਸਾਹਿਬ ਸਵੇਰੇ ਸ੍ਰੀ ਦਰਬਾਰ ਸਾਹਿਬ ਅੰਮ੍ਰਿਤਸਰ ਜੀ ਅਸ਼ਨਾਨ ਕਰਨ ਜਾ ਰਹੇ ਹਨ, ਇਸ ਲਈ ਅਸੀਂ ਕੁਝ ਤਿਆਰੀ ਕਰਨ ਚੱਲੇ ਹਾਂ। " ਏਹ ਕਹਿ ਕੇ ਸਾਰੇ ਅੱਗੇ ਵਧੇ ਤੇ ਡਿਉਢੀ ਲੰਘ ਕੇ ਹਨੇਰੀਆ ਪੌੜੀਆਂ ਚੜ੍ਹ ਕੇ ਜਦ 'ਬਾਦਸ਼ਾਹੀ ਤਖਤ' ਪਾਸ ਪਹੁੰਚੇ ਤਾਂ ਦੋ ਭੱਈਆਂ ਨੇ ਟੋਕਿਆ, ਜਿਨ੍ਹਾਂ ਨੂੰ ਉਥੇ ਹੀ ਢੇਰ ਕਰ ਦਿੱਤਾ ਗਿਆ। ਇੱਥੇ ਧਿਆਨ ਸਿੰਘ ਤੇ ਗੁਲਾਬ ਸਿੰਘ ਨੇ ਇਕ ਦੂਸਰੇ ਦੇ ਕੰਨਾਂ ਵਿਚ ਹੀ ਕੁਝ ਸਲਾਹ ਕੀਤੀ। ਅੱਗੋਂ ਗੜਵਈ ਮਹਾਰਾਜਾ ਸਾਹਿਬ ਲਈ ਪਾਠ ਕਰਨ ਲਈ ਹੱਥ ਮੂੰਹ ਧੋਣ ਵਾਸਤੇ ਜਲ ਛਡ ਕੇ ਆ ਰਿਹਾ ਸੀ। ਉਸ ਨੇ ਜਦ ਏਹ ਟੋਲੀ ਦੇਖੀ ਤਾਂ ਮਹਾਰਾਜਾ ਸਾਹਿਬ ਨੂੰ ਖਬਰ ਦੇਣ ਲਈ ਪਿਛੇ ਨੂੰ ਦੌੜਿਆ ਕਿ ਸੁਚੇਤ ਸਿੰਘ ਨੇ ਗੋਲੀ ਕੱਢ ਮਾਰੀ। ਵਿਚਾਰਾ ਉਥੇ ਹੀ ਡਿਗ ਪਿਆ, ਉਸ ਵੇਲੇ ਮਹਾਰਾਜਾ ਸਾਹਿਬ ਦੀ ਗਾਰਡ ਦੀਆਂ ਦੋ ਕੰਪਨੀਆਂ ਪਹਿਰੇ ਪਰ ਸਨ। ਧਿਆਨ ਸਿੰਘ ਉਥੇ ਪੁੱਜਾ, ਉਸਦੇ ਪਿੱਛੇ ਪਿੱਛੇ ਗਾਰਡਨਰ ਭੀ ਸੀ। ਸੂਬੇਦਾਰ ਦੇ ਪੁਛਣ ਪਰ ਕਿ "ਤੁਸੀਂ ਗੋਲੀ ਕਿਉਂ ਚਲਾਈ?" ਧਿਆਨ ਸਿੰਘ ਨੇ ਸਿਰਫ ਆਪਣਾ ਦੋ ਅੰਗੂਠਿਆਂ ਵਾਲਾ ਹੱਥ ਦਿਖਾਇਆ ਤੇ ਇਕ ਉਂਗਲੀ ਆਪਣੇ ਬੁੱਲ੍ਹਾਂ ਤੇ ਰੱਖ ਕੇ ਚੁਪ ਰਹਿਣ ਦਾ ਇਸ਼ਾਰਾ ਕੀਤਾ। ਇਹ ਇਸ਼ਾਰਾ ਦੇਖ ਕੇ ਸੂਬੇਦਾਰ ਨੇ ਸਭ ਨੂੰ ਲੇਟ ਜਾਣ ਦਾ ਹੁਕਮ ਦੇ ਦਿੱਤਾ ਤੇ ਧਿਆਨ ਸਿੰਘ ਨੂੰ ਮਹਾਰਾਜਾ ਸਾਹਿਬ ਦੇ ਕਮਰੇ ਵੱਲ ਇਸ਼ਾਰਾ ਕੀਤਾ।

ਜਿਸ ਵੇਲੇ ਏਹ ਚੰਡਾਲ ਪਾਰਟੀ ਅੰਦਰ ਪਹੁੰਚੀ ਤਾਂ ਮਹਾਰਾਜਾ ਸਾਹਿਬ ਕੁਰਲੀ ਕਰ ਰਹੇ ਸਨ। ਸਰਦਾਰ ਚੇਤ ਸਿੰਘ ਦਾ ਪਲੰਘ ਖਾਲੀ ਸੀ। ਉਹ ਗੋਲੀ ਦਾ ਸ਼ੋਰ ਸੁਣ ਕੇ ਖਿਸਕ ਗਿਆ ਸੀ ਤੇ ਪਰ੍ਹੇ ਇਕ ਹਨੇਰੇ ਕਮਰੇ 'ਖ਼ਾਬ-ਗਾਹ' ਵਿਚ ਜਾ ਛੁਪਿਆ ਸੀ। ਜਦ ਮਹਾਰਾਜਾ ਸਾਹਿਬ ਤੋਂ ਪੁਛਿਆ ਤਾਂ ਉਨ੍ਹਾਂ ਕਿਹਾ ਕਿ ਉਹ ਗੋਲੀ ਦੀ ਆਵਾਜ਼ ਸੁਣ ਕੇ ਬਾਹਰ ਗਿਆ ਹੈ। ਮਹਾਰਾਜਾ ਸਾਹਿਬ ਉੱਠਣ ਹੀ ਲਗੇ ਸਨ ਕਿ ਕੁਝ ਆਦਮੀਆਂ ਨੇ ਉਨ੍ਹਾਂ ਨੂੰ ਪਕੜ ਕੇ ਬੰਨ੍ਹ ਦਿੱਤਾ। ਕੋਈ ਵੱਡੀ ਗੱਲ ਨਹੀਂ ਸੀ ਕਿ ਉਸ ਵੇਲੇ ਮਹਾਰਾਜਾ ਸਾਹਿਬ ਨੂੰ ਮਾਰ ਹੀ ਦਿੱਤਾ ਜਾਂਦਾ—ਡੋਗਰੇ ਤਾਂ ਕੋਈ ਅਜਿਹਾ ਮੌਕਾ ਹੀ ਟੋਲਦੇ ਸਨ— ਪਰ ਕੰਵਰ ਸਾਹਿਬ ਦੇ

ਸਾਥ ਹੋਣ ਕਰਕੇ ਤੇ ਮਹਾਰਾਣੀ ਚੰਦ ਕੌਰ ਦੇ ਆ ਪੁੱਜਣ ਤੇ ਉਹ ਬਚ ਗਏ । ਫਿਰ ਇਹ ਪਾਰਟੀ ਮਸ਼ਾਲਾਂ ਜਗਾ ਕੇ ਸਰਦਾਰ ਚੇਤ ਸਿੰਘ ਨੂੰ ਢੂੰਢਣ ਲੱਗੀ।

ਖ਼ਾਬ-ਗਾਹ ਖਾਲੀ ਹੀ ਮਲੂਮ ਹੋਈ ਅਤੇ ਮੁੜਨ ਹੀ ਲੱਗੇ ਸਨ ਕਿ ਲਾਲ ਸਿੰਘ ਨੂੰ ਅੰਦਰੋਂ ਤਲਵਾਰ ਦੀ ਝਲਕ ਪਈ । ਬਸ ਫੇਰ ਕੀ ਸੀ, ਸਾਰੇ ਚੇਤ ਸਿੰਘ ਵੱਲ ਹੋ ਪਏ । ਧਿਆਨ ਸਿੰਘ ਆਪਣੇ ਭਰਾ ਗੁਲਾਬ ਸਿੰਘ ਨੂੰ ਪਿੱਛੇ ਹਟਾ ਕੇ ਅੱਗੇ ਵਧਿਆ ਤੇ ਕਹਿਣ ਲੱਗਾ 'ਓਹ ਚਵ੍ਹੀ ਘੰਟੇ ਜੋ ਤੂੰ ਮੈਨੂੰ ਦੱਸਦਾ ਸੀ ਹਾਲਾਂ ਤਕ ਨਹੀਂ ਗੁਜ਼ਰੇ ? ' ਏਹ ਕਹਿ ਕੇ ਧਿਆਨ ਸਿੰਘ ਨੇ ਕਟਾਰ ਸਰਦਾਰ ਚੇਤ ਸਿੰਘ ਦੇ ਪੇਟ ਵਿਚ ਕੱਢ ਮਾਰੀ ਤੇ ਆਖਿਆ : ' ਆਹ ਲੈ, ਮਹਾਰਾਜਾ ਰਣਜੀਤ ਸਿੰਘ ਦੀ ਯਾਦਗਾਰ ਵਿਚ !'

ਸਰਦਾਰ ਚੇਤ ਸਿੰਘ ਨੂੰ ਟਿਕਾਣੇ ਲਾ ਕੇ ਮਹਾਰਾਜਾ ਖੜਕ ਸਿੰਘ ਨੂੰ ਤਖਤੋਂ ਉਤਾਰ ਦੇਣਾ ਕੋਈ ਮੁਸ਼ਕਲ ਗੱਲ ਨਹੀਂ ਸੀ । ਮਹਾਰਾਜਾ ਸਾਹਿਬ ਨੂੰ ਨਜ਼ਰ-ਬੰਦ ਕਰ ਦਿੱਤਾ ਗਿਆ ਤੇ ਰਾਜ ਦਾ ਕੰਮ ਕਾਰ ਕੰਵਰ ਨੋ-ਨਿਹਾਲ ਸਿੰਘ ਕਰਨ ਲਗ ਪਏ। ਕੰਵਰ ਸਾਹਿਬ ਨੂੰ ਮਹਾਰਾਜਾ ਸਾਹਿਬ ਦੇ ਅਸਰ ਤੋਂ ਬਚਾਈ ਰੱਖਣ ਲਈ ਗੁਲਾਬ ਸਿੰਘ ਯਾ ਧਿਆਨ ਸਿੰਘ ਪਰਛਾਵੇਂ ਵਾਂਙ ਓਨ੍ਹਾਂ ਦੇ ਪਿੱਛੇ ਰਹਿੰਦੇ ਸਨ । ਕੰਵਰ ਸਾਹਿਬ ਇਕ ਦੋ ਵਾਰੀ ਜਦ ਭੀ ਮਹਾਰਾਜਾ ਸਾਹਿਬ ਨੂੰ ਮਿਲੇ ਤਾਂ ਡੋਗਰਿਆਂ ਦੀ ਸਿਖਲਾਵਟ ਅਨੁਸਾਰ ਬੁਰਾ ਭਲਾ ਹੀ ਬੋਲੇ । ਇਸ ਵੇਲੇ ਧਿਆਨ ਸਿੰਘ ਬਾਹਰੀ ਦਿਖਲਾਵੇ ਲਈ ਕੰਵਰ ਨੌ-ਨਿਹਾਲ ਸਿੰਘ ਨੂੰ ਨਸੀਹਤਾਂ ਕਰਨ ਲੱਗ ਪੈਂਦਾ ਸੀ । ਇਹ ਉਸ ਦੀ ਦੋ-ਰੰਗੀ ਚਾਲ ਸੀ ।

ਨਜ਼ਰ-ਬੰਦੀ ਵਿਚ ਮਹਾਰਾਜਾ ਸਾਹਿਬ ਬੀਮਾਰ ਹੋ ਗਏ । ਪਰ ਧਿਆਨ ਸਿੰਘ ਨੇ ਕੰਵਰ ਸਾਹਿਬ ਨੂੰ ਕਿਹਾ ਕਿ ਅਸਲ ਵਿਚ ਮਹਾਰਾਜਾ ਸਾਹਿਬ ਬੀਮਾਰ ਨਹੀਂ ਹਨ ਬਲਕਿ ਇਕ ਬਹਾਨਾ ਹੈ ਕਿ ਓਹ ਕਿਸੇ ਤਰ੍ਹਾਂ ਨਜ਼ਰ-ਬੰਦੀ ਵਿਚੋਂ ਨਿਕਲ ਕੇ ਅੰਗਰੇਜ਼ਾਂ ਪਾਸ ਚਲੇ ਜਾਣ । ਨਤੀਜਾ ਏਹ ਹੋਇਆ ਕਿ ਇਲਾਜ ਤਾਂ ਕੀ ਕਰਨਾ ਸੀ ਉਨ੍ਹਾਂ ਉੱਪਰ ਸਗੋਂ ਪਹਿਰਾ ਹੋਰ ਸਖ਼ਤ ਕਰ ਦਿੱਤਾ ਗਿਆ ਅਤੇ ਹਕੀਮਾਂ ਦੀ ਰਾਹੀਂ ਸੁਫ਼ੈਦ ਕਸਕਰੀ (white Lead or the Acetate of Lead) ਤੇ ਰਸ ਕਪੂਰ (Corrosive Sublimate or the native Muriate of Mercury ) ਆਦਿ ਜ਼ਹਿਰ ਥੋੜ੍ਹੀ ਥੋੜ੍ਹੀ ਦੇਣੀ ਸ਼ੁਰੂ ਕਰ ਦਿੱਤੀ । ਭਾਈ ਗੁਰਮੁਖ ਸਿੰਘ ਦਰਬਾਰੀ ਗਰੰਥੀ ਨੂੰ ਇਸ ਭੇਤ ਦਾ ਪਤਾ ਲਗ ਗਿਆ ਸੀ ਤੇ ਉਸ ਨੇ ਮਹਾਰਾਜਾ ਸਾਹਿਬ ਨੂੰ ਇਸ਼ਾਰਾ ਹੀ ਨਹੀਂ ਸੀ ਕੀਤਾ, ਬਲਕਿ ਇਨ੍ਹਾਂ ਬੇਈਮਾਨ ਗ਼ੱਦਾਰਾਂ ਨੂੰ ਲਾਹਨਤ ਫਿਟਕਾਰ ਭੀ ਬਹੁਤ ਪਾਈ। ਨੌ ਮਹੀਨੇ ਤਕ ਮਹਾਰਾਜਾ ਸਾਹਿਬ ਏਸੇ ਤਰ੍ਹਾਂ ਬੀਮਾਰੀ ਨਾਲ ਰਿੜਕੀਂਦੇ ਰਹੇ ਪਰ ਰਾਜ ਦੇ ਦਰਬਾਰੀ ਡਾਕਟਰ ਜੇ. ਮਾਰਟਿਨ ਹੌਨਿਗਬਰਗਰ ਨੂੰ ਇਕ ਵਾਰੀ ਭੀ ਨਾ ਬੁਲਾਇਆ ਗਿਆ । ਉਸ

ਨੂੰ ਤੇ ਤਾਂ ਬੁਲਾਂਦੇ ਜੇ ਇਲਾਜ ਕਰਵਾਣਾ ਹੁੰਦਾ ; ਓਥੇ ਤਾਂ ਭਾਵ ਹੀ ਕੁਝ ਹੋਰ ਸੀ। ਇਨ੍ਹਾਂ ਦਿਨਾਂ ਵਿਚ ਮਹਾਰਾਜਾ ਸਾਹਿਬ ਨੇ ਕਈ ਵਾਰੀ ਕੰਵਰ ਸਾਹਿਬ ਨੂੰ ਮਿਲਣ ਦੀ ਖਾਹਸ਼ ਪ੍ਰਗਟ ਕੀਤੀ, ਪਰ ਸਿਵਾਏ ਇਕ ਵਾਰੀ ਦੇ, ਉਹ ਭੀ ਮੌਤ ਤੋਂ ਇਕ ਦਿਨ ਪਹਿਲਾਂ ਬੇਹੋਸ਼ੀ ਦੀ ਹਾਲਤ ਵਿਚ, ਕੰਵਰ ਸਾਹਿਬ ਦਾ ਮੇਲ ਨਾ ਹੀ ਹੋਇਆ। ਆਖਿਰ ੫ ਨਵੰਬਰ ੧੯੪੦ ਨੂੰ ਜ਼ਹਿਰ ਦੇ ਅਸਰ ਨਾਲ ਮਹਾਰਾਜਾ ਖੜਕ ਸਿੰਘ ਜੀ ਸੁਰਗਵਾਸ ਹੋ ਗਏ ।

੫ ਨਵੰਬਰ ਨੂੰ ਲੌਢੇ ਵੇਲੇ ਮਹਾਰਾਜਾ ਸਾਹਿਬ ਦਾ ਸਸਕਾਰ ਸੀ ਧਿਆਨ ਸਿੰਘ ਇਸ ਦੇ ਨਾਲ ਹੀ ਕੁਝ ਹੋਰ ਭੀ ਬੰਦੋਬਸਤ ਕਰਦਾ ਫਿਰਦਾ ਸੀ । ਕੰਵਰ ਨੌ-ਨਿਹਾਲ ਸਿੰਘ ਨੂੰ ਭੀ ਉਸੇ ਦਿਨ ਹੀ ਮਰਵਾ ਦੇਣ ਦਾ ਅੰਦਰੂਨੀ ਮਤਲਬ ਏਹ ਸੀ ਕਿ ਕੰਵਰ ਸਾਹਿਬ ਦੀ ਮੌਤ ਦੂਸਰੇ ਸ਼ਾਹਜ਼ਾਦਿਆਂ ਦੇ ਮੱਥੇ ਮੜ੍ਹ ਕੇ ਯਾ ਕਿਸੇ ਹੋਰ ਬਹਾਨੇ ਉਨ੍ਹਾਂ ਨੂੰ ਖ਼ਾਲਸਾ ਫੌਜ ਦੀ ਮਦਦ ਨਾਲ ਤਤਕਾਲ ਹੀ ਟਿਕਾਣੇ ਲਗਾ ਸਕੇਗਾ ਤੇ ਬੱਸ ਫੇਰ ਹੀਰਾ ਸਿੰਘ ਲਈ ਰਾਹ ਸਾਫ ਹੋ ਜਾਊ । ਇਸ ਮਤਲਬ ਲਈ ਉਸ ਨੇ ਹਜ਼ੂਰੀ ਬਾਗ ਦੀ ਡਿਉਢੀ ਉੱਪਰ ਆਪਣੇ ਆਦਮੀ ਮੁਕੱਰਰ ਕਰ ਦਿੱਤੇ ਕਿ ਜਿਸ ਵੇਲੇ ਕੰਵਰ ਸਾਹਿਬ ਹੇਠੋਂ ਦੀ ਗੁਜ਼ਰਣ ਤਾਂ ਡਿਉਢੀ ਦੀ ਛੱਤ ਉਨ੍ਹਾਂ ਪਰ ਗਿਰਾ ਦਿੱਤੀ ਜਾਵੇ । ਇਸ ਬਾਬਤ ਸਾਰਾ ਪੂਰਾ ਪੂਰਾ ਇੰਤਜ਼ਾਮ ਭੀ ਪਹਿਲਾਂ ਹੀ ਕਰ ਛੱਡਿਆ ।

ਮਹਾਰਾਜਾ ਖੜਕ ਸਿੰਘ ਦੇ ਨਾਲ ਹੀ ਮਹਾਰਾਣੀ ਤੋਂ ਬਿਨਾਂ ਦੂਸਰੀਆਂ ਰਾਣੀਆਂ, ਤੇ ਖ਼ਾਸ ਕਰਕੇ ਸਰਦਾਰ ਮੰਗਲ ਸਿੰਘ ਦੀ ਭੈਣ ਨੂੰ ਧਿਆਨ ਸਿੰਘ ਵਲੋਂ ਜ਼ੋਰ ਨਾਲ ਮਜਬੂਰ ਕਰ ਕੇ ਸਤੀ ਕੀਤਾ ਗਿਆ ।

ਚਿਖਾ ਨੂੰ ਲੰਬੂ ਲਾਉਣ ਤੋਂ ਥੋੜ੍ਹੀ ਦੇਰ ਹੀ ਪਿੱਛੋਂ ਧਿਆਨ ਸਿੰਘ ਨੇ ਕਰਨਲ ਗਾਰਡਨਰ ਨੂੰ ਆਪਣੇ ਤੋਪਖਾਨੇ ਦੇ ਚਾਲੀ ਕੁ ਆਦਮੀ ਮਮੂਲੀ ਫਟੀਕ ਦੀ ਵਰਦੀ ਵਿਚ ਲਿਆ ਕੇ ਤਿਆਰ ਰੱਖਣ ਲਈ ਭੇਜਿਆ ਤੇ ਆਪਣੇ ਸਾਥੀਆਂ ਨਾਲ ਕੰਨਾਂ ਵਿਚ ਕੁਝ ਸਲਾਹਾਂ ਕਰਨ ਲੱਗ ਪਿਆ । ਮਲੂਮ ਹੁੰਦਾ ਹੈ ਕਿ ਕੰਵਰ ਸਾਹਿਬ ਨੂੰ ਏਸ ਘੁਸਰ-ਮੁਸਰ ਤੇ ਦੌੜ ਭੱਜ ਤੋਂ ਕੁਝ ਸ਼ਕ ਜਿਹਾ ਪੈ ਗਿਆ, ਕਿਉਂਕਿ ਉਹ ਸਸਕਾਰ ਨੂੰ ਅਧੂਰਾ ਹੀ ਛਡ ਕੇ ਤਲਾਉ ਵਲ ਅਸ਼ਨਾਨ ਕਰਨ ਲਈ ਤੁਰ ਪਏ । ਭਾਵੇਂ ਧਿਆਨ ਸਿੰਘ ਨੇ ਰੋਕਣਾ ਭੀ ਚਾਹਿਆ, ਪਰ ਉਹ ਨਾ ਮੰਨੇ । ਜਦ ਮੁੜਦੇ ਹੋਏ ਆਏ ਤਾਂ ਉਨ੍ਹਾਂ ਨੇ ਮੀਆਂ ਊਧਮ ਸਿੰਘ ਦਾ ਹੱਥ ਫੜ ਕੇ ਉਸ ਨੂੰ ਭੀ ਨਾਲ ਹੀ ਲੈ ਲਿਆ । ਇਹ ਦੋਵੇਂ ਡਿਉਢੀ ਵਿਚ ਦੀ ਗੁਜ਼ਰੇ ਹੀ ਸਨ ਕਿ ਛੱਤ ਉਨ੍ਹਾਂ ਉੱਪਰ ਗਿਰ ਗਈ । ਮੀਆਂ ਊਧਮ ਸਿੰਘ ਤਾਂ ਉਥੇ ਹੀ ਚਿੱਤ ਹੋ ਗਿਆ, ਪਰ ਕੰਵਰ ਸਾਹਿਬ ਨੂੰ ਥੋੜ੍ਹੀ ਹੀ ਚੋਟ ਲੱਗੀ ਪਰ ਉਹ ਡਿਗ ਪਏ ਸਨ । ਉਹ ਉੱਠਣ ਹੀ ਲੱਗੇ ਸਨ ਕਿ ਧਿਆਨ ਸਿੰਘ ਕੰਵਰ ਸਾਹਿਬ ਨੂੰ ਚਾਰ ਪੰਜ

ਡੋਲੀ-ਬਹਿਰਿਆਂ ਦੀ ਮਦਦ ਨਾਲ ਪਾਲਕੀ ਵਿਚ ਪਾਕੇ ਕਿਲ੍ਹੇ ਵਿਚ ਲੈ ਗਿਆ (ਮਾਲੂਮ ਹੁੰਦਾ ਹੈ ਕਿ ਡੋਲੀ ਬਹਿਰੇ ਤੇ ਪਾਲਕੀ ਉਥੇ ਅੱਗੇ ਹੀ ਮੌਜੂਦ ਰੱਖੇ ਹੋਏ ਸਨ ) ਤੇ ਸਭ ਦਰਵਾਜ਼ੇ ਬੰਦ ਕਰ ਲਏ । ਸਰਦਾਰ ਲਹਿਣਾ ਸਿੰਘ ਮਜੀਠੀਆ ਪਾਲਕੀ ਦੇ ਪਿੱਛੇ ਜਾਣਾ ਚਾਹੁੰਦਾ ਸੀ, ਪਰ ਧਿਆਨ ਸਿੰਘ ਨੇ ਉਸ ਨੂੰ ਧੱਕੇ ਦੇ ਕੇ ਪਿੱਛੇ ਕਰ ਦਿੱਤਾ । ਜਿਸ ਵੇਲੇ ਕਰਨਲ ਗਾਰਡਨਰ ਦੇ ਆਦਮੀ ਪੁਜੇ ਤਾਂ ਕਾਰਾ ਵਰਤ ਚੁੱਕਿਆ ਸੀ । ਧਿਆਨ ਸਿੰਘ ਨੇ ਗਾਰਡਨਰ ਨੂੰ ਕਿਹਾ ਕਿ ਇਨ੍ਹਾਂ ਦੀ ਲੋੜ ਨਹੀਂ ਰਹੀ, ਹੁਣ ਇਨ੍ਹਾਂ ਨੂੰ ਵਾਪਸ ਕਰ ਦਿਉ । ਧਿਆਨ ਸਿੰਘ ਦੇ ਇਕ ਦੋ ਸਾਥੀਆਂ ਤੋਂ ਬਿਨਾਂ ਕਿਸੇ ਨੂੰ ਭੀ ਅੰਦਰ ਜਾਣ ਦੀ ਆਗਿਆ ਨਹੀਂ ਸੀ । ਏਥੋਂ ਤੱਕ ਕਿ ਕੰਵਰ ਸਾਹਿਬ ਦੀ ਮਾਤਾ ਮਹਾਰਾਣੀ ਚੰਦ ਕੌਰ ਭੀ ਆਪਣੇ ਦੋਹਾਂ ਹੱਥਾਂ ਨਾਲ ਕਿਲ੍ਹੇ ਦੇ ਦਰਵਾਜ਼ੇ ਕੁਟ ਕੁਟ ਕੇ ਥਕ ਗਈ, ਪਰ ਕਿਸੇ ਨੇ ਦਰਵਾਜ਼ਾ ਨਾ ਖੋਲ੍ਹਿਆ । ਕੰਵਰ ਸਾਹਿਬ ਦੇ ਪਾਸ ਜਾਣਾ ਤਾਂ ਇਕ ਪਾਸੇ ਰਿਹਾ, ਕਿਲ੍ਹੇ ਦੇ ਭੀ ਅੰਦਰ ਜਾਣ ਦਾ ਹੁਕਮ ਨਹੀਂ ਸੀ । ਕੰਵਰ ਸਾਹਿਬ ਨੂੰ ਅੰਦਰ ਲੈਜਾ ਕੇ ਧਿਆਨ ਸਿੰਘ ਤੇ ਉਸਦੇ ਸਾਥੀਆਂ ਨੇ ਉਨ੍ਹਾਂ ਦੀ ਖੋਪਰੀ ਤੋੜ ਦਿੱਤੀ ਤੇ ਉਨ੍ਹਾਂ ਨੂੰ ਮੁਰਦੇ ਬਰਾਬਰ ਕਰ ਦਿੱਤਾ । ਕਿਉਂਕਿ ਜਿਸ ਵੇਲੇ ਡਿਉਢੀ ਵਿਚੋਂ ਉਠਾ ਕੇ ਕੰਵਰ ਸਾਹਿਬ ਨੂੰ ਪਾਲਕੀ ਵਿਚ ਪਾਇਆ ਤੇ ਕਿਲ੍ਹੇ ਵਿਚ ਲਿਆਂਦਾ ਸੀ ਤਾਂ ਉਨ੍ਹਾਂ ਦੇ ਸਿਰ ਹੇਠਾਂ ਰਖੇ ਹੋਏ ਕਪੜੇ ਪਰ ਸਿਰਫ਼ ਰੁਪਏ ਜਿਤਨਾ ਖ਼ੂਨ ਦਾ ਮਾਮੂਲੀ ਦਾਗ ਸੀ। ਪਰ ਜਿਸ ਵੇਲੇ ਥੋੜ੍ਹੀ ਦੇਰ ਪਿਛੋਂ ਡਾਕਟਰ ਹੌਨਿਗਬਰਗਰ ਨੇ ਕੰਵਰ ਸਾਹਿਬ ਨੂੰ ਦੇਖਿਆ ਤਾਂ ਉਨ੍ਹਾਂ ਦਾ ਸਿਰ ਬਹੁਤ ਬੁਰੀ ਤਰ੍ਹਾਂ ਫਟਿਆ ਹੋਇਆ ਸੀ ਤੇ ਬਿਸਤਰੇ ਦੇ ਕੱਪੜੇ ਲਹੂ ਨਾਲ ਭਰੇ ਹੋਏ ਸਨ ਤੇ ਲਹੂ ਦੀਆਂ ਧਾਰਾ ਵਗੀਆਂ ਹੋਈਆਂ ਸਨ ।

ਜਿਸ ਵੇਲੇ ਗੁਪਤ ਕਾਰਵਾਈ ਹੋ ਚੁਕੀ, ਤਾਂ ਲੋਕ ਦਿਖਾਵੇ ਲਈ ਡਾਕਟਰ ਹੌਨਿਗਬਰਗਰ ਨੂੰ ਬੁਲਾਇਆ ਗਿਆ । ਓਹ ਕੀ ਦੇਖਦਾ ਹੈ ਕਿ ਕੰਵਰ ਸਾਹਿਬ ਇਕ ਤੰਬੂ ਵਿਚ ਲਹੂ-ਲੁਹਾਣ ਬੇ-ਹੋਸ਼ ਪਏ ਹਨ; ਸਿਰ ਬਹੁਤ ਹੀ ਬੁਰੀ ਤਰ੍ਹਾਂ ਟੁੱਟਿਆ ਹੋਇਆ ਹੈ । ਬਿਸਤਰੇ ਦੇ ਕੱਪੜਿਆਂ ਪਰ ਖ਼ੂਨ ਦੀਆਂ ਧਾਰਾਂ ਚਲੀਆਂ ਹੋਈਆਂ ਹਨ ਤੇ ਉਨ੍ਹਾਂ ਦੇ ਬਚਣ ਦੀ ਕੋਈ ਆਸ ਨਹੀਂ । ਧਿਆਨ ਸਿੰਘ ਨੇ ਡਾਕਟਰ ਹੌਨਿਗਬਰਗਰ ਨੂੰ ਪੱਕੀ ਤਰ੍ਹਾਂ ਤਾਕੀਦ ਕੀਤੀ ਕਿ ਇਸ ਬਾਬਤ ਕਿਸੇ ਨਾਲ ਵੀ ਕੋਈ ਗੱਲ ਨਾ ਕਰੇ । ਡਾਕਟਰ ਹੌਨਿਗਬਰਗਰ ਕੰਵਰ ਸਾਹਿਬ ਦਾ ਇਹ ਹਾਲ ਦੇਖਕੇ ਨਿਰਾਸ ਹੋਕੇ ਤੰਬੂ ਤੋਂ ਬਾਹਰ ਨਿਕਲ ਆਇਆ । ਧਿਆਨ ਸਿੰਘ ਫਿਰ ਤੰਬੂ ਦੇ ਅੰਦਰ ਗਿਆ ਤੇ ਬਾਹਰ ਲੋਕਾਂ ਨੂੰ ਸੁਣਾਉਣ ਲਈ ਡਾਕਟਰ ਸਾਹਿਬ ਨੂੰ ਉੱਚੀ ਆਵਾਜ਼ ਦੇਕੇ ਪੁੱਛਣ ਲੱਗਾ "ਕੰਵਰ ਸਾਹਿਬ ਕੁਝ ਤਰੀ ਮੰਗਦੇ ਹਨ, ਕੀ ਅਸੀਂ ਉਨ੍ਹਾਂ ਨੂੰ ਦੇ ਦੇਵੀਏ ? " ਡਾਕਟਰ ਹੌਨਿਗਬਰਗਰ ਨੇ ਜਵਾਬ ਦਿੱਤਾ "ਹਾਂ ਜ਼ਰੂਰ ! ਹੁਣ ਉਨ੍ਹਾਂ ਨੂੰ ਤਰੀ ਦੀ ਜ਼ਰੂਰ ਹੀ ਲੋੜ ਹੈ !

ਜਿਸ ਵੇਲੇ ਦਰਵਾਜ਼ਾ ਖੋਲ੍ਹਿਆ ਗਿਆ ਅਤੇ ਸੰਧਾਵਾਲੀਏ ਸਰਦਾਰ ਅੰਦਰ ਗਏ ਤਾਂ ਕੰਵਰ ਸਾਹਿਬ ਮਰ ਚੁੱਕੇ ਹੋਏ ਹਨ ।

ਕੰਵਰ ਨੌ-ਨਿਹਾਲ ਸਿੰਘ ਦੀ ਮੌਤ ਦੇ ਪਿੱਛੋਂ ਇਸ ਸੰਬੰਧੀ ਸਭ ਗੁਪਤ ਕਾਰਵਾਈਆਂ ਦਾ ਉੱਕਾ ਹੀ ਖੁਰਾ-ਖੋਜ ਮਿਟਾ ਦੇਣ ਲਈ ਸਭ ਪੂਰੇ ਪੂਰੇ ਯਤਨ ਕੀਤੇ, ਇਥੋਂ ਤੱਕ ਕਿ ਉਨ੍ਹਾਂ ਪੰਜਾਂ ਡੋਲੀ-ਬਹਿਰੇ ਭੱਈਆਂ-ਇਹ ਗਾਰਡਨਰ ਦੇ ਤੋਪਖਾਨੇ ਦੇ ਸਪਾਹੀ ਸਨ — ਵਿਚੋਂ ਦੋ ਨੂੰ, ਜਿਨ੍ਹਾਂ ਦੇ ਸਾਹਮਣੇ ਤੇ ਮਦਦ ਨਾਲ ਏਹ ਭੈੜਾ ਕੰਮ ਕੀਤਾ ਸੀ, ਖੁਫ਼ੀਆ ਢੰਗ ਨਾਲ ਮਰਵਾ ਦਿੱਤਾ ਗਿਆ । ਦੋ ਵਿਚਾਰੇ ਮੌਤ ਦੇ ਡਰ ਤੋਂ ਆਪਣੇ ਵਤਨ ਹਿੰਦੁਸਤਾਨ ਨੂੰ ਭੱਜ ਗਏ ਤੇ ਪੰਜਵੇ. ਦਾ ਕੁਝ ਪਤਾ ਹੀ ਨਹੀਂ ਲੱਗਾ । ਉਹ ਭੀ ਕਿਸੇ ਦੀ ਗੋਲੀ ਦਾ ਨਿਸ਼ਾਨਾ ਬਣ ਗਿਆ ਹੋਵੇਗਾ ।

ਤਿੰਨ ਦਿਨ ਤਕ ਕੰਵਰ ਸਾਹਿਬ ਦੀ ਮੌਤ ਦੀ ਖਬਰ ਖੁਫ਼ੀਆ ਰੱਖੀ ਗਈ ।

# ਭਰੋਵਾਲ ਦੇ ਅਹਿਦਨਾਮੇ ਉੱਤੇ ਨਵਾਂ ਚਾਨਣ

ਲਾਹੌਰ ਦਰਬਾਰ ਅਤੇ ਸਰਕਾਰ ਅੰਗਰੇਜ਼ੀ ਵਿਚਕਾਰ ਹੋਏ ੧੧ ਮਾਰਚ ਸੰਨ ੧੮੪੬ ਦੇ ਅਹਿਦਨਾਮੇ ਦੇ ਨਾਲ ਵਾਧੂ ਸ਼ਰਤਾਂ ਦੀ ਪਹਿਲੀ ਸ਼ਰਤ ਵਿੱਚ ਫੈਸਲਾ ਹੋਇਆ ਸੀ ਕਿ "ਸਰਦਾਰ ਅੰਗਰੇਜ਼ੀ ਸੰਨ ੧੮੪੬ ਦੇ ਆਖੀਰ ਤੱਕ ਅਹਿਦਨਾਮਾ ਲਾਹੌਰ ਦੀ ਛੇਵੀਂ ਸ਼ਰਤ ਅਨੁਸਾਰ ਸਿਖ ਫੌਜ ਦੀ ਨਵੀਂ ਬਣਤਰ ਦੇ ਦਿਨੀਂ ਮਹਾਰਾਜਾ (ਦਲੀਪ ਸਿੰਘ) ਅਤੇ ਸ਼ਹਿਰ ਲਾਹੌਰ ਦੀ ਹਫਾਜ਼ਤ ਲਈ ਇਤਨੀ ਫੌਜ ਛੱਡੇਗੀ ਜਿਤਨੀ ਕਿ ਗਵਰਨਰ ਜਨਰਲ ਇਨ੍ਹਾਂ ਮਤਲਬਾਂ ਲਈ ਜ਼ਰੂਰੀ ਸਮਝੇਗਾ; ਅਤੇ ਜੇ ਦਰਬਾਰ ਦੀ ਰਾਏ ਵਿੱਚ ਇਸ ਅਰਸੇ ਤੋਂ ਪਹਿਲਾਂ ਪਹਿਲਾਂ ਹੀ ਇਹ ਮਤਲਬ ਹੱਲ ਹੋ ਗਿਆ ਤਾਂ ਇਹ ਫੌਜ ਸਾਲ ਮੁੱਕਣ ਤੋਂ ਪਹਿਲਾਂ ਹੀ ਕਿਸੇ ਸੁਖਾਲੇ ਮੌਕੇ ਹਟਾ ਲਈ ਜਾਏਗੀ; ਪਰ ਇਹ ਫੌਜ ਮੌਜੂਦਾ ਸਾਲ ਦੇ ਅੰਤਿ ਤੋਂ ਬਾਅਦ ਲਾਹੌਰ ਵਿਚ ਨਹੀਂ ਠਹਿਰਾਈ ਜਾਏਗੀ ।" ਜਿਉਂ ਜਿਉਂ ਸੰਨ ੧੮੪੬ ਮੁੱਕਣ ਦੇ ਲਾਗੇ ਆਉਂਦਾ ਗਿਆ ਲਾਹੌਰ ਦਰਬਾਰ ਨੇ ਉਪਰਲੇ ਅਹਿਦਨਾਮੇ ਦੀ ਸ਼ਰਤ ਅਨੁਸਾਰ ਅੰਗਰੇਜ਼ੀ ਫ਼ੌਜਾਂ ਹਟਾਏ ਜਾਣ ਪਿੱਛੋਂ ਪੰਜਾਬ ਦੇ ਨਵੇਂ ਰਾਜ ਪ੍ਰਬੰਧ ਲਈ ਇੰਤਜ਼ਾਮ ਕਰਨੇ ਸ਼ੁਰੂ ਕਰ ਦਿੱਤੇ । ਦੂਸਰੇ ਪਾਸੇ ਸਰ ਹੈਨਰੀ ਹਾਰਡਿੰਗ ਪੰਜਾਬ ਉੱਤੇ ਅੰਗਰੇਜ਼ੀ ਕਾਬੂ ਹੋਰ ਕਰੜਾ ਕਰਨ ਅਤੇ ਅੰਗ੍ਰੇਜ਼ੀ ਫ਼ੌਜਾਂ ਉੱਥੇ ਰੱਖੀ ਰੱਖਣ ਦੀ ਇੱਛਾ ਲਾਈ ਬੈਠਾ ਸੀ । ਰਾਜ-ਮਾਤਾ ਮਹਾਰਾਣੀ ਜਿੰਦ ਕੌਰ ਭੀ, ਜੋ ਆਪਣੇ ਨਾਬਾਲਗ਼ ਪੁੱਤਰ ਮਹਾਰਾਜਾ ਦਲੀਪ ਸਿੰਘ ਦੀ ਰਾਜ-ਪ੍ਰਬੰਧਕ ਸੀ, ਚਾਹੁੰਦੀ ਸੀ ਕਿ ੧੧ ਮਾਰਚ ਸੰਨ ੧੮੪੬ ਦੇ ਅਹਿਦਨਾਮੇ ਦੀ ਸ਼ਰਤ ਨੰਬਰ ੯ ਅਨੁਸਾਰ ਅੰਗਰੇਜ਼ੀ ਫ਼ੌਜ ਉਤਨੀ ਦੇਰ ਤੱਕ ਲਾਹੌਰ ਟਿਕੀ ਰਹੇ ਜਿਤਨੀ ਦੇਰ ਕਿ ੯ ਮਾਰਚ ਦੀ ਸ਼ਰਤ ਨੰਬਰ ੧੫ ਅਨੁਸਾਰ "ਸਰਕਾਰ ਅੰਗਰੇਜ਼ੀ ਲਾਹੌਰ ਰਾਜ ਦੇ ਅੰਦਰੂਨੀ ਪ੍ਰਬੰਧ ਵਿਚ ਕਿਸੀ ਪ੍ਰਕਾਰ ਦਾ ਦਖਲ ਨਹੀਂ ਦੇਵੇਗੀ— ਪ੍ਰੰਤੂ ਜਿਨ੍ਹਾਂ ਮਾਮਲਿਆਂ ਵਿੱਚ ਸਰਕਾਰ ਅੰਗਰੇਜ਼ੀ ਦੀ ਸਲਾਹ ਮੰਗੀ ਜਾਏਗੀ ਗਵਰਨਰ-ਜਨਰਲ ਲਾਹੌਰ ਸਰਕਾਰ ਦੇ ਭਲੇ ਲਈ ਸਲਾਹ ਦੇ ਕੇ ਸਹਾਇਤਾ ਕਰੇਗਾ ।" ੧੭ ਦਸੰਬਰ ੧੮੪੬ ਦੀ ਰਿਪੋਰਟ ਵਿੱਚ ਹੈਨਰੀ ਲਾਰੈਂਸ ਦਸਦਾ ਹੈ ਕਿ "ਪਿਛਲਿਆਂ ਚੰਦ ਮਹੀਨਿਆਂ ਵਿਚ ਸਾਡੇ ਠਹਿਰੇ ਰਹਿਣ ਲਈ ਮਹਾਰਾਣੀ ਤੋਂ ਜ਼ਿਆਦਾ ਹੋਰ ਕਿਸੇ ਨੇ ਇੱਛਾ ਪ੍ਰਗਟ ਨਹੀਂ ਕੀਤੀ । ਅਤੇ ਰਾਜਾ ਲਾਲ ਸਿੰਘ ਨੂੰ ਵਜ਼ੀਰੀ ਤੋਂ ਲਾਹੇ ਜਾਣ ਦੇ ਦਿਨ (੪ ਦਸੰਬਰ ਸੰਨ ੧੮੪੬) ਤੋਂ ਅਗਲੇ ਭਲਕ ਜਦ ਕਿ ਉਸ ਨੂੰ ਬਹੁਤ ਅਫ਼ਸੋਸ ਲੱਗਾ ਹੋਇਆ ਸੀ ਜਦ ਮੈਂ ਮਹਾਰਾਣੀ ਪਾਸ ਗਿਆ ਤਦ ਉਸ ਨੇ ਮੈਨੂੰ ਆਖਿਆ ਸੀ ਕਿ ਜਦ ਅਸੀਂ ਪੰਜਾਬੋਂ ਚਲੇ ਗਏ ਤਾਂ ਉਹ ਭੀ ਛੱਡ ਜਾਏਗੀ।"

ਪਰ ਮਾਲੂਮ ਹੁੰਦਾ ਹੈ ਮਹਾਰਾਣੀ ਨੂੰ ਹੈਨਰੀ ਹਾਰਡਿੰਗ ਦੀ ਨੀਯਤ ਸੰਬੰਧੀ ਛੇਤੀ ਹੀ ਚਾਨਣਾ ਹੋ ਗਿਆ ਜੋ ਅੰਦਰਲੇ ਤੇ ਬਾਹਰਲੇ ਪ੍ਰਬੰਧ ਦੀਆਂ ਸਾਰੀਆਂ ਗੱਲਾਂ ਵਿੱਚ ਅੰਗਰੇਜ਼ੀ ਰੈਜ਼ੀਡੈਂਟ ਨੂੰ ਪੂਰੀ ਪੂਰੀ ਖੁੱਲ੍ਹੀ ਤਾਕਤ ਦੇਣਾ ਚਾਹੁੰਦਾ ਸੀ। ਇਸਦਾ ਅਮਲੀ ਨੁਕਤਾ ਨਿਗਾਹ ਤੋਂ ਸਾਫ਼ ਮਤਲਬ ਲਾਹੌਰ ਦਰਬਾਰ, ਰਾਜ-ਮਾਤਾ ਅਤੇ ਮਹਾਰਾਜੇ ਨੂੰ ਨਿਹੱਥਲ ਕਰ ਦੇਣਾ ਅਤੇ ਸਿੱਖ ਰਾਜ ਦਾ ਅੰਤ ਸੀ। ਏਸੇ ਲਈ ਹੀ ਮਹਾਰਾਣੀ ਤੇ ਦਰਬਾਰ ਦੇ ਸਰਦਾਰਾਂ ਦੇ ਰਵੱਈਏ ਵਿੱਚ ਇੱਕ ਬੜੀ ਭਾਰੀ ਤਬਦੀਲੀ ਆ ਗਈ। ਅੰਗਰੇਜ਼ਾਂ ਦੇ ਹੱਥਾਂ ਵਿੱਚ ਬਾਹਰਲੀਆਂ ਤੇ ਅੰਦਰਲੀਆਂ ਗੱਲਾਂ ਦਾ ਸਾਰਾ ਅਖਤਿਆਰ ਦੇਕੇ ਅੰਗਰੇਜ਼ੀ ਫ਼ੌਜ ਦੇ ਲਾਹੌਰ ਟਿਕੇ ਰਹਿਣ ਦਾ ਜੋ ਮੁੱਲ ਉਨ੍ਹਾਂ ਨੂੰ ਦੇਣਾ ਪੈ ਰਿਹਾ ਸੀ ਉਸ ਬਹੁਤ ਭਿਆਨਕ ਸੀ। ਰਾਜਸੀ ਅੱਖਾਂ ਵਿਚ ਇਸ ਦਾ ਅਰਥ ਪੰਜਾਬ ਦੇ ਸੁਤੰਤਰ ਰਾਜ ਨੂੰ ਹਿੰਦੁਸਤਾਨ ਦੀ ਅੰਗ੍ਰੇਜ਼ੀ ਹਕੂਮਤ ਦਾ ਇਕ ਸੂਬਾ ਬਣਾ ਦੇਣਾ ਸੀ। ਇਸ ਗੱਲ ਨੇ ਮਹਾਰਾਣੀ ਦੇ ਦਿਲੀ ਰੁਖ ਨੂੰ ਹੋਰ ਤੇਜ਼ੀ ਨਾਲ ਪੱਕਾ ਕਰ ਦਿੱਤਾ। ਹੈਨਰੀ ਲਾਰੈਂਸ ੧੭ ਦਸੰਬਰ ੧੮੪੬ ਦੀ ਚਿੱਠੀ ਵਿਚ ਸਰਕਾਰ ਨੂੰ ਲਿਖਦਾ ਹੈ ਕਿ "ਪਿਛਲੇ ਇਕ ਦੋ ਦਿਨਾਂ ਤੋਂ ਰਾਣੀ ਆਪਣਾ ਸਾਰੇ ਦਾ ਸਾਰਾ ਤਾਣ ਛੋਟੇ ਤੇ ਵੱਡੇ ਸਰਦਾਰਾਂ ਨੂੰ ਆਪਣੇ ਨਾਲ ਮਿਲਾ ਕੇ ਰਾਜ ਦੀ ਸੁਤੰਤਰਤਾ ਦੀ ਇਕ ਸਕੀਮ ਵਿਚ ਸੰਗਠਤ ਕਰਨ ਵਿਚ ਲਾ ਰਹੀ ਹੈ, ਜਿਸ ਨਾਲ ਕਿ ਉਹ ਖੁਦ ਰਾਜ ਦੀ ਮੋਹਰੀ ਹੋਵੇਗੀ। ਇਸ ਵਿਚ ਉਸ ਦਾ ਵੱਡਾ ਸਲਾਹਕਾਰ ਅੰਗ੍ਰੇਜ਼ਾਂ ਦਾ ਸਦਾ ਦਾ ਵਿਰੋਧੀ ਰਾਜਾ ਦੀਨਾਂ ਨਾਥ ਹੈ ਜੋ ਸਾਡੇ ਹੁਣ ਨੌਜਵਾਨ ਮਹਾਰਾਜੇ ਅਤੇ ਸ਼ਾਹੀ ਖ਼ਜ਼ਾਨੇ ਦੇ ਗਾਰਡੀਅਨ ਬਣ ਜਾਣ ਦੇ ਖ਼ਿਆਲ ਤੋਂ ਡਰ ਗਿਆ ਜਾਪਦਾ ਹੈ।"

ਜਿਵੇਂ ਗਵਰਨਰ-ਜਨਰਲ ਹੈਨਰੀ ਹਾਰਡਿੰਗ ਦੀਆਂ ਲਾਹੌਰ ਵਿਚ ਅੰਗ੍ਰੇਜ਼ੀ ਰੈਜ਼ੀਡੈਂਟ ਫ਼੍ਰੈਡਰਿੱਕ ਕਰੀ ਦੇ ਨਾਂ ਲਿਖੀਆਂ ਪ੍ਰਾਈਵੇਟ ਚਿੱਠੀਆਂ ਤੋਂ ਪਤਾ ਲਗਦਾ ਹੈ, ਹੈਨਰੀ ਹਾਰਡਿੰਗ ਨੇ ਇਹ ਗੱਲ ਪੱਕੀ ਤਰ੍ਹਾਂ ਜਾਣ ਲਈ ਹੋਈ ਸੀ ਕਿ ਉਹ ਸਾਰੀ ਤੇ ਪੂਰੀ ਪੂਰੀ ਤਾਕਤ ਆਪਣੇ ਹੱਥ ਵਿਚ ਲੈ ਕੇ ਲਾਹੌਰ ਵਿਚ ਰੱਖੇ ਜਾਣ ਵਾਲੇ ਨਵੇਂ ਰੈਜ਼ੀਡੈਂਟ ਨੂੰ ਹਿੰਦੁਸਤਾਨ ਦੀ ਅੰਗ੍ਰੇਜ਼ੀ ਸਰਕਾਰ ਦੇ ਇਕ ਸੂਬੇ ਦੇ ਗਵਰਨਰ ਦੇ ਤੁੱਲ ਬਣਾ ਦੇਵੇਗਾ। ਰਾਜਾ ਲਾਲ ਸਿੰਘ ਦੇ ਮੁਕੱਦਮੇ ਦੇ ਸੰਬੰਧ ਵਿਚ ਸਰ ਹੈਨਰੀ ਹਾਰਡਿੰਗ ਨੇ ਭਰੋਵਾਲ ਦੇ ਮੁਕਾਮ ਤੋਂ ੧੦ ਦਸੰਬਰ ੧੮੪੬ ਨੂੰ ਫ੍ਰੈਡਰਿੱਕ ਕਰੀ ਨੂੰ ਲਾਹੌਰ ਲਿਖਿਆ, "ਮੈਨੂੰ ਇਸ ਗੱਲ ਬਾਬਤ ਕੋਈ ਭੀ ਸ਼ੱਕ ਨਹੀਂ, ਤੂੰ ਹੀ ਇਕ ਸਭ ਤੋਂ ਜ਼ਿਆਦਾ ਇਸ ਲਾਇਕ ਹੈ ਕਿ ਪੰਜਾਬ ਦੀਆਂ ਮੌਜੂਦਾ ਮੁਸ਼ਕਲਾਂ ਵਿਚ ਉੱਥੇ ਦੇ ਅੰਗ੍ਰੇਜ਼ੀ ਪ੍ਰਬੰਧ ਨੂੰ ਕਾਮਯਾਬ ਬਣਾ ਸਕੇ। ਅਤੇ ਇਸ ਹਾਲਤ ਵਿਚ ਮੈ ਤੈਨੂੰ ਲੈਫਟੈਂਨੈਂਟ-ਗਵਰਨਰ ਦੇ ਬਰਾਬਰ ਦੀ ਪੋਜ਼ੀਸ਼ਨ ਤੇ ਰੱਖਣਾ ਚਾਹੁੰਦਾ ਹਾਂ।"

ਕਰੀ ਨੇ ਹਾਰਡਿੰਗ ਨੂੰ ਰੀਪੋਰਟ ਕੀਤੀ ਕਿ ਲਾਹੌਰ ਦਰਬਾਰ ਦੇ ਸਰਦਾਰ ਸਰਕਾਰ ਅੰਗ੍ਰੇਜ਼ੀ ਵੱਲੋਂ ਪੰਜਾਬ ਲਈ ਸੋਚੇ ਗਏ ਨਵੇਂ ਪ੍ਰਬੰਧ ਨੂੰ ਪ੍ਰਵਾਣ ਕਰਨ ਉੱਤੇ ਰਾਜ਼ੀ ਨਹੀਂ ਹਨ । ਸਰ ਹੈਨਰੀ ਹਾਰਡਿੰਗ ਭੀ ਲਾਹੌਰ ਦਰਬਾਰ ਦੇ ਸਰਦਾਰਾਂ ਵੱਲੋਂ ਇਸ ਪ੍ਰਬੰਧ ਨੂੰ ਮੰਨਣ ਉੱਤੇ ਰਾਜ਼ੀ ਨਾ ਹੋਣ ਦੀ ਗੱਲ ਤੋਂ ਜਾਣੂ ਹੋਣਾ ਪ੍ਰਵਾਣ ਕਰਦਾ ਹੋਇਆ ੧੦ ਦਸੰਬਰ ਨੂੰ ਲਿਖਦਾ ਹੈ, "ਦਰਬਾਰ ਤੇ ਸਰਦਾਰਾਂ ਦੀ ਨਾਂਹ ਬਿਲਕੁਲ ਕੁਦਰਤੀ ਹੈ।" ਇਹ ਗੱਲ ਹੈਨਰੀ ਹਾਰਡਿੰਗ ਵਾਸਤੇ ੧੧ ਮਾਰਚ ੧੮੪੬ ਦੇ ਅਹਿਦਨਾਮੇ ਦੀ ਪਹਿਲੀ ਸ਼ਰਤ ਅਨੁਸਾਰ ਪੰਜਾਬ ਵਿਚੋਂ ਅੰਗ੍ਰੇਜ਼ੀ ਫ਼ੌਜ ਕੱਢ ਲੈਣ ਲਈ ਕਾਫ਼ੀ ਹੋਣੀ ਚਾਹੀਦੀ ਸੀ । ਅਹਿਦਨਾਮੇ ਵਿਚ ਸਾਫ਼ ਲਿਖਿਆ ਹੋਇਆ ਸੀ ਕਿ ਜੇ ਲਾਹੌਰ ਦਰਬਾਰ ਦੀ ਰਾਏ ਵਿਚ ਫ਼ੌਜ ਰੱਖਣ ਦਾ ਮਤਲਬ ਪੂਰਾ ਹੋ ਗਿਆ ਹੋਇਆ ਤਾਂ ਸਾਲ ਤੋਂ ਪਹਿਲਾਂ ਪਹਿਲਾਂ ਹੀ ਕਿਸੇ ਸੁਖਾਲੇ ਸਮੇਂ ਫ਼ੌਜ ਹਟਾ ਲਈ ਜਾਏਗੀ ਅਤੇ ਇਹ ਫ਼ੌਜ ਮੌਜੂਦਾ ਸਾਲ ਦੇ ਅੰਤ ਤੋਂ ਬਾਅਦ ਲਾਹੌਰ ਵਿਚ ਨਹੀਂ ਠਹਿਰਾਈ ਜਾਏਗੀ। ਹੁਣ ਦਰਬਾਰ ਦੀ ਰਾਏ ਅੰਗ੍ਰੇਜ਼ਾਂ ਵਲੋਂ ਸੋਚੇ ਗਏ ਨਵੇਂ ਰਾਜ-ਪ੍ਰਬੰਧ ਸੰਬੰਧੀ ਦਿਲੀ ਰਜ਼ਾਮੰਦੀ ਦੇ ਹੱਕ ਵਿਚ ਨਹੀਂ ਸੀ ਅਤੇ ੧੮੪੬ ਭੀ ਮੁੱਕਣ ਤੇ ਆ ਰਿਹਾ ਸੀ । ਇਸ ਵੇਲੇ ਸਰਦਾਰਾਂ ਦੀ ਹਮਦਰਦੀ ਹਾਸਲ ਕਰਨ ਦੇ ਯਤਨ ਕਰਨਾ ਅਤੇ ਉਨ੍ਹਾਂ ਨੂੰ ਪੰਜਾਬ ਦੀ ਆਜ਼ਾਦ ਹਕੂਮਤ ਬਨੌਣ ਦੀ ਸਕੀਮ ਵਿਚ ਇਕ ਮੁੱਠ ਕਰਨਾ ਮਹਾਰਾਣੀ ਦਾ ਹੱਕ ਤੇ ਫਰਜ਼ ਸੀ, ਪਰ ਹੈਨਰੀ ਹਾਰਡਿੰਗ ਪੰਜਾਬ ਤੋਂ ਅੰਗ੍ਰੇਜ਼ੀ ਫ਼ੌਜ ਨਾ ਹਟੌਣ ਦੇ ਹੱਕ ਵਿਚ ਹੀ ਨਹੀਂ ਸੀ ਸਗੋਂ ਰਾਜਸੀ ਲੋੜਾਂ ਨੂੰ ਸਾਹਮਣੇ ਰੱਖ ਕੇ ਪੰਜਾਬ ਉੱਤੇ ਆਪਣਾ ਕਾਬੂ ਹੋਰ ਜ਼ਿਆਦਾ ਪੱਕਾ ਕਰਨਾ ਚਾਹੁੰਦਾ ਸੀ । ਪਰ ਉਹ ਪੰਜਾਬ ਵਿਚ ਅੰਗ੍ਰੇਜ਼ੀ ਫੌਜਾਂ ਰੱਖਣ ਅਤੇ ਮੁਲਕ ਉਤੇ ਪੂਰੇ ਪੂਰੇ ਅਖਤਿਆਰ ਹਾਸਲ ਕਰਨ ਲਈ ਸਰਕਾਰ ਅੰਗ੍ਰੇਜ਼ੀ ਵਲੋਂ ਲਾਹੌਰ ਦਰਬਾਰ ਪਾਸ ਆਪ ਇਹ ਤਜਵੀਜ਼ ਕਰ ਕੇ ਇਹ ਕੁਝ ਸਿੱਧੀ ਤਰ੍ਹਾਂ ਨਹੀਂ ਸੀ ਕਰਨਾ ਚਾਹੁੰਦਾ । ਉਹ ਬਾਹਰਲੀ ਦੁਨੀਆਂ ਦੀਆਂ ਅੱਖਾਂ ਦੇ ਸਾਹਮਣੇ ਪੰਜਾਬ ਲਈ ਸੋਚੇ ਗਏ ਅੰਗ੍ਰੇਜ਼ਾਂ ਦੇ ਹੋਰ ਜ਼ਿਆਦਾ ਪੱਕੇ ਕਾਬੂ ਵਾਲੇ ਨਵੇਂ ਪ੍ਰਬੰਧ ਨੂੰ ਕਿਸੇ ਹੋਰ ਸ਼ਕਲ ਵਿਚ ਪੇਸ਼ ਕਰਨਾ ਚਾਹੁੰਦਾ ਸੀ । ਉਹ ਜ਼ਾਹਰ ਕਰਨਾ ਚਾਹੁੰਦਾ ਸੀ ਕਿ ਉਹ ਇਸ ਪ੍ਰਬੰਧ ਵਿਚ ਲਾਹੌਰ ਦਰਬਾਰ ਦੀ ਉਚੇਚੀ ਬੇਨਤੀ ਨੂੰ ਪ੍ਰਵਾਨ ਕਰ ਕੇ ਆਪਣੀ ਰਜ਼ਾਮੰਦੀ ਦੇ ਰਿਹਾ ਹੈ । ਇਸ ਲਈ ਉਸ ਨੇ ਆਪਣੀ ੧੦ ਦਸੰਬਰ ੧੮੪੬ ਦੀ ਚਿੱਠੀ ਵਿੱਚ ਕਰੀ ਨੂੰ ਲਿਖਿਆ, "ਦਰਬਾਰ ਦੇ ਸਰਦਾਰਾਂ ਦੀ ਨਾਂਹ ਬਿਲਕੁਲ ਕੁਦਰਤੀ ਹੈ । ਪਰ ਇਹ ਬੜੀ ਜ਼ਰੂਰੀ ਹੈ ਕਿ ਇਹ ਤਜਵੀਜ਼ ਪਹਿਲਾਂ ਉਨ੍ਹਾਂ ਵਲੋਂ ਹੋਵੇ, ਅਤੇ ਉਨ੍ਹਾਂ ਵੱਲੋਂ ਕਿਸੇ ਭੀ ਲਿਖਤ ਵਿਚ ਇਹ ਗੱਲ ਸਾਫ਼ ਅੱਖਰਾਂ ਵਿਚ ਲਿਖੀ ਹੋਈ ਔਣੀ ਚਾਹੀਦੀ ਹੈ ਔਰ ਇਸ ਬੜੀ ਭਾਰੀ ਜ਼ੁੰਮੇਵਾਰੀ ਨੂੰ ਚੁੱਕਣ ਲਈ ਸਾਡੀ ਵਲੋਂ ਝਿਜਕ ਸਾਫ਼ ਦੱਸੀ ਜਾਣੀ ਚਾਹੀਦੀ ਹੈ । ਕੁਝ ਦਿਨਾਂ ਦੀ ਦੇਰ ਹੋ ਜਾਣੀ ਮਾਮੂਲੀ ਗੱਲ ਹੈ ਕਿਉਂਕਿ ਮੈਂ ਸਰ ਜੌਨ

ਹਾਬਹਾਊਸ ਦੀ ਚਿੱਠੀ ਦੀ ਪਲ ਪਲ ਉਡੀਕ ਕਰ ਰਿਹਾ ਹਾਂ ।

ਇਹ ਗੱਲ ਵੇਖਕੇ ਕਿ ਉਸਦੀ ਇੱਛਾ ਅਨੁਸਾਰ ਦਰਬਾਰ ਦੇ ਸਰਦਾਰਾਂ ਵੱਲੋਂ ਉਪ੍ਰੋਕਤ ਮਤਲਬ ਦੀ ਬੇਨਤੀ ਪ੍ਰਾਪਤ ਕਰਨਾ ਕੋਈ ਸੁਖਾਲੀ ਗੱਲ ਨਹੀਂ ਹੈ, ਗਵਰਨਰ-ਜਨਰਲ ਨੇ ੧੨ ਦਸੰਬਰ ਦੀ ਫ਼੍ਰੈਡਰਿੱਕ ਕਰੀ ਦੇ ਨਾਂ ਆਪਣੀ ਪ੍ਰਾਈਵੇਟ ਚਿੱਠੀ ਵਿਚ ਲਿਖਿਆ ਹੈ, "ਸਿੱਖ ਦਰਬਾਰ ਵੱਲੋਂ ਇਹ ਸ਼ਰਤ ਪੇਸ਼ ਕਰਵੌਣ ਲਈ ਅਰਥਾਤ ਸਾਡੀ ਮਦਦ ਦੇ ਜਾਰੀ ਰਹਿਣ ਦੇ ਮੁੱਲ ਵਜੋਂ ਕਿਸੇ ਭੀ ਸਾਡੀ ਸ਼ਰਤ ਨੂੰ ਪ੍ਰਵਾਣ ਕਰ ਲੈਣ ਲਈ ਰਜ਼ਾਮੰਦੀ ਹਾਸਲ ਕਰਨ ਵਾਸਤੇ ਹਿੰਮਤ ਨਾਲ ਉਨ੍ਹਾਂ ਦੇ ਪਿੱਛੇ ਲੱਗੇ ਰਹੋ । ਵਾਧੂ ਸ਼ਰਤਾਂ ਦੇ ਮੁਖ-ਬੰਦ ਵਿੱਚ ਇਹ ਬੇਨਤੀ ਐਨ ਸਾਫ਼ ਤੌਰ ਤੇ ਉਨ੍ਹਾਂ (ਸਿੱਖਾਂ) ਵਲੋਂ ਹੋਣੀ ਚਾਹੀਦੀ ਹੈ।"*

ਗਵਰਨਰ-ਜਨਰਲ ਅਤੇ ਲਾਹੌਰ ਵਿਚ ਉਸ ਦੇ ਪੁਲੀਟੀਕਲ ਏਜੰਟ ਦੀਆਂ ਸਕੀਮਾਂ ਦੇ ਰਸਤੇ ਵਿਚ ਰਾਜ-ਮਾਤਾ ਮਹਾਰਾਣੀ ਜਿੰਦ ਕੌਰ ਇਕ ਬੜੀ ਭਾਰੀ ਰੁਕਾਵਟ ਦਿੱਸ ਰਹੀ ਸੀ । ਇਸ ਗੱਲ ਨੂੰ ਸਾਹਮਣੇ ਰੱਖ ਕੇ ੭ ਦਸੰਬਰ ਸੰਨ ੧੮੪੬ ਨੂੰ ਗਵਰਨਰ ਜਨਰਲ ਨੇ ਬਿਆਸਾ ਦੇ ਪਾਰ ਪੁਲ ਦੇ ਮੁਕਾਮ ਤੋਂ ਕਰੀ ਨੂੰ ਲਿਖਿਆ ਸੀ ਕਿ "ਸਾਡੇ ਲਾਹੌਰ ਵਿੱਚ ਕਬਜ਼ਾ ਜਾਰੀ ਰੱਖਣ ਦੇ ਕਿਸੇ ਭੀ ਅਹਿਦਨਾਮੇ ਵਿੱਚ ਇਹ ਸ਼ਰਤ ਹੋਣੀ ਅਤਿ ਜ਼ਰੂਰੀ ਹੈ ਕਿ ਮਹਾਰਾਣੀ ਦੇ ਹੱਥ ਵਿਚ ਕੋਈ ਤਾਕਤ ਨਾ ਰਹੇ ।" ੧੦ ਤਰੀਕ ਨੂੰ ਉਸ ਨੇ ਇਹ ਸਵਾਲ ਖੜਾ ਕਰ ਦਿੱਤਾ ਕਿ ਮਹਾਰਾਣੀ ਨੂੰ ਕੀ ਹੱਕ ਹੈ ਕਿ ਉਹ ਆਪਣੇ ਪੁੱਤਰ ਮਹਾਰਾਜਾ ਦਲੀਪ ਸਿੰਘ ਦੀ ਕਾਰ ਮੁਖਤਾਰ ਹੋਵੇ । ਉਸ ਨੇ ਲਿਖਿਆ, "ਮੈਨੂੰ ਨਹੀਂ ਪਤਾ ਕਿ ਕਿਸ ਬਕਾਇਦਾ ਰਸਮ ਅਨੁਸਾਰ ਰਾਣੀ ਕਾਰ-ਮੁਖਤਾਰ ਬਣੀ ਹੈ। ਮੇਰਾ ਅਨੁਭਵ ਇਹ ਹੈ ਕਿ ਉਹ ਮਹਾਰਾਜੇ ਦੀ ਮਾਤਾ ਅਤੇ ਗਾਰਡੀਅਨ ਹੋਣ ਦੀ ਕੁਦਰਤੀ ਤੇ ਅਣ-ਪੁਛੀ ਹੈਸੀਅਤ ਵਿਚ ਕਾਰ-ਮੁਖਤਾਰ ਬਣੀ ਹੋਈ ਹੈ"। ਉਸ ਨੇ ਅੱਗੇ ਚੱਲ ਕੇ ਇਹ ਤਜਵੀਜ਼ ਕੀਤੀ ਕਿ "ਜੇ ਸਰਦਾਰ ਅਤੇ ਰਸੂਖ ਵਾਲੇ ਹਾਕਮ, ਖ਼ਾਸ ਤੌਰ ਤੇ ਅਟਾਰੀਵਾਲੇ ਸਰਦਾਰ ਮਹਾਰਾਜੇ ਦੀ ਛੋਟੀ ਉਮਰ ਦੇ ਦਿਨਾਂ ਵਿਚ ਸਰਕਾਰ ਅੰਗਰੇਜ਼ੀ ਨੂੰ ਉਸ ਦੇ ਗਾਰਡੀਅਨ ਬਨਣ ਲਈ ਪ੍ਰੇਰਨਾ-ਭਰੀ ਬੇਨਤੀ ਕਰਨ, ਤਾਂ ਚੁੱਪ ਚੁਪੀਤੇ ਹੀ ਰਾਣੀ ਦੀ ਤਾਕਤ ਖ਼ਤਮ ਹੋ ਜਾਏਗੀ ਕਿਉਂਕਿ ਇਹ ਗੱਲ ਸਾਫ਼

---

* **"Perservere in your line of making the Sikh Darbar propose the condition or rather their readiness to assent to any conditions imposed as the price of the continuance of our support. In the preamble of the Supplementary Arts., this solicitation must clearly be their act."- Hardinge to Currie. December 12, 1846.**

ਤੌਰ ਤੇ ਲਿਖਤ ਵਿਚ ਲਿਆਂਦੀ ਜਾਏਗੀ ਕਿ ਨੌਜਵਾਨ ਮਹਾਰਾਜੇ ਦੇ ਗਾਰਡੀਅਨ ਦੀ ਹੈਸੀਅਤ ਵਿੱਚ ਅਤੇ ਰਾਜ ਦੇ ਪ੍ਰਬੰਧ ਕਰਨ ਲਈ ਮਹਾਰਾਜੇ ਦੀ ਤਰਫੋਂ ਕਾਰ-ਮੁਖਤਾਰੀ ਦੇ ਸਾਰੇ ਅਖ਼ਤਿਆਰ ਅਤੇ ਕੰਮ ਸਰਕਾਰ ਅੰਗਰੇਜ਼ੀ ਦੇ ਹੱਥਾਂ ਵਿਚ ਹੋਣੇ ਹਨ।"

ਪੰਜਾਬ ਸਰਕਾਰ ਉਤੇ ਲਾਈਆਂ ਜਾਣ ਵਾਲੀਆਂ ਤਜਵੀਜ਼ ਕੀਤੀਆਂ ਹੋਈਆਂ ਸ਼ਰਤਾਂ ਦੀ ਪ੍ਰਵਾਨਗੀ ਸਰਦਾਰਾਂ ਪਾਸੋਂ ਲੈਣ ਲਈ ਸਰ ਹੈਨਰੀ ਲਾਰੈਂਸ ਨੇ ਉਨ੍ਹਾਂ ਦੀਆਂ ਜਾਗੀਰਾਂ ਬਰਕਰਾਰ ਰੱਖਣ ਦਾ ਭਰੋਸਾ ਦਵਾਇਆ, ਅਤੇ ਭਰੋਵਾਲ ਦੇ ਮੁਕਾਮ ਤੋ ੧੮ ਦਸੰਬਰ ਨੂੰ ਕਰੀ ਨੂੰ ਲਿਖਿਆ, "ਅੰਗਰੇਜ਼ੀ ਕਬਜ਼ੇ ਵੇਲੇ ਸਰਦਾਰਾਂ ਦੀਆਂ ਜਾਗੀਰਾਂ ਦੇ ਕਾਇਮ ਰਹਿਣ ਦਾ ਦਵਾਇਆ ਹੋਇਆ ਭਰੋਸਾ ਉਨ੍ਹਾਂ ਦੇ ਸ਼ਰਤਾਂ ਦੀ ਪ੍ਰਵਾਨਗੀ ਦੇਣ ਲਈ ਬੜਾ ਜ਼ੋਰਦਾਰ ਉਤਸ਼ਾਹ ਹੋਵੇਗਾ।"

ਮਾਲੂਮ ਹੁੰਦਾ ਹੈ ਸਰਕਾਰ ਅੰਗਰੇਜ਼ੀ ਦੀਆਂ ਤਜਵੀਜ਼ਾਂ ਦੀ ਵਿਰੋਧਤਾ ਦੇ ਕਾਰਣ ਇੱਕ ਹਫ਼ਤਾ ਪਹਿਲਾਂ ਰਾਜਾ ਲਾਲ ਸਿੰਘ ਨੂੰ ਹੋਈ ਜਲਾਵਤਨੀ ਦੀ ਸਜ਼ਾ ਦੇ ਡਰ ਦੇ ਨਾਲੋ ਨਾਲ ਇਸ ਗੱਲ ਨੇ ਭੀ ਕੁਝ ਕੁ ਸਰਦਾਰਾਂ ਤੇ ਲੋੜੀਂਦਾ ਅਸਰ ਕੀਤਾ।

ਲਾਹੌਰ ਦਰਬਾਰ ਉੱਤੇ ਉਪਰੋਂ ਉੱਪਰ ਇਹ ਜ਼ਾਹਰ ਕਰਨ ਲਈ ਕਿ ਲਾਹੌਰ ਵਿਕ ਬਠਾਈ ਗਈ ਅੰਗਰੇਜ਼ੀ ਫ਼ੌਜ ਤੁਰ ਜਾਣ ਵਾਲੀ ਹੈ, ਸਰ ਹੈਨਰੀ ਹਾਰਡਿੰਗ ਨੇ ਫੌਜੀ ਆਵਾ-ਜਾਈ ਲਈ ਕੁੱਝ ਹੁਕਮ ਜਾਰੀ ਕੀਤੇ ਭਰੋਵਾਲ ਦੇ ਮੁਕਾਮ ਤੋਂ ੧੨ ਦਸੰਬਰ ੧੮੪੬ ਨੂੰ ਉਸ ਨੇ ਆਪਣੀ ਪ੍ਰਾਈਵੇਟ ਚਿੱਠੀ ਵਿਚ ਕਰੀ ਨੂੰ ਲਿਖਿਆ।

"ਮੈਂ ਇਹ ਤੇਜ਼ ਡਾਕ ਰਾਹੀਂ ਭੇਜ ਰਿਹਾ ਹਾਂ ਤਾਕਿ ਦੇਸੀ ਪਿਆਦਾ, ਪਲਟਨ, ਦੋ ਤੋਪਾਂ ਅਤੇ ਖੁਲ੍ਹੇ ਘੋੜ-ਚੜ੍ਹਿਆਂ ਦਾ ਰਸਾਲਾ ਜੋ ਲਾਲ ਸਿੰਘ ਨੂੰ ਲਿਜਾ ਰਿਹਾ ਹੈ ਲਾਹੌਰ ਨੂੰ ਨਾ ਮੁੜੇ।"

"ਇਹ ਫੌਜੀ ਨਵੇਂ ਹੁਕਮ ਪੁੱਜਣ ਤੱਕ ਸਤਲੁਜੋਂ ਪਾਰ ਹੋ ਕੇ ਫ਼ੀਰੋਜ਼ਪੁਰ ਡੇਰੇ ਲਾਈ ਰੱਖਣਗੇ ਅਤੇ ਫ਼ੀਰੋਜ਼ਪੁਰੋਂ ਕਸੂਰ ਨੂੰ ਜਾਣ ਲਈ ਦਿੱਤਾ ਹੋਇਆ ਫੌਜ ਨੂੰ ਹੁਕਮ ਬੰਦ ਕਰ ਦਿੱਤਾ ਜਾਏ।

"ਮੇਰਾ ਮਤਲਬ ਲਾਹੌਰ ਦਰਬਾਰ ਵੱਲ ਇਹ ਇਸ਼ਾਰਾ ਸੁੱਟਣ ਦਾ ਹੈ ਕਿ ਲਾਹੌਰ ਵਿਚ ਟਿਕੀ ਹੋਈ ਫੌਜ ਤੁਰਦੀ ਜਾ ਰਹੀ ਹੈ।

"ਮੈਂ ਤੁਹਾਨੂੰ ਲਾਹੌਰੋਂ ਇੱਕ ਹੋਰ ਦੇਸੀ ਪਿਆਦਾ ਪਲਟਨ ਨੂੰ

ਫੀਰੋਜ਼ਪੁਰ ਤੋਰ ਦੇਣ ਦਾ ਅਖਤਿਆਰ ਦਿੰਦਾ ਹਾਂ । ਉਹ ਫੀਰੋਜ਼ਪੁਰ ਉਤਨੀ ਦੇਰ ਤਕ ਡੇਰਾ ਲਾਈ ਰੱਖਣ ਜਦ ਤੱਕ ਕਿ ਕੋਈ ਨਵਾਂ ਹੁਕਮ ਨਾ ਦੇ ਦਿੱਤਾ ਜਾਏ, ਅਤੇ ਫੀਰੋਜ਼ਪੁਰੋਂ ਕੋਈ ਪਲਟਨ ਓਨ੍ਹਾਂ ਦੀ ਬਦਲੀ ਨਾ ਭੇਜੀ ਜਾਏ ।

"੮੦ ਨੰਬਰ ਪਲਟਨ ਨੂੰ ਮੇਰਠ ਲਈ ਤਿਆਰ ਰਹਿਣ ਦਾ ਹੁਕਮ ਦੇ ਦਿੱਤਾ ਜਾਏ । ੧੦ ਨੰਬਰ ਪਲਟਨ ਫੀਰੋਜ਼ਪੁਰੋਂ ਉਸ ਦੀ ਬਦਲੀ ਕਰਨ ਲਈ ਤਿਆਰ ਬੈਠੀ ਹੈ, ਪਰ ਉਤਨੀ ਦੇਰ ਤੱਕ ਉਥੋਂ ਨਾ ਤੁਰੇ ਜਿਤਨੀ ਦੇਰ ਤੱਕ ਕਿ ਉਸ ਨੂੰ ਨਵਾਂ ਹੁਕਮ ਨਾ ਮਿਲੇ ਅਤੇ ਨਾ ਹੀ ਬਾਹਰ ਕਿਸੇ ਨੂੰ ਇਹ ਪਤਾ ਲੱਗੇ ਕਿ ਉਨ੍ਹਾਂ ਨੇ ੮੦ ਨੰਬਰ ਪਲਟਨ ਦੀ ਬਦਲੀ ਕਰਨੀ ਹੈ ।

"ਇਹ ਐਲਾਨ ਇਸ ਲਈ ਕਰਨੇ ਹਨ ਤਾਕਿ ਲਾਹੌਰ ਦਰਬਾਰ ਛੇਤੀ ਤੋਂ ਛੇਤੀ ਆਪਣਾ ਫੈਸਲਾ ਦੇ ਸਕੇ ।

"ਫ਼ੀਰੋਜ਼ਪੁਰੋਂ ਕੂਚ ਕਰਨ ਲਈ ਦੂਸਰੀ ਦੇਸੀ ਪਲਟਨ ਚੁਣਨ ਵੇਲੇ ਕੂਚ ਦਾ ਹੁਕਮ ਉਸ ਪਲਟਨ ਨੂੰ ਦਿੱਤਾ ਜਾਏ ਜਿਸ ਨੇ ਕਿ ਹਿੰਦੁਸਤਾਨ ਵਿੱਚ ਸਭ ਤੋਂ ਦੂਰ ਥਾਂ ਜਾਣਾ ਹੋਵੇ ।"

"ਇਸ ਚਿੱਠੀ ਦੇ ਨਾਲ ਲਾਰਡ ਗਾਫ ਦਾ ਇੱਕ ਨੋਟ ਭੇਜਦਾ ਹਾਂ ਜੋ ਤੂੰ ਉਸ ਵੇਲੇ ਆਪਣੀ ਇੱਕ ਚਿੱਠੀ ਨਾਲ ਭੇਜ ਦੇਵੀਂ ਜਦ ਤੈਨੂੰ ਇਕ ਹੋਰ ਪਲਟਨ ਭੇਜ ਦੇਣ ਦੀ ਲੋੜ ਭਾਸੇ, ਪਰ ਇਹ ਗੱਲ ਨਾ ਭੁੱਲ ਜਾਏ ਕਿ ਦੋਨੋਂ ਲਾਹੌਰੋਂ ਭੇਜੀਆਂ ਜਾਣ ਵਾਲੀਆਂ ਪਲਟਨਾਂ, ਰਸਾਲੇ ਤੇ ਤੋਪਖਾਨੇ ਦੀ ਥਾਂ ਫੀਰੋਜ਼ਪੁਰੋਂ ਕੋਈ ਬਦਲੀ ਨਹੀਂ ਕੀਤੀ ਜਾਏਗੀ ।"

੧੪ ਦਸੰਬਰ ਸੰਨ ੧੮੪੬ ਨੂੰ ਗਵਰਨਰ-ਜਨਰਲ ਸਰ ਹੈਨਰੀ ਹਾਰਡਿੰਗ ਨੇ ਆਪਣੀ ਇੱਕ ਪ੍ਰਾਈਵੇਟ ਚਿੱਠੀ ਵਿਚ ਫ੍ਰੈਡਰਿੱਕ ਕਰੀ ਨੂੰ ਲਿਖਿਆ :—

"ਮੈਂ ਤੁਹਾਨੂੰ ਅਖਤਿਆਰ ਦਿੰਦਾ ਹਾਂ ਕਿ ਹਫ਼ਤੇ ਦੇ ਆਖੀਰ ਵਿਚ ਜਿਸ ਦਿਨ ਤੁਸੀਂ ਮੁਨਾਸਬ ਸਮਝੋ ਸਰ ਜਾਨ ਲਿਟਲਰ ਨੂੰ ਕਹਿ ਦਿਉ ਕਿ ੮੦ ਨੰਬਰ ਤੋਂ ਸਿਵਾ ਸਾਰੀਆਂ ਪਲਟਨਾ ਨੂੰ ਲਾਹੌਰੋਂ ਬਾਹਰ ਕੱਢ ਲਵੇ ਅਤੇ ਕਿਲ੍ਹੇ ਦੇ ਲਾਗੇ ਹੀ ਕਿਤੇ ਸੌਖੀ ਜਗ੍ਹਾ ਤੇ ਡੇਰਾ ਲਾ ਦੇਵੇ ।

"ਜੇ ਸਰਦਾਰਾਂ ਦੇ ਸਾਡੀਆਂ ਗੱਲਾਂ ਮੰਨ ਜਾਣ ਦੇ ਰਵੱਯੇ ਤੋਂ ਇਹ ਇਸ਼ਾਰਾ ਸੁੱਟਣ ਦੀ ਲੋੜ ਨਾ ਭਾਸੇ ਤਾਂ ਇਹ ਗੱਲ ਨਾ ਕੀਤੀ ਜਾਵੇ ।"

ਇਸ ਵੇਲੇ ਤੱਕ ਸਰ ਹੈਨਰੀ ਲਾਰੰਸ ਤੇ ਫ੍ਰੈਡਰਿੱਕ ਕਰੀ ਦੇ ਅਸਰ ਨਾਲ ਕੁਝ ਕੁ ਸਰਦਾਰ ਸ਼ਰਤਾਂ ਮੰਨਣ ਨੂੰ ਤਿਆਰ ਹੋ ਗਏ ਸਨ । ਸਰਦਾਰ ਸ਼ੇਰ ਸਿੰਘ ਅਟਾਰੀਵਾਲੇ ਨੂੰ ਲਾਹੌਰ ਕਿਲ੍ਹੇ ਵਿਚ ਸ਼ਾਹੀ ਮਹਿਲ ਦਾ ਇਨਚਾਰਜ ਬਣਾ ਦਿੱਤਾ ਗਿਆ ਸੀ ਅਤੇ ਅੰਗਰੇਜ਼ਾਂ ਵੱਲੋਂ ਖਤਾਬ ਦੇ ਕੇ ਬਣਾਇਆ ਗਿਆ 'ਰਾਜਾ' ਤੇਜ ਸਿੰਘ ਤਾਂ ਉਨ੍ਹਾਂ ਦਾ ਆਪਣਾ ਹੀ ਬੰਦਾ ਸੀ । ਉਹ ਇਹ ਗੱਲ ਮੰਨਣ ਨੂੰ ਤਿਆਰ ਨਹੀਂ ਸਨ ਕਿ ਮਹਾਰਾਣੀ ਨੂੰ ਰਾਜ ਦੀ ਮੋਹਰੀ ਬਣਾ ਦਿੱਤਾ ਜਾਏ । ਦੂਸਰੇ ਪਾਸੇ ਦੀਵਾਨ ਦੀਨਾ ਨਾਥ ਵਫ਼ਾਦਾਰ ਪਾਰਟੀ ਵਿਚ ਸੀ ਅਤੇ ਅੰਗਰੇਜ਼ਾਂ ਦੇ ਦਖਲ ਨੂੰ ਘਟੌਣ ਦੇ ਹੱਕ ਵਿਚ ਸੀ । ਦੋਨਾਂ ਦੇ ਵਿਚਕਾਰ ਬੜਾ ਡੂੰਘਾ ਮਤਭੇਦ ਸੀ। ਮਾਲੂਮ ਹੁੰਦਾ ਹੈ ਕਿ ਸਮਝੌਤੇ ਦੇ ਤੌਰ ਤੇ ਇਹ ਫੈਸਲਾ ਹੋਇਆ ਕਿ ਗਵਰਨਰ-ਜਨਰਲ ਨੂੰ ਇਹ ਆਖਿਆ ਜਾਏ ਕਿ ਉਹ ਦੋ ਪਲਟਨਾ ਅਤੇ ਏਜੰਟ ਨੂੰ ' ਕੁਝ ਮਹੀਨਿਆਂ ਲਈ ' ਲਾਹੌਰ ਰਹਿਣ ਦੇਵੇ । ਅਤੇ ਮਹਾਰਾਜਾ ਦਲੀਪ ਸਿੰਘ ਵੱਲੋਂ ਗਵਰਨਰ-ਜਨਰਲ ਦੀ ੯ ਦਸੰਬਰ ਦੀ ਚਿੱਠੀ ਦੇ ਉੱਤਰ ਵਿਚ ਸਰਕਾਰ ਹਿੰਦ ਦੇ ਸਕੱਤ੍ਰ ਫ੍ਰੈਡਰਿਕ ਕਰੀ ਦੇ ਨਾਮ ਲਾਹੌਰ ਦੇ ਮੁਕਾਮ ਤੇ ਲਿਖੀ ਗਈ ੩੦ ਮੱਘਰ ਸੰਮਤ ੧੯੦੩ ਬਿਕ੍ਰਮੀ, ਮੁਤਾਬਕ ੧੪ ਦਸੰਬਰ ੧੮੪੬,ਦੀ ਚਿੱਠੀ ਦਾ ਆਖਰੀ ਪੈਰਾ ਇਸ ਤਰ੍ਹਾਂ ਸੀ:—

"ਚੂੰਕਿ ਗਵਰਨਰ-ਜਨਰਲ ਇਸ ਰਾਜ ਨੂੰ ਕਾਇਮ ਰੱਖਣ ਦਾ ਚਾਹਵਾਨ ਹੈ ਇਸ ਲਈ ਇਹ ਗੱਲ ਚੰਗੀ ਨਹੀਂ ਕਿ ਏਥੇ ਠਹਿਰੀ ਹੋਈ ਸਾਰੀ ਦੀ ਸਾਰੀ ਫੌਜ ਨੂੰ ਹੋਰ ਜ਼ਿਆਦਾ ਖੇਚਲ ਦਿੱਤੀ ਜਾਏ । ਪਰ ਮੁਲਕ ਦੇ ਪ੍ਰਬੰਧ ਦੀ ਜ਼ਰੂਰਤ ਦਾ ਖਿਆਲ ਕਰ ਕੇ ਅਤੇ ਇਹ ਦੇਖ ਕੇ ਕਿ ਫੌਜ ਹਟਾ ਲੈਣ ਦਾ ਵੇਲਾ ਨੇੜੇ ਆ ਗਿਆ ਹੈ, ਇਹ ਆਸ ਕੀਤੀ ਜਾਂਦੀ ਹੈ ਕਿ ਏਜੰਟ ਅਤੇ ਦੋ ਪਲਟਨਾਂ, ਇਕ ਰਸਾਲਾ ਤੇ ਇਕ ਬਾਤ੍ਰੀ ਕੁਝ ਮਹੀਨਿਆਂ ਲਈ ਏਥੇ ਠਹਿਰੇ ਰਹਿਣ ਦਿੱਤੇ ਜਾਣ। ਜਿਸ ਸਮੇਂ ਵਿਚ ਕਿ ਬਾਕੀ ਰਹਿੰਦੇ ਰਾਜ-ਪ੍ਰਬੰਧ ਨੂੰ ਲੋੜੀਂਦੀ ਹੱਦ ਤੱਕ ਮੁਕੰਮਲ ਕਰ ਲਿਆ ਜਾਏਗਾ, ਅਤੇ ਇਸ ਗੱਲ ਵਿਚ ਕੋਈ ਸ਼ੱਕ ਨਹੀਂ ਕਿ ਪਹਿਲੇ ਅਹਿਦਨਾਮੇ ਅਨੁਸਾਰ ਹੈਨਰੀ ਲਾਰੰਸ ਰਾਜ-ਪ੍ਰਬੰਧ ਕਾਇਮ ਕਰਨ ਲਈ ਹਰ ਪ੍ਰਕਾਰ ਦੀ ਸਹਾਇਤਾ ਕਰਦਾ ਰਹੇਗਾ ।'

ਫ਼੍ਰੈਡਰਿਕ ਕਰੀ ਕੋਲੋਂ ਇਹ ਗੱਲ ਸੁਣ ਕੇ ਸਰ ਹੈਨਰੀ ਹਾਰਡਿੰਗ ਬਹੁਤ ਘਬਰਾਇਆ । ਅੰਗ੍ਰੇਜ਼ਾਂ ਦੇ ਦਖ਼ਲ ਤੋਂ ਬਿਨਾਂ ਰਾਜ-ਪ੍ਰਬੰਧ ਚਲਾ ਸਕਣ ਲਈ ਕੁਝ ਹੋਰ ਮਹੀਨੇ ਸਿੱਖ ਦਰਬਾਰ ਨੂੰ ਪ੍ਰਬੰਧ ਵਿਚ ਸਹਾਇਤਾ ਦੇਣਾ ਉਸ ਦੀ ਮਨਸ਼ਾ ਦੇ ਵਿਰੁਧ ਸੀ। ਇਸ ਲਈ ਉਸੇ ਸ਼ਾਮ ਨੂੰ ਪੰਜ ਬਜੇ ਮੋੜਵੀਂ ਡਾਕੇ ਹਾਰਡਿੰਗ ਨੇ ਕਰੀ ਨੂੰ ਲਿਖਿਆ:

'ਪੰਜਾਬ ਵਿਚ ਐਸੇ ਦੇਸੀ ਪ੍ਰਬੰਧ ਚਲੌਣ ਲਈ, ਜਿਸ ਦੇ ਕਿ ਨਕਾਰਾ, ਬੇਇਨਸਾਫ ਤੇ ਸਾਜ਼ਸ਼ਾਂ ਭਰੇ ਹੋਣ ਦੇ ਸਾਨੂੰ ਤਾਜ਼ਾ ਤਜਰਬੇ ਹੋ ਚੁੱਕੇ ਹਨ, ਅੰਗ੍ਰੇਜ਼ੀ ਫ਼ੌਜ ਨਾਲ ਸਹਾਇਤਾ ਨਾ ਕਰਨ ਲਈ ਮੈਂ ਪੱਕਾ ਇਰਾਦਾ ਕੀਤਾ ਹੋਇਆ ਹੈ । ਇਸ ਲਈ ਮੈਂ ਐਸੇ ਪ੍ਰਬੰਧ ਦੀ ਸਹਾਇਤਾ ਲਈ ਅੰਗ੍ਰੇਜ਼ੀ ਫੌਜ ਦੇਣ ਲਈ ਰਜ਼ਾਮੰਦੀ ਨਹੀਂ ਦਿਆਂਗਾ ਜਿਸ ਉੱਤੇ ਕਿ ਕੋਈ ਭਰੋਸਾ ਨਾ ਕੀਤਾ ਜਾ ਸਕੇ ।

"ਦੋ ਪਿਆਦਾ ਪਲਟਨਾਂ, ਇਕ ਰਸਾਲਾ ਤੇ ਇਕ ਤੋਪਖਾਨਾ ਬਾਤ੍ਰੀ ਦੀ ਤਜਵੀਜ਼ ਇਤਨੀ ਫ਼ਜ਼ੂਲ ਹੈ ਕਿ ਮੈਂ ਇਸ ਨੂੰ ਇਸ ਗੱਲ ਦੇ ਤੁੱਲ ਸਮਝਦਾ ਹਾਂ ਕਿ ਉਹ ਸਾਡੇ ਦਖਲ ਦੇ ਬਗੈਰ ਆਪਣਾ ਰਾਜ-ਪ੍ਰਬੰਧ ਆਪ ਕਰਨ ਦੀ ਇੱਛਾ ਰਖਦੇ ਹਨ।

"ਸਰਦਾਰ ਇਸ ਗੱਲ ਵਿੱਚ ਪੂਰੇ ਖ਼ੁਦ-ਮੁਖਤਾਰ ਹਨ ।ਅਹਿਦਨਾਮੇ ਦੀਆਂ ਸ਼ਰਤਾਂ ਅਨੁਸਾਰ ਮੈਂ ਸਾਰੇ ਆਦਮੀ ਵਾਪਸ ਕਰ ਲੈਣ ਨੂੰ ਤਿਆਰ ਹਾਂ ਅਤੇ ਭਾਵੇਂ ਮੈਂ ਇਹ ਗੱਲ ਨਹੀਂ ਆਖਦਾ ਕਿ ਕਿਸੇ ਤਬਦੀਲੀ ਦੇ ਹੱਕ ਵਿੱਚ ਸਰਦਾਰਾਂ ਵੱਲੋਂ ਪੇਸ਼ ਕੀਤੀਆਂ ਗਈਆਂ ਸਾਰੀਆਂ ਦਲੀਲਾਂ ਪੂਰੀ ਤੇ ਚੰਗੀ ਤਰ੍ਹਾਂ ਸੁਣ ਕੇ ਆਪਣੀਆਂ ਹਦਾਇਤਾਂ ਵਿੱਚ ਮੈਂ ਕੋਈ ਅਦਲਾ ਬਦਲੀ ਨਹੀਂ ਕਰਾਂਗਾ, ਪਰ ਤਾਂ ਭੀ ੯ ਪਿਆਦਾ ਪਲਟਣਾਂ ਤੇ ਰਸਾਲੇ ਅਤੇ ਤੋਪਖਾਨੇ ਦੀ ਮੌਜੂਦਾ ਨਫ਼ਰੀ ਤੋਂ ਘੱਟ ਫੌਜ ਲਾਹੌਰ ਵਿਚ ਰੱਖਣ ਲਈ ਮੈਂ ਰਜ਼ਾਮੰਦ ਨਹੀਂ ਹੋਵਾਂਗਾ ।

"ਮੈਂ ਹੀ ਸਭ ਤੋਂ ਚੰਗੀ ਤਰ੍ਹਾਂ ਇਹ ਫ਼ੈਸਲਾ ਦੇ ਸਕਦਾ ਹਾਂ ਕਿ ਲਾਹੌਰ ਵਿੱਚ ਕਿੰਨੀ ਫੌਜ ਰੱਖਣੀ ਯੋਗ ਹੈ ।ਅਤੇ ਅੰਗਰੇਜ਼ੀ ਕਬਜ਼ੇ ਲਈ ਲੋੜੀਂਦੀ ਫੌਜ ਦੀ ਗਿਣਤੀ ਦੀ ਮੁੱਢਲੀ ਸ਼ਰਤ ਉਤੇ ਹੀ ਤੁਸੀਂ ਉਨ੍ਹਾਂ ਦੇ ਇਨਕਾਰਾਂ ਨੂੰ ਟਿਕਾ ਸਕਦੇ ਹੋ।

"ਇਨ੍ਹਾਂ ਨੌ ਪਲਟਣਾਂ ਤੇ ਦੂਸਰੇ ਪਿਆਦਾ ਦਸਤਿਆਂ ਦੀ ਗਿਣਤੀ ੮੦੦ ਫ਼ੀ ਪਲਟਣ ਤੱਕ ਘਟਾਈ ਜਾ ਸਕਦੀ ਹੈ । ਪਰ ਇਹ ਵੇਰਵੇ ਉਨ੍ਹਾਂ ਦੀ ਰਜ਼ਾਮੰਦੀ ਪਰ ਨਿਰਭਰ ਨਹੀਂ ਹਨ ।ਉਨ੍ਹਾਂ ਵਲੋਂ ਦਿੱਤੀ ਜਾਣ ਵਾਲੀ ਰਕਮ ਫ਼ੌਜ ਦੇ ਆਦਮੀਆਂ ਦੀ ਗਿਣਤੀ ਤੋਂ ਬਿਲਕੁਲ ਆਜ਼ਾਦ ਹੋਵੇਗੀ। ਫ਼ੌਜ ਦੀ ਗਿਣਤੀ ਦਸ ਹਜ਼ਾਰ ਜਾਂ ਇਸ ਤੋਂ ਘੱਟ ਰੱਖੀ ਜਾਵੇਗੀ ? ਇਸ ਦਾ ਫੈਸਲਾ ਵੇਲੇ ਵੇਲੇ ਸਿਰ ਅੰਗਰੇਜ਼ੀ ਸਰਕਾਰ ਕਰੇਗੀ ।

"ਹੋਰ ਮਾਮਲਿਆਂ ਵਿਚ ਪੈਣ ਤੋਂ ਪਹਿਲਾਂ ਫੌਜ ਦੀ ਗਿਣਤੀ ਅਤੇ ਉਸ ਦੇ ਖਰਚ ਲਈ ਲਾਹੌਰ ਦਰਬਾਰ ਵਲੋਂ ਦਿੱਤੀ ਜਾਣ ਵਾਲੀ ਰਕਮ ਤੇ ਅੜ ਜਾਣ ਲਈ ਮੈਂ ਤੁਹਾਨੂੰ ਆਖਦਾ ਹਾਂ। ਮੈਂ ਬਿਨਾ ਕਿਸੇ ਝਿਜਕ ਦੇ ਤੁਹਾਨੂੰ ਲਿਖ ਦਿੱਤਾ ਹੈ ਕਿ ਤੁਸਾਂ ਕੀ ਕਰਨਾ ਹੈ। ਅਤੇ ਮੈਂ ਤੁਹਾਨੂੰ ਇਹ ਅਖਤਿਆਰ ਦਿੰਦਾ ਹਾਂ ਕਿ ਜੇ ਇਨ੍ਹਾਂ ਦੋ ਨੁਕਤਿਆਂ ਤੇ ਤੁਹਾਨੂੰ ਤੱਸਲੀ-ਬਖਸ਼ ਜਵਾਬ ਨਾ ਮਿਲਣ ਤਾਂ ਤੁਸੀਂ ਲਾਹੌਰ ਛੱਡ ਆਉ।"

ਉਸੇ ਦਿਨ ਹੀ ੧੪ ਦਸੰਬਰ ੧੮੪੬ ਨੂੰ ਮਹਾਰਹਜੇ ਦੀ ਚਿੱਠੀ ਦੇ ਉੱਪਰ ਦਿੱਤੇ ਪੈਰੇ ਨੂੰ 'ਮਹਾਰਾਜੇ ਦੀ ਬੇਨਤੀ' ਦਸਦੇ ਹੋਏ ਇਕ ਬੜੇ ਰਾਜਸੀ ਚਾਤੁਰਤਾ ਭਰੇ ਤਰੀਕੇ ਨਾਲ ਉੱਤਰ ਦੇ ਦਿੱਤਾ ਸੀ। ਉਸ ਵਿਚ ਲਿਖਿਆ ਸੀ :-

" ਤੁਹਾਡੀ ਇਹ ਬੇਨਤੀ ਕਿ ਲਾਹੌਰ ਵਿਚ ਇਸ ਵੇਲੇ ਮੌਜੂਦ ਅੰਗ੍ਰੇਜ਼ੀ ਫ਼ੌਜ ਦਾ ਕੁਝ ਹਿੱਸਾ ਅਤੇ ਗਵਰਨਰ-ਜਨਰਲ ਦਾ ਏਜੰਟ ਮੁਕੱਰਰ ਕੀਤੇ ਹੋਏ ਸਮੇਂ ਦੇ ਮੁਕਣ ਤੋਂ ਬਾਅਦ ਕੁਝ ਹੋਰ ਠਹਿਰੇ ਅਤੇ ਜਿਸ ਦਾ ਠਹਿਰਨਾ ਕਿ ਮੁਲਕ ਦੇ ਰਾਜ-ਪ੍ਰਬੰਧ ਕਰਨ ਲਈ ਤੁਸੀਂ ਬੜਾ ਜ਼ਰੂਰੀ ਸਮਝਦੇ ਹੋ ਪਿਛਲੀ ੧੧ ਮਾਰਚ ਦੇ ਅਹਿਦਨਾਮੇ ਦੀਆਂ ਸ਼ਰਤਾਂ ਦੇ ਵਿਰੁਧ ਜਾਂਦਾ ਹੈ, ਅਤੇ ਬੜਾ ਜ਼ਰੂਰੀ ਮਾਮਲਾ ਹੈ।

ਮੈਨੂੰ ਇਹ ਜ਼ਰੂਰੀ ਮਾਲੂਮ ਹੁੰਦਾ ਹੈ ਕਿ ਲਾਹੌਰ ਦਰਬਾਰ ਦੇ ਦਰਬਾਰੀ ਅਤੇ ਲਾਹੌਰ ਰਾਜ ਦੇ ਸ਼ੁਭ-ਚਿੰਤਕ ਹੋਰ ਸਰਦਾਰ ਕਲ੍ਹ ਮੇਰੇ ਦਰਬਾਰ ਦੇ ਤੰਬੂ ਵਿਚ ਇਕਠੇ ਹੋਣ ਜਦ ਕਿ ਮੈਂ ਉਨ੍ਹਾਂ ਦੇ ਸਾਹਮਣੇ ਉਹ ਸ਼ਰਤਾਂ ਰੱਖ ਦਿਆਂਗਾ ਕਿ ਕੇਵਲ ਜਿਨ੍ਹਾਂ ਉੱਤੇ ਗਵਰਨਰ-ਜਨਰਲ ਉਪ੍ਰੋਕਤ ਅਹਿਦਨਾਮੇ ਵਿੱਚ ਕੋਈ ਅਦਲਾ ਬਦਲੀ ਕਰਨ ਨੂੰ ਤਿਆਰ ਹੋ ਸਕਦਾ ਹੈ, ਅਤੇ ਇਹ ਗਲ ਚੰਗੀ ਹੋਵੇਗੀ ਕਿ ਇਹ ਦਰਬਾਰੀ ਉਨ੍ਹਾਂ ਸ਼ਰਤਾਂ ਨੂੰ ਮੰਨਣ ਯਾ ਨਾ ਮੰਨਣ ਸੰਬੰਧੀ ਆਖ਼ਰੀ ਫ਼ੈਸਲਾ ਦੇ ਸਕਣ ਲਈ ਤਿਆਰ ਹੋ ਕੇ ਔਣ, ਤਾਕਿ ਇਹ ਮਾਮਲਾ ਨਜਿੱਠਿਆ ਜਾ ਸਕੇ ਅਤੇ ਅੰਗ੍ਰੇਜ਼ੀ ਫ਼ੌਜ ਦੇ ਚਾਲੇ ਪੌਣ ਸੰਬੰਧੀ ਜ਼ਰੂਰੀ ਹੁਕਮ ਦਿੱਤੇ ਜਾ ਸਕਣ।"

ਗਵਰਨਰ-ਜਨਰਲ ਦੇ ਖ਼ਿਆਲ ਤੇ ਪੱਕੇ ਇਰਾਦਿਆਂ ਨੂੰ ਜੋ ਉਸਨੇ ਆਪਣੀਆਂ ਪ੍ਰਾਈਵੇਟ ਚਿੱਠੀਆਂ ਵਿਚ ਜ਼ਾਹਿਰ ਕੀਤੇ ਸਨ, ਆਪਣੀ ਢਾਲ ਬਣਾ ਕੇ ਫ਼੍ਰੈਡਰਿੱਕ ਕਰੀ ਨੇ ੧੫ ਦਸੰਬਰ ੧੮੪੬ ਦੀ ਸਵੇਰੇ ਲਾਹੌਰ ਦਰਬਾਰ ਦੇ ਦਰਬਾਰੀਆਂ ਅਤੇ ਹੋਰ ਸਰਦਾਰਾਂ ਦਾ ਇਕ ਦਰਬਾਰ ਕੀਤਾ ਜਿੱਥੇ ਕਿ ਉਸਨੇ ਇਕ ਕਾਗਜ਼ ਪੜ੍ਹ ਕੇ ਸੁਣਾਇਆ ਜਿਸ ਵਿਚ ਕਿ ਮਹਾਰਾਜੇ ਦੀ 'ਬੇਨਤੀ' ਦੇ ਉੱਤ੍ਰ ਵਿਚ ਗਵਰਨਰ-ਜਨਰਲ ਵੱਲੋਂ ਪੰਜਾਬ ਤੇ ਲੌਣ ਲਈ ਆਖਰੀ ਸ਼ਰਤਾਂ ਦਰਜ ਸਨ।

ਬਿਨਾਂ ਬਹੁਤੀ ਬਹਿਸ ਦੇ ਸਾਰੇ ਹੀ ਮੰਨ ਗਏ । ਨਾਂਹ ਤਾਂ ਕਿਸੇ ਕਰਨੀ ਹੀ ਨਹੀਂ ਸੀ। ਸਿੱਖ ਦਰਬਾਰ ਵਲੋਂ ਸ਼ਰਤਾਂ ਤਜਵੀਜ਼ ਕਰੌਣ ਜਾਂ ਅੰਗਰੇਜ਼ਾਂ ਵਲੋਂ ਲਾਈਆਂ ਗਈਆਂ ਸ਼ਰਤਾਂ ਪ੍ਰਵਾਣ ਕਰ ਲੈਣ ਲਈ ਅੰਗਰੇਜ਼ੀ ਕਬਜ਼ੇ ਪਿੱਛੋਂ ਦਰਬਾਰੀਆਂ ਦੀਆਂ ਜਾਗੀਰਾਂ ਕਾਇਮ ਰੱਖਣ ਦੀ ਭੇਟ ਤੇ ਭਰੋਸੇ ਦੇ ਕੇ ਵਧੇਰੇ ਰਾਜਸੀ ਚਾਤੁਰਤਾ ਤੇ ਹੇਰਾ ਫੇਰੀ ਨਾਲ ਸ਼ਰਤਾਂ ਲਈ ਬੇਨਤੀ ਹੀ ਦਰਬਾਰੀਆਂ ਵਲੋਂ ਕਰਵਾ ਲਈ ਗਈ ਸੀ ਅਤੇ ਸਰਦਾਰਾਂ ਦੀ ਰਜ਼ਾਮੰਦੀ ਪਹਿਲੇ ਹੀ ਗਿਣ ਮਿਥ ਲਈ ਸੀ । ਜੇ ਕਿਸੇ ਪਾਸਿਉਂ ਕੋਈ ਵਿਰੋਧਤਾ ਹੋ ਸਕਦੀ ਸੀ ਤਾਂ ਉਹ ਸੀ ਮਹਾਰਜੇ ਦੀ ਕਾਰ-ਮੁਖਤਾਰ ਰਾਜ-ਮਾਤਾ ਮਹਾਰਾਣੀ ਜਿੰਦ ਕੌਰ ਵੱਲੋਂ। ਪਰ ਉਸ ਨੂੰ ਮਹਾਰਜਾ ਦਲੀਪ ਸਿੰਘ ਅਤੇ ਲਾਹੌਰ ਦੇ ਰਾਜ ਦੇ ਕੀਤੇ ਜਾਣ ਵਾਲੇ ਨਵੇਂ ਪ੍ਰਬੰਧ ਲਈ ਹੋ ਰਹੀਆਂ ਉਨ੍ਹਾਂ ਸਲਾਹਾਂ ਤੇ ਮਸ਼ਵਰਿਆਂ ਵਿਚ ਗਿਣ ਮਿਥ ਕੇ ਤੇ ਡਟ ਕੇ ਲਾਂਭੇ ਛੱਡ ਦਿੱਤਾ ਗਿਆ ਸੀ ਜਿਨ੍ਹਾਂ ਦੁਆਰਾ ਕਿ ਲਾਹੌਰ ਦੇ ਰਾਜ ਦੇ ਹਰ ਇਕ ਮਹਿਕਮੇ ਅਤੇ ਹਰ ਗੱਲ ਵਿਚ ਹਰ ਤਰ੍ਹਾਂ ਦੇ ਦਖਲ ਦੇਣ ਦੇ ਪੂਰੇ ਪੂਰੇ ਅਖਤਿਆਰ ਅੰਗਰੇਜ਼ੀ ਰੈਜ਼ੀਡੈਂਟ ਨੂੰ ਦਿੱਤੇ ਜਾਣੇ ਸਨ ।

ਹੈਨਰੀ ਲਾਰੰਸ ਆਪਣੀ ੧੭ ਦਸੰਬਰ ਦੀ ਸਰਕਾਰ ਦੇ ਨਾਂ ਚਿੱਠੀ ਵਿਚ ਲਿਖਦਾ ਹੈ ਕਿ, "ਜਦ ਇਹ ਤਜਵੀਜ਼ ਦਰਬਾਰ ਵਿਚ ਸੁਣਾਈ ਗਈ ਤਾਂ ਦੀਵਾਨ ਦੀਨਾ ਨਾਥ ਨੇ ਇਹ ਇੱਛਾ ਪ੍ਰਗਟ ਕੀਤੀ ਕਿ ਥੋੜ੍ਹੀ ਦੇਰ ਲਈ ਦਰਬਾਰ ਮੁਲਤਵੀ ਕਰ ਦਿੱਤਾ ਜਾਏ ਤਾਕਿ ਦਰਬਾਰੀ ਮਹਾਰਾਣੀ ਦੀ ਸਲਾਹ ਲੈ ਸਕਣ । ਪਰ ਕਰੀ ਨੇ ਉਨ੍ਹਾਂ ਨੂੰ ਕਿਹਾ ਕਿ ਗਵਰਨਰ-ਜਨਰਲ ਮਹਾਰਾਣੀ ਦੀ ਸਲਾਹ ਨਹੀਂ ਪੁੱਛ ਰਿਹਾ , ਰਾਜ ਦੇ ਸਰਦਾਰਾਂ ਅਤੇ ਥੰਮਾਂ ਦੀ ਸਲਾਹ ਪੁੱਛ ਰਿਹਾ ਹੈ । ਸਰਕਾਰ ਦੇ ਸਕੱਤ੍ਰ ਵਲੋਂ ਇਸ ਸਖਤ ਤੇ ਰੁੱਖੇ ਇਸ਼ਾਰੇ ਤੋਂ ਦਰਬਾਰੀ ਅਤੇ ਸਰਦਾਰ ਸਰਕਾਰ ਦੇ ਮਨ ਅਤੇ ਅੰਦਰਲੀ ਨੀਅਤ ਨੂੰ ਸਮਝ ਗਏ ਅਤੇ ਵਿਰੋਧੀ ਆਵਾਜ਼ ਜੇ ਕੋਈ ਉੱਠਣੀ ਭੀ ਸੀ ਤਾਂ ਉਹ ਭੀ ਦੱਬ ਗਈ । "

ਗਵਰਨਰ-ਜਨਰਲ ਵਲੋਂ ਪੰਜਾਬ ਵਿਚ ਰੱਖੀ ਜਾਣ ਵਾਲੀ ਅੰਗਰੇਜ਼ੀ ਫੌਜ ਦੇ ਖ਼ਰਚ ਲਈ ਮੰਗੀ ਗਈ ੨੪ ਲੱਖ ਰੁਪਏ ਸਾਲਾਨਾ ਦੀ ਰਕਮ ਵਿਚ ਦੋ ਲੱਖ ਦੀ ਤੁੱਛ ਰਕਮ ਦੀ ਕਾਟ ਹੀ ਇਕ ਤਬਦੀਲੀ ਸੀ ਜੇਹੜੀ ਕਿ ਪੰਜਾਬ ਉੱਤੇ ਲਾਈਆਂ ਜਾਣ ਵਾਲੀਆਂ ਸ਼ਰਤਾਂ ਵਿਚ ਕੀਤੀ ਗਈ । ਬਾਕੀ ਸਾਰੀਆਂ ਦੀਆਂ ਸਾਰੀਆਂ ਸ਼ਰਤਾਂ ਮੰਨੀਆਂ ਗਈਆਂ । ਇਸ ਤਰ੍ਹਾਂ ਨਵਾਂ ਤਜਵੀਜ਼ ਕੀਤਾ ਹੋਇਆ ਅਹਿਦਨਾਮਾ, ਜੋ ਭਰੋਵਾਲ ਦੇ ਅਹਿਦਨਾਮੇ, ਦੇ ਨਾਮ ਨਾਲ ਮਸ਼ਹੂਰ ਹੈ, ੧੬ ਦਸੰਬਰ ੧੮੪੬ ਨੂੰ ਕੀਤਾ ਗਿਆ । ਇਸ ਦੀਆਂ ਕੁਝ ਕੁ ਸ਼ਰਤਾਂ

ਇਸ ਤਰ੍ਹਾਂ ਹਨ :-

ਸ਼ਰਤ ਨੰ : ੨ — ਇਕ ਅੰਗਰੇਜ਼ੀ ਅਫ਼ਸਰ ਕੁਝ ਲਾਇਕ ਸਹਾਇਕਾਂ ਸਮੇਤ ਲਾਹੌਰ ਰਹਿਣ ਲਈ ਗਵਰਨਰ-ਜਨਰਲ ਵਲੋਂ ਨੀਯਤ ਕੀਤਾ ਜਾਏਗਾ, ਜਿਸ ਅਫ਼ਸਰ ਨੂੰ ਕਿ ਰਾਜ ਦੇ ਹਰ ਮਹਿਕਮੇ ਦੀਆਂ ਸਾਰੀਆਂ ਗੱਲਾਂ ਨੂੰ ਆਪਣੀ ਮਰਜ਼ੀ ਅਨੁਸਾਰ ਚਲੌਣ ਅਤੇ ਕਾਬੂ ਰੱਖਣ ਲਈ ਪੂਰਾ ਪੂਰਾ ਸਾਰਾ ਅਖਤਿਆਰ ਹੋਵੇਗਾ ।

ਸ਼ਰਤ ਨੰ : ੫ — ਹੇਠ ਲਿਖੇ ਆਦਮੀ ਰਾਜ ਦੀ ਪਹਿਲੀ ਕਾਰ - ਮੁਖਤਾਰ ਕਮੇਟੀ ਦੇ ਮੈਂਬਰ ਹੋਣਗੇ..............ਇਨ੍ਹਾਂ ਵਿੱਚ ਗਵਰਨਰ-ਜਨਰਲ ਦੇ ਹੁਕਮ ਅਨੁਸਾਰ ਨੀਯਤ ਹੋਏ ਅੰਗਰੇਜ਼ੀ ਰੇਜ਼ੀਡੈਂਟ ਦੀ ਰਜ਼ਾਮੰਦੀ ਤੋਂ ਬਗੈਰ ਕੋਈ ਤਬਦੀਲੀ ਨਹੀਂ ਕੀਤੀ ਜਾ ਸਕੇਗੀ ।

ਸ਼ਰਤ ਨੰ : ੭ — ਮੁਲਕ ਵਿੱਚ ਅਮਨ ਕਾਇਮ ਰੱਖਣ ਅਤੇ ਮਹਾਰਾਜੇ ਦੀ ਰਾਖੀ ਲਈ ਇਕ ਅੰਗਰੇਜ਼ੀ ਫ਼ੌਜ, ਜਿਸ ਦੀ ਗਿਣਤੀ ਕਿ ਗਵਰਨਰ-ਜਨਰਲ ਮੁਕਰੱਰ ਕਰੇਗਾ, ਉਨ੍ਹੀਂ ਉਨ੍ਹੀਂ ਥਾਈਂ ਲਾਹੌਰ ਦੇ ਰਾਜ ਵਿੱਚ ਰੱਖੀ ਜਾਏਗੀ ਜਿੱਥੇ ਕਿ ਗਵਰਨਰ - ਜਨਰਲ ਜ਼ਰੂਰੀ ਸਮਝੇਗਾ ।

ਸ਼ਰਤ ਨੰ : ੮ — ਗਵਰਨਰ-ਜਨਰਲ ਨੂੰ ਅਖਤਿਆਰ ਹੋਵੇਗਾ ਕਿ ਮੁਲਕ ਦੇ ਅਮਨ ਅਤੇ ਰਾਜਧਾਨੀ ਦੀ ਰਾਖੀ ਲਈ ਲਾਹੌਰ ਦੇ ਰਾਜ ਵਿਚ ਜਿਨ੍ਹਾਂ ਜਿਨ੍ਹਾਂ ਕਿਲਿਆਂ ਜਾਂ ਫੌਜੀ ਟਿਕਾਣਿਆਂ ਤੇ ਲੋੜ ਸਮਝੇ ਅੰਗਰੇਜ਼ੀ ਫ਼ੌਜ ਨਾਲ ਕਬਜ਼ਾ ਕਰ ਲਏ ।

ਸ਼ਰਤ ਨੰ: ੯ — ਇਸ ਫ਼ੌਜ ਦੇ ਖ਼ਰਚ ਅਤੇ ਸਰਕਾਰ ਅੰਗਰੇਜ਼ੀ ਦੇ ਹੋਰ ਖਰਚਾਂ ਲਈ ਲਾਹੌਰ ਰਾਜ ਸਰਕਾਰ ਅੰਗਰੇਜ਼ੀ ਨੂੰ ੨੨ ਲੱਖ ਨਾਨਕਸ਼ਾਹੀ ਰੁਪੈਆ ਸਾਲਾਨਾ ਦੇਵੇਗਾ ।

ਸ਼ਰਤ ਨੰ : ੧੦ — ਚੂੰਕਿ ਇਹ ਜ਼ਰੂਰੀ ਹੈ ਕਿ ਮਹਾਰਾਜਾ ਦਲੀਪ ਸਿੰਘ ਦੀ ਮਾਤਾ ਮਹਾਰਾਣੀ ਅਤੇ ਉਸ ਦੇ ਸੰਬੰਧੀਆਂ ਦੇ ਗੁਜ਼ਾਰੇ ਲਈ ਯੋਗ ਪ੍ਰਬੰਧ ਕੀਤਾ ਜਾਏ, ਇਸ ਲਈ ਮਹਾਰਾਣੀ ਲਈ ਡੇਢ ਲੱਖ ਰੁਪਿਆ ਸਾਲਾਨਾ ਦਿੱਤਾ ਜਾਏਗਾ ।

ਸ਼ਰਤ ਨੰ : ੧੧ — ਇਸ ਅਹਿਦਨਾਮੇ ਦੀਆਂ ਸ਼ਰਤਾਂ ਪਰ ਮਹਾਰਾਜਾ ਦਲੀਪ ਸਿੰਘ ਦੇ ਨਾਬਾਲਗ਼ੀ ਦੇ ਦਿਨਾਂ ਵਿੱਚ ਅਮਲ ਕੀਤਾ ਜਾਏਗਾ ਅਤੇ

ਮਹਾਰਾਜਾ ਸਾਹਿਬ ਦੇ ੧੬ ਸਾਲ ਦੀ ਪੂਰੀ ਉਮਰ ਹੋ ਜਾਣ ਪਰ ਜਾ ੪ ਸਤੰਬਰ ੧੮੫੪ ਨੂੰ ਇਹ ਸ਼ਰਤਾਂ ਖ਼ਤਮ ਹੋ ਜਾਣਗੀਆਂ......

ਸਰ ਹੈਨਰੀ ਹਾਰਡਿੰਗ ਨੂੰ ਜਿਸੁ ਵੇਲੇ ਇਹ ਪਤਾ ਲੱਗਾ ਕਿ ਉਸ ਦਾ ਸਕੱਤ੍ਰ ਫ਼੍ਰੈਡੀਰਕ ਕਰੀ ਅਤੇ ਪੁਲੀਟੀਕਲ ਏਜੰਟ ਹੈਨਰੀ ਲਾਰੰਸ ਪੰਜਾਬ ਦੇ ਭਵਿੱਖ ਸੰਬੰਧੀ ਉਸ ਦੀ ਇੱਛਾ ਤੇ ਖਿਆਲ ਨੂੰ ਪੂਰਾ ਕਰਨ ਵਿੱਚ ਕਾਮਯਾਬ ਹੋ ਗਏ ਹਨ ਅਤੇ ਉਨ੍ਹਾਂ ਨੇ ਇਸ ਦੇਸ ਨੂੰ ਉਸ ਦੇ ਪੈਰੀਂ ਲਿਆ ਸੁੱਟਿਆ ਹੈ ਤਾਂ ਉਸ ਨੇ ਭਰੋਵਾਲ ਦੇ ਡੇਰੇ ਤੋਂ ੧੬ ਦਸੰਬਰ ਨੂੰ ਤਿੰਨ ਵਜੇ ਲੌਢੇ ਵੇਲੇ ਦੀ ਆਪਣੀ ਪ੍ਰਾਈਵੇਟ ਚਿੱਠੀ ਵਿਚ ਇਸ ਤਰ੍ਹਾਂ ਲਿਖਿਆ:-

ਮੇਰੇ ਪਿਆਰੇ ਕਰੀ,

ਮੈਨੂੰ ਸਰਦਾਰਾਂ ਨਾਲ ਹੋਈ ਕਾਨਫ੍ਰੰਸ ਤੋਂ ਪਹਿਲਾ ੧੫ ਦੀ ਸਵੇਰ ਦੀ ਲਿਖੀ ਹੋਈ ਤੁਹਾਡੀ ਚਿੱਠੀ ਅਤੇ ਉਨ੍ਹਾਂ ਦੇ ਸਾਹਮਣੇ ਪੇਸ਼ ਕੀਤੀਆਂ ਗਈਆਂ ਸ਼ਰਤਾਂ ਦੇ ਫ਼ਾਰਸੀ ਕਾਗਜ਼ ਦਾ ਤਰਜਮਾ ਪੁੱਜ ਗਿਆ ਹੈ, ਅਤੇ ਸਰਦਾਰਾਂ ਨਾਲ ਹੋਈ ਮੀਟਿੰਗ ਤੋਂ ਬਾਦ ਦੀ ੧੫ ਤਾਰੀਖ ਦੀ ਚਿੱਠੀ ਅੱਜ ੮ ਵਜੇ ਸਵੇਰੇ ਮਿਲ ਗਈ ਹੈ ।

ਕਾਨਫ੍ਰੰਸ ਵਿੱਚ ਤੁਹਾਡੀ ਕਾਮਯਾਬੀ ਮੇਰੀ ਵਲੋਂ ਬੇਹੱਦ ਪ੍ਰਸੰਸਾ ਦੀ ਹੱਕਦਾਰ ਹੈ । ਜਦੋਂ ਭੀ ਤੁਹਾਡੀ ਸਰਕਾਰੀ ਰਪੋਟ ਮੇਰੇ ਪਾਸ ਪੁੱਜੇਗੀ ਤਾਂ ਲੈਫ਼ਟੈਂਨੈਟ ਕਰਨਲ ਲਾਰੰਸ ਦੇ ਮੁਕਾਮੀ ਤਜਰਬੇ ਮਸ਼ਹੂਰੀ ਅਤੇ ਚੰਗੀ ਤਰ੍ਹਾਂ ਬੈਠੇ ਹੋਏ ਰੋਅਬ ਦੀ ਸਹਾਇਤਾ ਨਾਲ ਇਸ ਕਾਮਯਾਬੀ ਨੂੰ ਹਾਸਲ ਕਰਨ ਲਈ ਤੁਹਾਡੇ ਵਲੋਂ ਦਿਖਾਈ ਗਈ ਲਿਆਕਤ, ਉਤਸ਼ਾਹ, ਠਰ੍ਹੰਮੇ ਅਤੇ ਅਕਲਮੰਦੀ ਸੰਬੰਧੀ ਤੁਹਾਡੀ ਪ੍ਰਸੰਸਾ ਕਰਨ ਦਾ ਮੈਨੂੰ ਇਕ ਹੋਰ ਚੰਗਾ ਮੌਕਾ ਮਿਲ ਜਾਏਗਾ । ਇਸ ਮਾਮਲੇ ਨੂੰ ਇਸ ਤੋਂ ਹੋਰ ਚੰਗੀ ਤਰ੍ਹਾਂ ਨਜਿੱਠ ਸਕਣਾ ਸੰਭਵ ਹੀ ਨਹੀਂ ਸੀ।

ਮੇਰੇ ਭਾਵਾਂ ਨੂੰ ਚੰਗੀ ਤਰ੍ਹਾਂ ਸਮਝਦੇ ਅਤੇ ਪੰਜਾਬ ਸੰਬੰਧੀ ਮੇਰੀ ਰਾਜਨੀਤੀ ਨਾਲ ਸਹਿਮਤ ਹੁੰਦੇ ਹੋਏ ਤੁਸਾਂ ਬੜੀ ਹੀ ਕਾਮਯਾਬੀ ਨਾਲ ਉਹ ਸਾਰੇ ਮਤਲਬ, ਨਾ ਕੇਵਲ ਕੀਤੇ ਗਏ ਪ੍ਰਬੰਧ ਦੇ ਅਸਲੀ ਮਤਲਬ ਲਈ ਹੀ, ਜਿਵੇਂ ਕਿ ਮੇਰੀ ਮਨਸ਼ਾ ਸੀ, ਪੂਰੇ ਕਰ ਲਏ ਹਨ ਬਲਕਿ ਉਨ੍ਹਾਂ ਦੀ ਕਾਰਵਾਈ ਦੀ ਸ਼ਕਲ ਭੀ ਇਸ ਚਤੁਰਾਈ ਨਾਲ ਬਣਾਈ ਹੈ ਕਿ ਕਿਸੇ ਭੀ ਆਦਮੀ ਨੂੰ ਸਾਡੀ ਸਰਕਾਰ ਦੀ ਪਾਲਿਸੀ ਦੀ ਸਚਿਆਈ ਅਤੇ ਈਮਾਨਦਾਰੀ ਉੱਤੇ ਸ਼ੱਕ ਕਰਨ ਅਤੇ ਸਰਕਾਰ ਦੀ ਇੱਜ਼ਤ ਉਤੇ ਹੱਥ ਪੌਣ ਦੀ ਗੁੰਜਾਇਸ਼ ਨਹੀਂ ਰਹੀ ਦਿਸਦੀ ।

ਏਸ ਹਿੰਦੂ ਰਾਜ ਨੂੰ ਆਪਣਾ ਪ੍ਰਬੰਧ ਪੱਕਾ ਕਰਨ ਅਤੇ ਇਸ ਦੇ ਨਾਲ ਹੀ ਆਪਣੇ ਮੁਲਕ, ਬਲਕਿ ਮੈਨੂੰ ਉਮੈਦ ਹੈ ਸਾਰੇ ਹਿੰਦੁਸਤਾਨ ਦੀ ਸਰਹੱਦ, ਉੱਤੇ ਇੱਜ਼ਤ ਵਾਲੇ ਤਰੀਕਿਆਂ ਨਾਲ ਅਮਨ ਕਾਇਮ ਰੱਖ ਸਕਣ ਦਾ ਇਕ ਹੋਰ ਮੌਕਾ ਮਿਲ ਗਿਆ ਹੈ ।

ਆਪਣੇ ਮਹਾਰਾਜੇ ਦੇ ਸਰਬਰਾਹ ਬਣਨ ਅਤੇ ਲਾਹੌਰ ਵਿਚ ਇੱਕ ਅੰਗਰੇਜ਼ੀ ਫ਼ੌਜ ਹੋਰ ਸਮੇਂ ਲਈ ਰਹਿਣ ਦੇਣ ਲਈ ਸਿੱਖ ਸਰਦਾਰਾਂ ਦੀਆਂ ਅੰਗਰੇ ਜ਼ੀ ਸਰਕਾਰ ਪਾਸ ਕੀਤੀਆਂ ਮਿੰਨਤਾ ਅਤੇ ਸਾਡੇ ਵੱਲੋਂ ਇਹ ਜ਼ਿਮੇਵਾਰੀ ਚੁੱਕ ਲੈਣ ਲਈ ਜ਼ਾਹਰ ਕੀਤੀ ਗਈ ਰਜ਼ਾਮੰਦੀ ਦਾ ਅਖਲਾਕੀ ਅਸਰ ਅੰਗਰੇਜ਼ੀ ਆਚਰਣ ਦਾ ਰੋਹਬ ਵਧੌਣ ਅਤੇ ਸਾਡੀ ਇੱਜ਼ਤ ਉੱਚਿਆ ਕਰਨ ਲਈ ਸਾਰੇ ਏ ਸ਼ੀਆ ਵਿੱਚ ਮਾਸੂਸ ਕੀਤਾ ਜਾਏਗਾ ।

ਜ਼ਾਤੀ ਤੌਰ ਤੇ ਮੈਨੂੰ ਇਹ ਅਫ਼ਸੋਸ ਹੀ ਹੋਵੇਗਾ ਕਿ ਅੰਗ੍ਰੇਜ਼ੀ ਝੰਡਾ ਸਿੰਧ ਦੇ ਕੰਢਿਆਂ ਤੇ ਗੱਡਣਾ ਮੇਰੀ ਕਿਸਮਤ ਵਿਚ ਨਹੀਂ ਸੀ। ਮੈਂ ਘੱਟ ਲਾਲਸਾ ਵਾਲਾ ਰਸਤਾ ਫੜਿਆ ਹੈ ਅਤੇ ਮੈਨੂੰ ਇਹ ਖਿਆਲ ਕਰਕੇ ਦਿਲੀ ਖ਼ੁਸ਼ੀ ਹੈ ਕਿ ਮੈਨੂੰ ਇੰਗਲਿਸਤਾਨ ਅਤੇ ਹਿੰਦੁਸਤਾਨ ਲਈ ਇੱਕ ਚੰਗਾ ਕੰਮ ਕਰ ਦਿੱਤਾ ਹੈ ।

ਲੋਕੀ ਭਾਵੇਂ ਕੁਝ ਪਏ ਆਖਣ ਜਿੱਥੋਂ ਤੱਕ ਮੇਰਾ ਵਾਸਤਾ ਹੈ ਫ਼ੌਜੀ ਨੁਕਤਾ-ਨਿਗਾਹ ਅਤੇ ਮੇਰੇ ਰਾਜਸੀ ਫਰਜ਼ ਵਿਚਕਾਰ ਹੋ ਰਹੀ ਖਿਚਾ-ਖਿੱਚੀ ਮੁੱਕ ਗਈ ਹੈ । ਹੁਣ ਮੈਂ ਕਾਰ ਵਿਹਾਰ ਦੀ ਗੱਲ ਕਰਦਾ ਹਾਂ

ਫ਼ੌਜ ਦੇ ਖ਼ਰਚ ਲਈ ਦਿੱਤੀ ਜਾਣ ਵਾਲੀ ਰਕਮ ਵਿਚ ਤੁੱਛ ਜਹੀ ਰਕਮ ਦੀ ਕਾਟ ਜੋ ਤੁਸਾਂ ਯੋਗ ਤੌਰ ਤੇ ਪ੍ਰਵਾਣ ਕਰ ਲਈ ਹੈ, ਮੈਂ ਉਸ ਨਾਲ ਸਹਿਮਤ ਹਾਂ ।

ਜੇ ਕੋਈ ਗੱਲ ਬਹਿਸ ਵਾਲੀ ਹੈ ਤਾਂ ਉਹ ਹੈ ਰਾਣੀ ਨੂੰ ਬਿਲੇ ਲੌਣਾ। ਅਸੀਂ ਇਸ ਗੱਲ ਤੇ ਸਹਿਮਤ ਹਾਂ ਅਤੇ ਇਹ ਗੱਲ ਬਿਲਕੁਲ ਯੋਗ ਹੈ ਕਿ ਰਾਣੀ ਦੇ ਹੱਥ ਵਿਚ ਕਾਰ-ਮੁਖਤਾਰ ਦੀ ਹੈਸੀਅਤ ਵਿਚ ਕੋਈ ਤਾਕਤ ਨਾ ਰਹੇ । ਸਵਾਲ ਬਾਕੀ ਇਹ ਹੈ ਕਿ ਮਹਾਰਾਜੇ ਦੀ ਮਾਤਾ ਦੇ ਯੋਗ ਗੁਜ਼ਾਰੇ ਲਈ ਕੀ ਰਕਮ ਨੀਯਤ ਕੀਤੀ ਜਾਏ ਤੇ ਉਸ ਦੇ ਰਹਿਣ ਲਈ ਕਿਹੜਾ ਥਾਂ ਚੁਣਿਆ ਜਾਏ । ਇਹ ਰਕਮ ਨੀਯਤ ਕਰਨ ਵੇਲੇ ਰਾਜ ਦੀ ਘਟ ਗਈ ਹੋਈ ਆਮਦਨੀ ਦਾ ਜ਼ਰੂਰ ਖਿਆਲ ਕਰ ਲੈਣਾ ਚਾਹੀਦਾ ਹੈ । ਇਹ ਗੱਲ ਸਰਦਾਰ ਝਟ ਪਟ ਆਪੇ ਫ਼ੈਸਲਾ ਕਰ ਸਕਦੇ ਹਨ ।

ਉਸ ਦੀ ਰਿਹਾਇਸ਼ ਦੇ ਥਾਂ ਫ਼ੈਸਲਾ ਕਰਨ ਵੇਲੇ ਨਵੇਂ ਰਾਜ-ਪ੍ਰਬੰਧ ਦੇ ਵਿਰੁੱਧ ਰਾਣੀ ਵਲੋਂ ਹੋਣ ਵਾਲੀਆਂ ਰਾਜਸੀ ਸਾਜ਼ਸ਼ਾਂ ਦੇ ਆਧਾਰ ਤੇ ਉਸ ਨੂੰ ਉਸ ਦੇ ਪੁੱਤਰ ਤੋਂ ਵੱਖਰਾ ਕਰ ਦੇਣ ਦੇ ਵਿਰੁੱਧ ਇਤਰਾਜ਼ ਹੋ ਸਕਦਾ ਹੈ, ਕਿਉਂਕਿ ਇਹ ਆਖਿਆ ਜਾ ਸਕਦਾ ਹੈ ਅਤੇ ਲੋਕਾਂ ਦੀ ਇਸ ਨਾਲ ਹਮਦਰਦੀ ਭੀ ਹੋ ਜਾਏ ਗੀ ਕਿ ਰਾਣੀ ਨੂੰ ਉਸ ਵੱਲੋਂ ਹੋਏ ਕਿਸੇ ਰਾਜਸੀ ਗੁਨਾਹ ਤੋਂ ਪਹਿਲਾਂ ਹੀ ਉਸ ਨੂੰ ਸਜ਼ਾ ਦੇ ਦਿੱਤੀ ਗਈ ਹੈ।

ਮੇਰਾ ਖਿਆਲ ਹੈ ਕਿ ਉਹ ਪੰਜਾਬ ਵਿਚ ਕਿਸੇ ਹੋਰ ਥਾਂ ਨਾਲੋਂ ਲਾਹੌਰ ਵਿੱਚ ਘੱਟ ਖਤਰਨਾਕ ਹੋਵੇਗੀ । ਜੇ ਉਹ ਕੁਝ ਔਖਿਆਂ ਕਰਨ ਲੱਗ ਪਏ ਅਤੇ ਉਸ ਨੂੰ ਦੇਸ-ਨਿਕਾਲਾ ਦੇਣਾ ਯੋਗ ਹੋ ਜਾਏ ਤਾਂ ਜ਼ਰੂਰ ਉਸ ਨੂੰ ਸਤਲੁਜੋਂ ਪਾਰ ਭੇਜ ਦਿੱਤਾ ਜਾਏ ।ਉਸ ਹਾਲਤ ਵਿਚ ਉਸ ਨੂੰ ਲਾਡਵੇ ਦੇ ਰਾਜੇ ਦੀ ਹਵੇਲੀ ਵਿਚ ਨਜ਼ਰਬੰਦ ਕਰ ਦਿੱਤਾ ਜਾਏ ਜਿਥੇ ਕਿ ਉਹ ਕਦੀ ਕਦੀ ਆਪਣੇ ਪੁੱਤਰ ਨੂੰ ਮਿਲ ਲਏ ।

ਭਾਵੇਂ ਉਸ ਦੇ ਆਚਰਨ ਦੀ ਬਦਨਾਮੀ [?] ਕਾਫ਼ੀ ਹੱਦ,ਤੱਕ ਸਾਡੇ ਹੱਕ ਵਿਚ ਜਾਂਦੀ ਹੈ, ਤਾਂ ਭੀ ਉਸ ਦੇ ਰਣਜੀਤ ਸਿੰਘ ਦੀ ਰਾਣੀ ਅਤੇ ਸਿੱਖਾਂ ਦੇ ਬਾਦਸ਼ਾਹ ਦੀ ਮਾਤਾ ਹੋਣ ਦੇ ਕਾਰਣ ਮੈਂ ਜ਼ਰਾ ਖ਼ਬਰਦਾਰੀ ਨਾਲ ਕੰਮ ਕਰਨਾ ਚਾਹੁੰਦਾ ਹਾਂ ।ਮੈਨੂੰ ਇਹ ਖ਼ਿਆਲ ਨਹੀਂ ਕਿ ਉਸ ਨੂੰ ਲਾਹੌਰ ਦੇ ਬਾਜ਼ਾਰਾਂ ਵਿਚ ਦੀ ਫ਼ਤਹਿ ਦੀ ਧੂਮ ਧਾਮ ਤੇ ਜਲੂਸ ਨਾਲ ਲੈ ਜਾਣ ਵਾਲਾ ਕੋਈ ਵੁੱਡ ਵਰਗਾ ਚੌਧਰੀ ਪੈਦਾ ਹੋ ਜਾਏਗਾ ।

ਮੈਂ ਹੁਣ ਹੀ ਜੌਨ ਲਾਰੰਸ ਨੂੰ ਮਿਲਿਆ ਹਾਂ । ਉਸ ਦੀ ਰਾਏ ਇਹ ਮਲੂਮ ਹੁੰਦੀ ਹੈ ਕਿ ਇਸ ਨਵੇਂ ਅਹਿਦਨਾਮੇ ਉੱਤੇ ਮਹਾਰਾਜਾ ਮੇਰੇ ਡੇਰੇ ਵਿਚ ਮੇਰੇ ਪਾਸ ਆ ਕੇ ਦਸਖਤ ਕਰੇ ਅਤੇ ਮੈਂ ਪਿੱਛੋਂ ਲਾਹੌਰ ਜਾਂ ਅੰਮ੍ਰਿਤਸਰ ਵਿੱਚ ਦੋਸਤਾਨਾ ਤੌਰ ਤੇ ਹੋ ਆਵਾਂ ।ਮੈਂ ਭੀ ਏਹੋ ਢੰਗ ਠੀਕ ਸਮਝਦਾ ਹਾਂ, ਕਿਉਂਕਿ ਮੈਂ ਚਾਹੁੰਦਾ ਹਾਂ ਕਿ ਮੈਂ ਸਰ ਜੌਨ ਲਿੱਟਲਰ ਨੂੰ ਨਾਲ ਲੈ ਜਾ ਕੇ ਲਾਹੌਰ ਦੇ ਟਿਕਾਣੇ ਵੇਖ ਆਵਾਂ ਅਤੇ ਸ਼ਹਿਰ ਦੇ ਲੋਕਾਂ ਅਤੇ ਆਪਣੇ ਸਿਪਾਹੀਆਂ ਨੂੰ ਵੱਖਰੇ ਵੱਖਰੇ ਰੱਖ਼ਣ ਲਈ ਚੰਗਾ ਪ੍ਰਬੰਧ ਕਰ ਆਵਾਂ ।

ਯਕੀਨ ਰੱਖੋ, ਅੰਤ ਵਿੱਚ ਜਿੰਨੇ ਵੀ ਅਸੀਂ ਸ਼ਹਿਰ ਦੇ ਲੋਕਾਂ ਕੋਲੋਂ ਵੱਖਰੇ ਰਹਾਂਗੇ ਉੰਨੇ ਹੀ ਉਹ ਸਾਨੂੰ ਜ਼ਿਆਦਾ ਚੰਗਾ ਸਮਝਣਗੇ ।

[ਇਸ ਤੋਂ ਅੱਗੇ ਫੌਜੀ ਆਵਾ ਜਾਈ ਦੇ ਵੇਰਵੇ ਦਿੱਤੇ ਹੋਏ ਹਨ]

ਜੋ ਭਲਾ ਕੋਈ ਇਹ ਖ਼ਿਆਲ ਹੋ ਜਾਏ ਕਿ ਫ਼ਾਸਲਾ ਬਹੁਤ ਜ਼ਿਆਦਾ ਹੈ ਅਤੇ ਅੰਗ੍ਰੇਜ਼ੀ ਇਲਾਕੇ ਵਿੱਚ ਜਾ ਕੇ ਅਹਿਦਨਾਮੇ ਉੱਤੇ ਦਸਖਤ ਕਰਨਾ ਮੰਨ ਜਾਣਾ ਹੇਠੀ ਦੀ ਗੱਲ ਹੈ ਤਾਂ ਮੈਂ ਅੰਮ੍ਰਿਤਸਰ ਜਾਣ ਨੂੰ ਤਿਆਰ ਬਰ ਤਿਆਰ ਹਾਂ। ਪਰ ਕਸ਼ਮੀਰ ਦੇ ਮਾਮਲੇ ਤੋਂ ਬਾਅਦ। ਪਰ ਮੈਂ ਇਹ ਸਮਝਦਾ ਹਾਂ ਕਿ ਮੀਟਿੰਗ ਦਾ ਏਥੇ ਹੋਣਾ ਰਾਜਸੀ ਨੁਕਤਾ ਨਿਗਾਹ ਤੋਂ ਵਧੇਰੇ ਚੰਗਾ ਹੈ । ਸਰਦਾਰਾਂ ਨਾਲ ਸਲਾਹ ਕਰਕੇ ਜਿਵੇਂ ਤੂੰ ਚੰਗਾ ਸਮਝੇਂ ਫੈਸਲਾ ਕਰ ਲਵੀਂ.........

ਇਕ ਵਾਰੀ ਫੇਰ , ਮੇਰੇ ਪਿਆਰੇ ਕਰੀ, ਮੈਂ ਤੁਹਾਡੀਆਂ ਮੇਰੇ ਲਈ ਅਤੇ ਸਭ ਤੋਂ ਵਧੇਰੇ ਸਰਕਾਰ ਲਈ ਕੀਤੀਆਂ ਬਹੁਮੁੱਲੀਆ ਖਿਦਮਤਾਂ ਲਈ ਤੁਹਾਡੀ ਪ੍ਰਸੰਸਾ ਕਰਦਾ ਹਾਂ ।

ਏਸ ਰਾਜਸੀ ਚਾਤੁਰਤਾ ਨਾਲ ਨਜਿੱਠੇ ਗਏ ਕੰਮ ਨੂੰ ਮੁੜ ਗਹੁ ਨਾਲ ਵੇਖਣ ਤੋਂ ਮੈਨੂੰ ਕੋਈ ਇਕ ਭੀ ਗੱਲ ਅਜੇਹੀ ਨਹੀਂ ਲਭਦੀ ਜੋ ਕਿ ਤੁਸੀਂ ਛੱਡ ਗਏ ਹੋਵੋ।

ਮੈ ਹਾਂ, ਤੁਹਾਡਾ ਬਹੁਤ ਸਾਦਕ, ਹਾਰਡਿੰਗ

ਭਰੋਵਾਲ ਦੇ ਅਹਿਦਨਾਮੇ ਸੰਬੰਧੀ ਗਵਰਨਰ-ਜਨਰਲ ਸਰ ਹੈਨਰੀ ਹਾਰਡਿੰਗ ਵੱਲੋਂ ਲਾਹੌਰ ਵਿਚ ਨੀਯਤ ਅੰਗ੍ਰੇਜ਼ੀ-ਹਿੰਦੁਸਤਾਨ ਦੀ ਸਰਕਾਰ ਦੇ ਸਕੱਤ੍ਰ ਸਰ ਫ਼੍ਰੈਡਰਿੱਕ ਕਰੀ ਦੇ ਨਾਮ ਲਿਖੀਆਂ ਹੋਈਆਂ ਪ੍ਰਾਈਵੇਟ ਚਿੱਠੀਆਂ ਵਿਚੋਂ ਇਹ ਆਖਰੀ ਚਿੱਠੀ ਹੈ ਜੋ ਕਿ ਇਸ ਮਾਮਲੇ ਉਤੇ ਇਤਨਾ ਨਵਾਂ ਚਾਨਣ ਪੌਂਦੀਆਂ ਹਨ ।

ਅਹਿਦਨਾਮੇ ਦੇ ਮੁਖਬੰਦ, ਸਰਕਾਰੀ ਚਿੱਠੀ ਪੱਤਰ ਤੇ ਕਾਗਜ਼ਾਤ ਅਤੇ ਉਸ ਵੇਲੇ ਸੰਬੰਧੀ ਲਿਖੀਆਂ ਗਈਆਂ ਇਤਿਹਾਸਕ ਪੁਸਤਕਾਂ ਵਿਚ ਹੁਣ ਤਕ ਸਾਨੂੰ ਇਹ ਦੱਸਿਆ ਜਾਂਦਾ ਰਿਹਾ ਹੈ ਕਿ ਮਹਾਰਾਜਾ ਦਲੀਪ ਸਿੰਘ ਦੀ ਨਾਬਾਲਗੀ ਦੇ ਦਿਨਾਂ ਵਿਚ ਲਾਹੌਰ ਰਾਜ ਦੇ ਪ੍ਰਬੰਧ ਕਰਨ ਲਈ ਲਾਹੌਰ ਦਰਬਾਰ ਦੇ ਵੱਡੇ ਵੱਡੇ ਦਰਬਾਰੀਆਂ ਤੇ ਸਰਦਾਰਾਂ ਨੇ ਸਾਫ ਸ਼ਬਦਾਂ ਵਿਚ ਸਰਕਾਰ ਅੰਗ੍ਰੇਜ਼ੀ ਪਾਸ ਇਹ ਇੱਛਾ ਪ੍ਰਗਟ ਕੀਤੀ ਸੀ ਕਿ ਗਵਰਨਰ-ਜਨਰਲ ਆਪਣੀ ਸਹਾਇਤਾ ਦੇਵੇ । ਉਨ੍ਹਾਂ ਨੇ ਪੰਜਾਬ ਦਾ ਰਾਜ-ਪ੍ਰਬੰਧ ਕਾਇਮ ਰੱਖਣ ਲਈ ਇਸ ਗੱਲ ਨੂੰ ਅਤੀ ਜ਼ਰੂਰੀ ਸਮਝਿਆ ਸੀ,ਅਤੇ ਲਾਰਡ ਹਾਰਡਿੰਗ ਨੇ ਨਾਂਹ ਨੁੱਕਰ ਕਰਦੇ ਹੋਏ ਇਸ ਗੱਲ ਲਈ ਆਪਣੀ ਰਜ਼ਾਮੰਦੀ ਦਿੱਤੀ ਸੀ ।

ਪ੍ਰਰ ਹੈਨਰੀ ਹਾਰਡਿੰਗ ਦੀਆਂ ਪ੍ਰਾਈਵੇਟ ਚਿੱਠੀਆਂ ਪੜ੍ਹਕੇ ਹੁਣ ਸਾਨੂੰ ਇਹ ਪਤਾ ਲਗਦਾ ਹੈ ਕਿ ਸ਼ੁਰੂ ਸ਼ੁਰੂ ਵਿਚ ਲਾਹੌਰ ਦਰਬਾਰ ਦੇ ਸਰਦਾਰਾਂ ਦੀ ਕੋਈ ਅਜੇਹੀ ਇੱਛਾ ਨਹੀਂ ਸੀ । ਅਤੇ ਜਿਸ ਵੇਲੇ ਦਰਬਾਰੀਆਂ ਅਤੇ ਸਰਦਾਰਾਂ ਨੂੰ ਕੁਝ ਚਿਰ ਹੱਥ ਵਿਚ ਲੈ ਕੇ ਮੋੜਿਆ ਮਰੋੜਿਆ ਜਾ ਚੁੱਕਾ ਸੀ ਤਾਂ ਕਿਧਰੇ ੧੪ ਦਸੰਬਰ ੧੮੪੬ ਨੂੰ ਮਹਾਰਾਜਾ ਦੁਲੀਪ ਸਿੰਘ ਵਲੋਂ ਚਿੱਠੀ ਲਿਖੀ ਗਈ ਸੀ ਕਿ, "ਇਹ ਆਸ ਕੀਤੀ ਜਾਂਦੀ ਹੈ ਕਿ ਏਜੰਟ ਤੇ ਦੋ ਪਲਟਨਾਂ, ਇਕ ਰਸਾਲੇ ਤੇ ਇਕ ਬਾਤਰੀ 'ਕੁਝ ਮਹੀਨਿਆਂ ਲਈ' ਏਥੇ ਠਹਿਰੇ ਰਹਿਣ ਦਿੱਤੇ ਜਾਣ ਜਿਸ ਸਮੇਂ ਵਿਚ ਕਿ ਬਾਕੀ ਰਹਿੰਦੇ ਰਾਜ-ਪ੍ਰਬੰਧ ਨੂੰ ਲੋੜੀਂਦੀ ਹੱਦ ਤੱਕ ਮੁਕੰਮਲ ਕਰ ਲਿਆ ਜਾਏ ।" ਪਰ ਸਰ ਹੈਨਰੀ ਹਾਰਡਿੰਗ ਨੇ ਕੁਝ ਮਹੀਨਿਆਂ ਲਈ ਇਹ ਸਹਾਇਤਾ ਦੇਣੋਂ ਉੱਕੀ ਨਾਂਹ ਕਰ ਦਿੱਤੀ । ਉਹ ਜਾਂ ਤਾਂ ਬਿਲਕੁਲ ਕੋਈ ਸਹਾਇਤਾ ਨਹੀਂ ਸੀ ਦੇਣਾ ਚਾਹੁੰਦਾ ਜਾਂ ਅੰਗ੍ਰੇਜ਼ੀ ਸਪਾਹੀਆਂ ਨਾਲ ਹਰ ਇਕ ਕਿਲ੍ਹੇ ਤੇ ਫੌਜੀ ਟਿਕਾਣੇ ਉੱਤੇ ਕਬਜ਼ਾ ਕਰਨ ਦੀ ਖੁਲ੍ਹ ਲੈ ਕੇ ਦਸ ਗੁਣਾਂ ਜ਼ਿਆਦਾ ਫੌਜ ਰੱਖਣਾ। ਰਾਜ ਦੇ ਹਰ ਮਹਿਕਮੇ ਦੀਆਂ ਸਾਰੀਆਂ ਗੱਲਾਂ ਉੱਤੇ ਪੂਰਾ ਪੂਰਾ ਕਾਬੂ ਰੱਖਣਾ ਅਤੇ ਆਪਣੀ ਮਰਜ਼ੀ ਅਨੁਸਾਰ ਪੂਰੇ ਕੁੱਲ ਅਖਤਿਆਰ ਦੇ ਕੇ ਅੰਗ੍ਰੇਜ਼ੀ ਰੈਜ਼ੀਡੈਂਟ ਮੁਕਰੱਰ ਕਰਨਾ, ਮਹਾਰਾਜੇ ਦੇ ਗਾਰਡੀਅਨ ਬਣਨਾ, ਮਹਾਰਾਣੀ ਜਿੰਦ ਕੌਰ ਪਾਸੋਂ ਕਾਰ-ਮੁਖਤਾਰੀ ਦੇ ਸਾਰੇ ਹੱਦ ਖੋਹ ਕੇ ਮੁਲਕ ਵਿੱਚ ਅੱਠ ਸਾਲਾਂ ਲਈ ਟਿਕੇ ਰਹਿਣਾ ਅਤੇ ੨੨ ਲੱਖ ਰੁਪਿਆ ਸਾਲਾਨਾ ਵਸੂਲ ਕਰਨਾ ਚਾਹੁੰਦਾ ਸੀ । ਲਾਹੌਰ ਦਰਬਾਰ ਨੂੰ ਗਵਰਨਰ-ਜਨਰਲ ਦੀ ਮਰਜ਼ੀ ਅਨੁਸਾਰ ਰਜ਼ਮੰਦ ਨਾ ਹੁੰਦੇ ਹੋਏ ਵੇਖ ਕੇ ਫ਼੍ਰੈਡਰਿੱਕ ਕਰੀ ਨੂੰ ਆਖਿਆ ਗਿਆ ਸੀ ਕਿ "ਸਿੱਖ ਦਰਬਾਰ ਵਲੋਂ ਇਹ ਸ਼ਰਤ ਪੇਸ਼ ਕਰਵੌਣ, ਅਰਥਾਤ ਸਾਡੀ ਮਦਦ ਦੇ ਜਾਰੀ ਰਹਿਣ ਦੇ ਮੁੱਲ ਵਜੋਂ ਸਾਡੀ ਕਿਸੇ ਭੀ ਸ਼ਰਤ ਨੂੰ ਪ੍ਰਵਾਨ ਕਰ ਲੈਣ ਲਈ ਰਜ਼ਾਮੰਦੀ ਹਾਸਲ ਕਰਨ ਵਾਸਤੇ ਹਿੰਮਤ ਨਾਲ ਉਨ੍ਹਾਂ ਦੇ ਪਿੱਛੇ ਲੱਗੇ ਰਹੋ ।" ਇਸ ਦੇ ਨਾਲ ਹੀ ਉਸ ਨੂੰ ਇਹ ਭੀ ਹਦਾਇਤ ਦਿੱਤੀ ਗਈ ਕਿ "ਵਾਧੂ ਸ਼ਰਤਾਂ ਦੇ ਮੁਖ-ਬੰਦ ਵਿਚ ਇਹ ਬੇਨਤੀ ਐਨ ਸਾਫ਼ ਤੌਰ ਤੇ ਉਨ੍ਹਾਂ (ਸਿੱਖਾਂ) ਵਲੋਂ ਹੋਣੀ ਚਾਹੀਦੀ ਹੈ " । ਅਤੇ ਇਹ ਸਭ ਤਾਣਾ ਬਾਣਾ ਇਸ ਰਾਜਸੀ ਚਾਤੁਰਤਾ ਨਾਲ ਤਣਿਆ ਗਿਆ ਜਿਸ ਨਾਲ ਕਿ ਇਸ ਨੂੰ ਇਸ ਪ੍ਰਕਾਰ ਦੀ ਸ਼ਕਲ ਦਿੱਤੀ ਗਈ ਜਿਸ ਤੋਂ ਕਿ ਇਹ ਪ੍ਰਤੀਤ ਹੋਣ ਲਗ ਪਿਆ ਕਿ ਭਰੋਵਾਲ ਦੇ ਅਹਿਦਨਾਮੇ ਲਈ ਪਹਿਲਾਂ ਲਾਹੌਰ ਦਰਬਾਰ ਨੇ ਸਰਕਾਰ ਅੰਗ੍ਰੇਜ਼ੀ ਪਾਸ ਬੇਨਤੀ ਕੀਤੀ ਸੀ ਅਤੇ ਫੇਰ ਸਰਕਾਰ ਅੰਗ੍ਰੇਜ਼ੀ ਨੇ ਝਿਜਕਦੇ ਝਿਜਕਦੇ ਆਪਣੀ ਰਜ਼ਾਮੰਦੀ ਜ਼ਾਹਰ ਕੀਤੀ ਸੀ ।

# ਮਹਾਰਾਣੀ ਜਿੰਦ ਕੌਰ

ਸੇਵਾ ਵਿਖੇ

ਐਡੀਟਰ ਸਾਹਿਬ, ਦੀ ਇਲਸਟ੍ਰੇਟਿਡ ਵੀਕਲੀ ਆਫ਼ ਇੰਡੀਆ,
ਬੰਬਈ,

ਮੇਰਾ ਧਿਆਨ ੧੭ ਦਸੰਬਰ ੧੯੩੮ ਦੇ 'ਵੀਕਲੀ' ਅਖਬਾਰ ਦੇ ਸਫ਼ਾ ੪੩ ਪਰ ਛਪੇ ਲੇਖ "ਜਿੰਦਾਂ ਬਾਈ ਮਹਾਰਾਣੀ ਆਫ਼ ਲਾਹੌਰ" ਵਲ ਦਿਵਾਇਆ ਗਿਆ ਹੈ। ਮੇਰਾ ਇਹ ਕੌੜਾ ਫ਼ਰਜ਼ ਹੈ ਕਿ ਮੈਂ ਤੁਹਾਡੇ ਧਿਆਨ ਵਿਚ ਇਹ ਗੱਲ ਲਿਆਵਾਂ ਕਿ ਇਹ ਲੇਖ ਸਖ਼ਤ ਇਤਰਾਜ਼ ਯੋਗ ਹੈ। ਜਿਸ ਢੰਗ ਵਿਚ ਕਿ ਪੰਜਾਬ ਦੀ ਰਾਜ-ਮਾਤਾ ਤੇ ਮਹਾਰਾਜਾ ਰਣਜੀਤ ਸਿੰਘ ਜੀ ਦੀ ਮਹਿਬੂਬਾ ਮਹਾਰਾਣੀ ਨੂੰ ਏਸ ਲੇਖ ਤੇ ਇਸ ਦੇ ਨਾਲ ਦੀ ਤਸਵੀਰ ਵਿਚ ਪੇਸ਼ ਕੀਤਾ ਗਿਆ ਹੈ, ਸਿਖ ਕੌਮ ਇਸ ਨੂੰ ਆਪਣੀ ਹੱਤਕ ਮਹਿਸੂਸ ਕਰਦੀ ਹੈ। ਇਹ ਲੇਖ ਬਹੁਤੀ ਥਾਵੀਂ ਨਾ ਕੇਵਲ ਇਤਿਹਾਸਕ ਤੌਰ ਪਰ ਹੀ ਗ਼ਲਤ ਹੈ, ਸਗੋਂ ਸਖਤ ਨਿੰਦਾ ਭਰਿਆ ਭੀ ਹੈ, ਜਿਸ ਸਬੰਧੀ ਕਈ ਸਿਖ ਸੁਸਾਇਟੀਆਂ ਨੇ ਇਤਰਾਜ਼ ਕੀਤਾ ਹੈ ਤੇ ਆਪਣੀਆਂ ਇਕੱਤਰਤਾਵਾਂ ਵਿਚ ਇਸ ਬਾਰੇ ਨਿਖੇਧੀ ਕੀਤੀ ਹੈ ਤੇ ਰੋਸ ਦੇ ਮਤੇ ਪਾਸ ਕੀਤੇ ਹਨ।

ਮਹਾਰਾਣੀ ਨੂੰ ਦੱਖਣੀ ਯਾ ਪੂਰਬੀ ਕੰਚਣੀਆਂ ਦੀ ਪੁਸ਼ਾਕ ਵਿਚ ਨਚਾਰ ਔਰਤ ਦੀ ਸ਼ਕਲ ਵਿਚ ਪੇਟ, ਸਿਰ ਤੇ ਬਾਹਾਂ ਨੰਗੀਆਂ ਦਿਖਾ ਕੇ ਪੇਸ਼ ਕਰਨਾ ਨਿਹਾਇਤ ਹੀ ਕੋਝਾ ਤਰੀਕਾ ਹੈ। ਨੱਚਣਾ ਪੰਜਾਬ ਵਿਚ ਸਿਰਫ਼ ਕੰਜਰੀਆਂ ਦਾ ਹੀ ਪੇਸ਼ਾ ਹੁੰਦਾ ਸੀ ਤੇ ਪੰਜਾਬ ਦੀਆਂ ਕੰਜਰੀਆਂ ਸਭ ਮੁਸਲਮਾਨਣੀਆਂ ਹੀ ਹੁੰਦੀਆਂ ਸਨ ਤੇ ਹੁਣ ਵੀ ਹਨ। ਅੰਗ੍ਰੇਜ਼ਾਂ ਦੇ ਆਉਣ ਤੋਂ ਪਹਿਲਾਂ ਨੱਚਣਾ ਪੰਜਾਬ ਵਿਚ ਸਿੱਖਾਂ ਵਲੋਂ ਬਦਚਲਨੀ ਦਾ ਜ਼ਰੀਆ ਸਮਝਿਆ ਜਾਂਦਾ ਸੀ ਤੇ ਇਹ ਕੰਮ ਕੇਵਲ ਭੈੜੀ ਸ਼ੁਹਰਤ ਵਾਲੀਆਂ ਔਰਤਾਂ ਤਕ ਹੀ ਮਹਿਦੂਦ ਸੀ।

ਮਹਾਰਾਣੀ ਜਿੰਦ ਕੌਰ ਪ੍ਰਸਿੱਧ ਨਾਮ ਮਾਈ ਜਿੰਦਾਂ (ਜਿੰਦਾਂ ਬਾਈ ਨਹੀਂ, ਜੈਸਾ ਕਿ ਮਿ ਮਾਰਗਨ ਨੇ ਨਾਮ ਦਿੱਤਾ ਹੈ) ਜ਼ਿਲ੍ਹਾ ਅੰਮ੍ਰਿਤਸਰ, ਤਹਿਸੀਲ ਅਜਨਾਲਾ ਦੇ ਪਿੰਡ ਚਾਹੜ ਦੇ ਔਲਖ ਗੋਤ ਦੇ ਇਕ ਪਤ-ਵੰਤੇ ਸਿੱਖ ਜ਼ਿਮੀਦਾਰ ਮੰਨਾ ਸਿੰਘ ਦੀ ਤੀਜੀ ਲੜਕੀ ਸੀ। ਮਹਾਰਾਣੀ ਦੀ ਵੱਡੀ ਭੈਣ ਸ: ਜੁਆਲਾ ਸਿੰਘ ਪੜ੍ਹਾਣੀਏ ਨੂੰ ਵਿਆਹੀ ਹੋਈ ਤੇ ਸਰਦਾਰ ਨਾਹਰ ਸਿੰਘ ਪਿੰਡ ਐਮਾ ਭੀ ਇਸੇ ਖਾਨਦਾਨ ਵਿਚ ਵਿਆਹਿਆ ਹੋਇਆ ਸੀ। ਇਕ ਸ਼ਰੀਫ ਘਰਾਣੇ ਦੀ ਸਿੱਖ

ਲੜਕੀ ਨੂੰ ਨਚਾਰ ਦੇ ਪੇਸ਼ੇ ਵਾਲੀ ਦੱਸਣਾ ਸਿੱਖ ਇਤਿਹਾਸ ਦਾ ਵਹਿਸ਼ੀਆਨਾ ਕਤਲ ਹੈ, ਜਿਸ ਇਤਿਹਾਸ ਬਾਰੇ ਕਿ ਇਸ ਲੇਖ ਦੇ ਲਿਖਾਰੀ ਨੇ ਇਤਨਾ ਅਣਜਾਣ ਪੁਣਾ ਪ੍ਰਗਟ ਕੀਤਾ ਹੈ ।

ਮਿ: ਮਾਰਗਨ ਦੇ ਏਸ ਬਿਆਨ ਨੂੰ ਰੱਦ ਕਰਨ ਲਈ ਕਿ ਮਹਾਰਾਣੀ ਦਾ ਕਦੇ ਭੀ ਮਹਾਰਾਜਾ ਰਣਜੀਤ ਸਿੰਘ ਜੀ ਨਾਲ ਵਿਆਹ ਨਹੀਂ ਹੋਇਆ, ਮੈਂ ਕੇਵਲ ਅਖਬਾਰ ' ਦੀ ਖਾਲਸਾ ' ਤ੍ਰੀਕ ੫ ਅਕਤੂਬਰ ੧੯੩੦ ਵਿਚ ਭਗਤ ਲਛਮਣ ਸਿੰਘ ਦੀਆਂ ਲਿਖਤੀ ਕੁਝ ਸਤਰਾਂ ਦਾ ਹਵਾਲਾ ਦਿੰਦਾ ਹਾਂ, ਜਿਨ੍ਹਾਂ ਦੀ ਕਿ ਇਸ ਵੇਲੇ ਉਮਰ ੭੬ ਸਾਲ ਦੀ ਹੈ ।

"ਲਾਹੌਰ ਦੇ ਪਤਵੰਤੇ ਸ਼ਹਿਰੀ ਰਾਇ ਬਹਾਦਰ ਕੇ.ਬੀ.ਥਾਪਰ ਮੈਨੂੰ ਦਸਦੇ ਹਨ ਕਿ ਜਦੋਂ ਮੈਂ ਖ਼ਾਨ ਬਹਾਦਰ ਫ਼ਕੀਰ ਕਮਰੁੱਦੀਨ ਸਪੁਤ੍ਰ ਫ਼ਕੀਰ ਨੂਰੁੱਦੀਨ—ਜੋ ਕਿ ਮਹਾਰਾਣੀ ਜਿੰਦਾਂ ਦੇ ਮਹਿਲਾਂ ਦਾ ਇਨਚਾਰਜ ਸੀ—ਨੂੰ ਪੁੱਛਿਆ ਕਿ ਏਸ ਗੱਲ ਵਿਚ ਕਿੰਨੀ ਕੁ ਸੱਚਾਈ ਹੈ ਜੇਹੜੀ ਕਿ ਸਰ ਲੈਪਲ ਗ੍ਰਿਫ਼ਨ ਨੇ ਲਿਖੀ ਹੈ ਕਿ ਮਹਾਰਾਜਾ ਦਲੀਪ ਸਿੰਘ, ਮਹਾਰਾਜਾ ਰਣਜੀਤ ਸਿੰਘ ਦਾ ਜਾਇਜ਼ ਪੁਤਰ ਨਹੀਂ ਸੀ ਅਤੇ ਜਿੰਦਾਂ ਮਹਾਰਾਜੇ ਦੀ ਵਿਆਹਤਾ ਇਸਤ੍ਰੀ ਨਹੀਂ ਸੀ, ਤਦ ਖਾਨਬਹਾਦੁਰ ਨੇ ਉੱਚੀ ਦੇ ਕੇ ਕਿਹਾ - 'ਅਸਤਗ਼ਫ਼ਰ-ਅੱਲਾ, ਇਤਨਾ ਝੂਠ। ਇਸ ਤੋਂ ਵਧ ਹੋਰ ਭੀ ਕੋਈ ਤੁਹਮਤ ਹੋ ਸਕਦੀ ਹੈ? ਮੈਂ ਮਹਾਰਾਜੇ ਦੀ ਸ਼ਾਦੀ ਵਿਚ ਆਪ ਸ਼ਾਮਲ ਸੀ, ਮਹਾਰਾਣੀ ਜਿੰਦਾਂ ਇਕ ਉੱਚੇ ਪਤਵੰਤੇ ਜ਼ਿਮੀਦਾਰ ਦੀ ਲੜਕੀ ਸੀ ਤੇ ਮਹਾਰਾਜੇ ਦੀ ਬਕਾਇਦਾ ਵਿਆਹਤਾ ਇਸਤ੍ਰੀ ਸੀ । ਮੇਰਾ ਪਿਤਾ ਸ਼ਹਿਬਜ਼ਾਦਾ ਦਲੀਪ ਸਿੰਘ ਦੇ ਜਨਮ ਸਮੇਂ ਮੌਜੂਦ ਸੀ ਤੇ ਉਸ ਵੇਲੇ ਮੈਂ ਆਪਣੇ ਬਾਪ ਦੇ ਨਾਲ ਸੀ । ਜ਼ਰੂਰ ਕਿਸੇ ਸ਼ਰਾਰਤੀ ਗੱਪੀ ਨੇ ਸਾਹਿਬ ਨੂੰ ਇਹ ਨਿਰੋਲ ਝੂਠ ਦੱਸਿਆ ਹੈ ।' ਇਹ ਫ਼ਕੀਰ ਉਸ ਵੇਲੇ ੧੮ ਸਾਲ ਦੀ ਉਮਰ ਦਾ ਸੀ ।"

ਇਨ੍ਹਾਂ ਫਜ਼ੂਲ ਗੱਪਾਂ ਦੀ ਅਸਲੀਅਤ ਦੇ ਵੇਰਵੇ ਨੂੰ ਲੱਭਣ ਦੀ ਲੋੜ ਨਹੀਂ । ਏਸ ਵੇਲੇ ਇਤਨਾ ਕਹਿਣਾ ਕਾਫੀ ਹੈ ਕਿ ਅਜਿਹੀਆਂ ਸਭ ਗੱਲਾਂ ਡੋਗਰੇ ਭਾਈਆਂ ਦੀ ਟਕਸਾਲ ਵਿਚ ਘੜੀਆਂ ਤੇ ਬਣਾਈਆਂ ਗਈਆਂ । ਉਹਨਾਂ ਨੇ ੧੮੩੫ - ੪੩ ਦੇ ਸਾਲਾਂ ਵਿਚ ਸਿੱਖ ਰਾਜ ਨੂੰ ਤਬਾਹ ਕਰਨ ਲਈ ਸਾਜ਼ਸ਼ ਕਰਨੀ ਸ਼ੁਰੂ ਕਰ ਦਿੱਤੀ ਸੀ, ਕਿਉਂਕਿ ਉਹ ਆਪਣੇ ਘਰਾਣੇ ਦੇ ਇਕ ਨੌਜਵਾਨ ਨੂੰ ਤਖਤ ਪਰ ਬਿਠਾਉਣ ਦੀਆਂ ਗੋਂਦਾਂ ਗੁੰਦ ਰਹੇ ਸਨ ਤੇ ਈਸਟ ਇੰਡੀਆਂ ਕੰਪਨੀ ਨਾਲ ਅਲਾਕਿਆਂ ਦੀਆਂ ਵੰਡੀਆਂ ਪਾਉਣਾ ਚਾਹੁੰਦੇ ਸਨ । ਕੰਪਨੀ ਭੀ ਉਸ ਵੇਲੇ ਪੰਜਾਬ ਪਰ ਆਪਣੀ ਅੱਖ ਰੱਖਦੀ ਸੀ, ਤਾਕਿ ਆਪਣੀ ਹੱਦ ਨੂੰ

ਹਿੰਦੁਸਤਾਨ ਦੀ ਉੱਤਰ-ਪੱਛਮੀ ਕੁਦਰਤੀ ਸਰਹੱਦ ਤਕ ਵਧਾ ਕੇ ਮਜ਼ਬੂਤ ਕਰਜ ਸਕੇ । ਸੋ ਕੰਪਨੀ ਭੀ ਵਧੇਰੇ ਨਹੀਂ ਤਾਂ ਡੋਗਰਿਆਂ ਦੇ ਬਰਾਬਰ ਹੀ ਆਪਣੇ ਇਰਾਦਿਆਂ ਨੂੰ ਪੂਰਾ ਕਰਨ ਲਈ ਸਿੱਖਾਂ ਵਿਰੁਧ ਪ੍ਰਾਪੇਗੰਡਾ ਕਰਨ ਵਿਚ ਦਿਲਚਸਪੀ ਰੱਖਦੀ ਸੀ । ਸੋ ਉਨ੍ਹਾਂ ਦੇ ਲਿਖਾਰੀਆਂ ਨੇ ਉੱਡ ਰਹੀਆਂ ਗੱਪਾਂ ਦਾ ਫ਼ਾਇਦਾ ਉਠਾ ਕੇ ਆਪਣੀਆਂ ਲਿਖਤਾਂ ਰਾਹੀਂ ਉਨ੍ਹਾਂ ਦਾ ਵਧੇਰੇ ਪ੍ਰਚਾਰ ਕੀਤਾ ।

ਸਭ ਤੋਂ ਭੈੜੀਆਂ ਗੱਲਾਂ ਜੋ ਇਸ ਲੇਖ ਵਿਚ ਹਨ, ਉਹ ਮਿ. ਮਾਰਗਨ ਦੇ ਇਹ ਬਿਆਨ ਹਨ ਕਿ " ਉਸ ਦੀਆਂ ਔਰਤਾਂ ਦੀ ਖੁਲ੍ਹੀ ਬਦਚਲਣੀ ਉਨ੍ਹਾਂ ਦੇ ਪਤੀ ਲਈ ਹਾਸ ਬਿਲਾਸ ਵਾਲਾ ਪੁਸ਼ੀਦਾ ਜ਼ਿਰੀਆ ਸੀ " ਤੇ " ਉਹ (ਮਹਾਰਾਣੀ ਜਿੰਦਾਂ) ਭੀ ਹਰਮ (ਮਹਿਲਾਂ) ਤੋਂ ਬਾਹਰ ਦਿਲ ਪਰਚਾਵਾ ਕਰਦੀ ਸੀ " ਸਚਮੁੱਚ ਇਹ ਬੜਾ ਦੁਖਦਾਈ ਹੈ ਕਿ ਮਿਸਟਰ ਮਾਰਗਨ ਨੇ ਸਿੱਖ ਕੌਮ ਦੇ ਜਜ਼ਬਾਤ ਨੂੰ ਇਸ ਤਰ੍ਹਾਂ ਖੇਦ ਪੁਚਾਇਆ ਹੈ, ਜੇਹੜੀ ਕਿ ਮਹਾਰਾਜੇ ਨੂੰ ਪੰਜਾਬ ਦਾ ਕੌਮੀ ਜੋਧਾ ਸਮਝਦੀ ਹੈ । ਮਿ. ਮਾਰਗਨ ਨੂੰ ਸ਼ਾਇਦ ਪਤਾ ਨਹੀਂ ਕਿ ਸਿੱਖ ਲੋਕ ਸਾਰੇ ਤੇ ਉਨ੍ਹਾਂ ਵਿਚੋਂ ਜੱਟ ਖਾਸ ਤੌਰ ਪਰ ਆਪਣੀਆਂ ਔਰਤਾਂ ਦੇ ਆਚਰਨ ਸਬੰਧੀ ਹਦ ਦਰਜੇ ਦੇ ਜਜ਼ਬਾਤੀ ਤੇ ਅਣਖ ਵਾਲੇ ਹੁੰਦੇ ਹਨ ਤੇ ਅੱਜ ਤੋਂ ਸੌ ਬਰਸ ਪਹਿਲਾਂ ਉਹ ਇਸ ਤੋਂ ਭੀ ਵੱਧ ਸਨ । ਸਿੱਖ ਬਾਦਸ਼ਾਹ ਦੇ ਮਾਮਲੇ ਨੂੰ ਤਾਂ ਭਲਾ ਲਾਂਭੇ ਰਹਿਣ ਦਿਓ ਜਿਸ ਦੀ ਕਿ ਜ਼ਬਾਨ ਤੋਂ ਨਿਕਲਿਆ ਹੋਇਆ ਅੱਖਰ ਹੀ ਕਾਨੂੰਨ ਸੀ ਤੇ ਜੋ ਕਿਸੇ ਅਗੇ ਜਵਾਬ-ਦਿਹ ਨਹੀਂ ਸੀ । ਇਕ ਮਾਮੂਲੀ ਹਲ-ਵਾਹ ਜੱਟ ਅੰਗ੍ਰੇਜ਼ੀ ਕਾਨੂੰਨ ਦਾ ਬੱਧਾ ਹੋਇਆ ਅਜ ਕਲ ਭੀ ਇਹ ਸਹਾਰ ਨਹੀਂ ਸਕਦਾ ਕਿ ਇਕ ਲੜਕੀ ਖੁਲ੍ਹੇ ਤੌਰ ਪਰ ਕਿਸੇ ਸ਼ੱਕੀ ਚਾਲ-ਚੱਲਣ ਦੇ ਆਦਮੀ ਨਾਲ ਖੁਲ੍ਹੀ ਗੱਲ-ਬਾਤ ਕਰੇ । ਕਈ ਵਾਰ ਐਸਾ ਹੁੰਦਾ ਹੈ ਕਿ ਕੇਵਲ ਸ਼ੱਕ ਹੋ ਜਾਣ ਪਰ ਹੀ ਖਾਨਦਾਨ ਦੀ ਇੱਜ਼ਤ ਤੇ ਅਣਖ ਨੂੰ ਬਚਾਉਣ ਲਈ ਖ਼ੂਨ ਹੋ ਜਾਂਦੇ ਹਨ । ਇਸ ਲਈ ਇਹ ਗੱਲ ਕਿਆਸ ਤੋਂ ਭੀ ਬਾਹਰ ਹੈ ਕਿ ਮਹਾਰਾਜਾ, ਜੋ ਇਕ ਆਦਰਸ਼ਕ ਸਿੱਖ ਇਖ਼ਲਾਕ ਵਾਲਾ ਕੱਟੜ ਜੱਟ ਸੀ, ਆਪਣੀਆਂ ਇਸਤ੍ਰੀਆਂ ਦੇ ਆਚਾਰ ਦੀ ਢਿਲਿਆਈ ਨੂੰ ਸਹਾਰ ਸਕਦਾ ।

ਏਹ ਗੱਲ ਗ਼ਲਤ ਹੈ ਕਿ ਮਹਾਰਾਣੀ ਨੇ ਲਾਲ ਸਿੰਘ ਨੂੰ ਇਸ ਲਈ ਵਜ਼ੀਰ-ਆਜ਼ਮ ਬਣਾਇਆ ਕਿ ਮਹਾਰਾਣੀ ਦਾ ਉਸ ਨਾਲ ਪ੍ਰੇਮ ਸੀ । ਲਾਲ ਸਿੰਘ ਮਹਾਰਾਣੀ ਦੇ ਭਰਾ ਜਵਾਹਰ ਸਿੰਘ ਦਾ ਦੋਸਤ ਤੇ ਕੁੱਲ-ਤਾਕਤਦਾਰ ਫ਼ੌਜ ਵਿਚ ਇਕ ਵੱਡਾ ਅਫ਼ਸਰ ਸੀ । ਸੋ ਕੁਦਰਤੀ ਤੌਰ ਪਰ ਮਹਾਰਾਣੀ ਆਪਣੇ ਭਾਈ ਦੀ ਮੌਤ ਤੋਂ ਪਿੱਛੋਂ ਮੁਲਕ ਦੀ ਰਾਜ-ਮਾਤਾ ਹੋਣ ਦੀ ਹੈਸੀਅਤ ਵਿਚ ਉਸ ਪਾਸੋਂ

ਰਾਜਸੀ ਸਹਾਇਤਾ ਲੈਂਦੀ ਸੀ ਤੇ ਰਾਜ-ਕਾਜ ਦੇ ਮਾਮਲਿਆਂ ਵਿਚ ਉਸ ਨਾਲ ਸਲਾਹ ਮਸ਼ਵਰਾ ਕਰਦੀ ਸੀ । ਪਰ ਲਾਲ ਸਿੰਘ ਦੀ ਤਰੱਕੀ ਮਹਾਰਾਣੀ ਦੀ ਕੋਈ ਮਿਹਰਬਾਨੀ ਯਾ ਬਖਸ਼ਿਸ਼ ਦਾ ਨਤੀਜਾ ਨਹੀਂ ਸੀ, ਏਹ ਤਰੱਕੀ ਪਰਚੀਆਂ ਪਾ ਕੇ ਕੀਤੀ ਗਈ ਸੀ । ਵਜ਼ੀਰ-ਆਜ਼ਮ ਦੇ ਅਹੁਦੇ ਲਈ ਤਿੰਨ ਉਮੈਦਵਾਰ ਸਨ-ਗੁਲਾਬ ਸਿੰਘ, ਤੇਜ ਸਿੰਘ ਤੇ ਲਾਲ ਸਿੰਘ । ਸੋ ਪੰਜ ਪਰਚੀਆਂ ਤਿਆਰ ਕੀਤੀਆਂ ਗਈਆਂ, ਜਿਨ੍ਹਾਂ ਵਿਚੋਂ ਦੋ ਖ਼ਾਲੀ ਰੱਖੀਆਂ ਗਈ, ਬਾਕੀ ਤਿਹਾਂ ਪਰ ਤਿੰਨਾਂ ਉਮੇਦਵਾਰਾਂ ਦੇ ਨਾਮ ਲਿਖੇ ਗਏ । ਪਰਚੀਆਂ ਮਹਾਰਾਜਾ ਦਲੀਪ ਸਿੰਘ ਨੇ ਕੱਢੀਆਂ । ਲਾਲ ਸਿੰਘ ਦੀ ਪਰਚੀ ਨਿਕਲ ਆਈ ਤੇ ਉਹ ਵਜ਼ੀਰ-ਆਜ਼ਮ ਬਣਿਆ (ਹਿਸਟਰੀ ਆਫ਼ ਦੀ ਪੰਜਾਬ, ੧੮੪੬ )। ਇਹ ਨਿਰਾਸ ਹੋਏ ਉਮੈਦਵਾਰਾਂ ਅਤੇ ਉਹਨਾਂ ਦੇ ਹਮਾਇਤੀਆਂ ਦੀ ਈਰਖਾ ਹੈ ਜੋ ਕਿ ਮਹਾਰਾਣੀ ਵਿਰੁਧ ਇਸ ਤਰ੍ਹਾਂ ਦੇ ਗੰਦੇ ਇਲਜ਼ਾਮ ਲਾਉਣ ਦੀ ਜ਼ਿੰਮਾਵਾਰ ਹੈ ।

ਹੁਣ ਇਹ ਇਕ ਖੁਲ੍ਹ ਚੁੱਕਾ ਹੋਇਆ ਭੇਤ ਹੈ ਕਿ ਸਿਖਾਂ ਤੇ ਅੰਗਰੇਜ਼ਾਂ ਵਿਚਕਾਰ ਜੋ ਜੰਗ ਸਤਲੁਜ ਦੇ ਦੱਖਣ ਨੂੰ ਹੋਇਆ, ਇਹ ਮਹਾਰਾਣੀ ਜਿੰਦਾਂ ਦੀ ਹੋਰ ਮੁਲਕ ਜਿੱਤਣ ਦੀ ਇੱਛਾ ਕਰ ਕੇ ਨਹੀਂ ਸੀ ਹੋਇਆ, ਸਗੋਂ ਈਸਟ ਇੰਡੀਆ ਕੰਪਨੀ ਦੇ ਏਜੰਟਾਂ ਦੀਆਂ ਪਹਿਲਾਂ ਹੀ ਸੋਚੀਆਂ ਹੋਈਆਂ ਵਿਉਂਤਾਂ ਨੇ ਲਿਆਂਦਾ ਸੀ । ਲਾਰਡ ਵੈਲਿੰਗਟਨ ਨੇ ਸਿੱਖਾਂ ਦੀ ਪਹਿਲੀ ਲੜਾਈ ਤੋਂ ਚਾਰ ਸਾਲ ਪਹਿਲਾਂ ਲਾਰਡ ਫਿਟਜ਼-ਜੈਰਲਡ ਦੇ ਨਾਮ ਲਿਖੀ ਆਪਨੀ ਚਿਠੀ ਤੀਕ ੬ ਅਪ੍ਰੈਲ ੧੮੪੨ ਵਿਚ ਸਾਫ਼ ਤੌਰ ਪਰ ਦੱਸਿਆ ਹੈ,"ਪਰ ਮੈਂ ਇਹ ਜ਼ਰੂਰ ਕਹਿੰਦਾ ਹਾਂ ਕਿ ਜੇ ਅਸੀਂ ਆਪਣੀ ਪੋਜ਼ੀਸ਼ਨ ਨੂੰ ਅਫ਼ਗਾਨਿਸਤਾਨ ਵਿਚ ਕਾਇਮ ਰੱਖਣਾ ਹੈ, ਤਾਂ ਸਾਨੂੰ ਪਿਸ਼ਾਵਰ, ਦੱਰਾ ਖੈਬਰ ਤੇ ਜਲਾਲਾਬਾਦ ਜ਼ਰੂਰ ਲੈ ਲੈਣੇ ਚਾਹੀਏ ......."। ਪਰ ਸਿੱਖ ਗੌਰਮੈਂਟ ਦੇ ਇਲਾਕਿਆਂ ਪਰ ਕੋਈ ਮਨਸੂਬੇ ਬੰਨ੍ਹੇ ਬਿਨਾਂ ਪਿਸ਼ਾਵਰ ਕਿਵੇਂ ਲਿਆ ਜਾ ਸਕਦਾ ਸੀ ? ੧੮੪੧ ਦੇ ਸ਼ੁਰੂ ਵਿਚ ਐਲਨਬਰੋ ਨੈ ਲਫ਼ਟੈਂਣ ਡਿਊਰੈਂਡ ਨੂੰ ਫੌਜੀ ਨੁਕਤਾ-ਨਿਗਾਹ ਨਾਲ ਪੰਜਾਬ ਦੀ ਇਕ ਯਾਦ-ਦਾਸ਼ਤ ਤਿਆਰ ਕਰਨ ਲਈ ਕਿਹਾ ਸੀ ਤੇ ਉਸ ਨੇ ਆਪਣੀ ੨੬ ਅਕਤੂਬਰ ੧੮੪੧ ਦੀ ਚਿੱਠੀ ਵਿਚ ਵੈਲਿੰਗਟਨ ਨੂੰ ਲਿਖਿਆ, "ਜੋ ਕੁਝ ਮੈਂ ਤੁਹਾਡੇ ਪਾਸੋਂ ਚਾਹਿਆ ਸੀ ਓਹ ਪੰਜਾਬ ਪਰ ਹਮਲਾ ਕਰਨ ਲਈ ਸਭ ਤੋਂ ਵਧੀਆ ਤਰੀਕੇ ਬਾਰੇ ਤੁਹਾਡੀ ਰਾਏ ਹੈ । "

ਲਾਰਡ ਐਲਨਬਰੋ ਨੂੰ ਲੜਾਈ ਹੋਣ ਤੋਂ ੨੦ ਮਹੀਨੇ ਪਹਿਲਾਂ ਹੀ ਆਉਣ ਵਾਲੀ ਲੜਾਈ ਦੀ ਠੀਕ ਅਸਲੀ ਤਰੀਕ ਦਾ ਪਤਾ ਸੀ । ੨੦ ਅਪ੍ਰੈਲ

੧੮੪੪ ਈ. ਨੂੰ ਚਿੱਠੀ ਲਿਖਦੇ ਹੋਏ ਐਲਨਬਰੋ ਨੇ ਵੈਲਿੰਗਟਨ ਨੂੰ ਦੱਸਿਆ," ਮੈਨੂੰ ਪੱਕੀ ਉਮੈਦ ਹੈ ਕਿ ਨਵੰਬਰ ੧੮੪੫ ਤਕ ਸਾਨੂੰ ਕਿਸੇ ਹਮਲੇ ਦੀ ਰੋਕ ਨਹੀਂ ਕਰਨੀ ਪਵੇਗੀ ਤੇ ਸਾਨੂੰ ਸਤਲੁਜ ਪਾਰ ਲੰਘਣ ਲਈ ਮਜਬੂਰ ਨਹੀਂ ਹੋਣਾ ਪਵੇਗਾ। ਉਸ ਵੇਲੇ ਤਕ ਮੈਂ ਹਰ ਤਰ੍ਹਾਂ ਤਿਆਰ ਹੋਵਾਂਗਾ। ਏਸ ਸਮੇਂ ਵਿਚ ਅਸੀਂ ਆਪਣੇ ਆਪ ਨੂੰ ਮਜ਼ਬੂਤ ਕਰਨ ਲਈ ਚੁਪ ਚੁਪੀਤੇ ਸਭ ਕੁਝ ਕਰ ਲਵਾਂਗੇ....... ਵੱਡੀ ਕਮਾਨ ਲਈ ਸਾਡੇ ਪਾਸ ਅਫ਼ਸਰ ਬੜੇ ਹੀ ਘਟ ਹਨ। ਸਾਰੀ ਫ਼ੌਜ ਨੂੰ ਬਹੁਤ ਕੁਝ ਸਿਖਾਉਣ ਦੀ ਲੋੜ ਹੈ, ਤੇ ਮੈਨੂੰ ਤਸੱਲੀ ਹੈ ਕਿ ੧੮ ਮਹੀਨੇ ਜੋ ਮੈਂ ਮੰਗ ਰਿਹਾ ਹਾਂ, ਫੌਜ ਨੂੰ ਜੈਸੀ ਉਹ ਚਾਹੀਦੀ ਹੈ, ਵੈਸੀ ਬਨਾਉਣ ਲਈ ਕੋਈ ਬਹੁਤੇ ਨਹੀਂ।" ੧੮ ਮਹੀਨੇ ਪਿੱਛੋਂ ਜੋ ਲੜਾਈ ਸਿੱਖਾਂ ਨਾਲ ਲੜੀ ਜਾਣੀ ਸੀ, ਉਸ ਦੀ ਜ਼ਬਰਦਸਤ ਤਿਆਰੀ ਕਰਦਾ ਹੋਇਆ ਐਲਨਬਰੋ ਆਪਣੀ ੯ ਮਈ ੧੮੪੪ ਦੀ ਚਿੱਠੀ ਵਿਚ ਲਿਖਦਾ ਹੈ, "ਨਵੰਬਰ ੧੮੪੫ ਵਿਚ ਫੌਜ ਹਰ ਮੁਹਿੰਮ ਲਈ ਤਿਆਰ ਹੋ ਜਾਵੇਗੀ..."

ਪਹਿਲੇ ਬੱਧੇ ਮਨਸੂਬੇ ਵਾਲੇ ਜੰਗ ਸਬੰਧੀ ਜੋ ਢੰਗ ਤੇ ਤਰੀਕੇ ਐਲਨਬਰੋ ਵਰਤ ਰਿਹਾ ਸੀ ਉਨ੍ਹਾਂ ਉੱਤੇ ਉਸ ਨੂੰ ਇਤਨਾ ਭਰੋਸਾ ਸੀ ਕਿ ਉਸ ਨੇ ਲੜਾਈ ਤੋਂ ੨੨ ਮਹੀਨੇ ਪਹਿਲਾਂ ੧੫ ਫਰਵਰੀ ੧੮੪੪ ਨੂੰ ਲਿਖਿਆ ਸੀ— "ਨਿਸਚਾ ਰੱਖੋ ਕਿ ਮੈਂ ਐਸੀ ਲੜਾਈ ਵਿਚ ਕਾਹਲੀ ਨਾਲ ਯਾ ਬਿਨਾਂ ਲੋੜ ਤੋਂ ਨਹੀਂ ਪਵਾਂਗਾ ਤੇ ਜੇ ਮੈਨੂੰ ਲੜਾਈ ਕਰਨੀ ਹੀ ਪਈ ਤਦ ਜਿੱਥੋਂ ਤਕ ਮੇਰਾ ਵੱਸ ਲੱਗੇਗਾ, ਮੈਂ ਪਹਿਲਾਂ ਹੀ ਕਿਸੀ ਹੱਦ ਤਕ ਕਾਮਯਾਬੀ ਹਾਸਲ ਕਰਨ ਲਈ, ਸਭ ਕੁਝ ਕਰ ਲਵਾਂਗਾ।"

ਜੰਗ ਕਿਸ ਨੇ ਭੜਕਾਇਆ ? ਏਸ ਸਬੰਧ ਵਿਚ ਮੈਂ ਸਿਖ ਸਰਹਦ ਪਰ ਦੇ ਇਕ ਅੰਗਰੇਜ਼ ਪੋਲੀਟੀਕਲ ਏਜੰਟ ਮੇਜਰ ਸੀ. ਕਾਰਮਾਈਕਲ ਸਮਿੱਥ ਦਾ ਹਵਾਲਾ ਦਿੰਦਾ ਹਾਂ, ਜਿਸ ਨੇ ੧੮੪੭ ਈ: ਵਿਚ ਲਿਖਿਆ-"ਪੰਜਾਬ ਦੇ ਜੰਗ ਸਬੰਧੀ ਨਾ ਤਾਂ ਮੇਰੀ ਰਾਏ ਹੈ ਕਿ ਸਿੱਖਾਂ ਨੇ ਬਿਨਾਂ ਭੜਕਾਹਟ ਤੋਂ ਹਮਲਾ ਕੀਤਾ ਤੇ ਨਾਂ ਹੀ ਇਹ ਕਿ ਅਸੀਂ ਉਨ੍ਹਾਂ ਨਾਲ ਕੋਈ ਸਹਿਨਸ਼ੀਲਤਾ ਵਾਲਾ ਵਰਤਾਉ ਕੀਤਾ... ਜੇ ਅਸੀਂ ਸਿੱਖਾਂ ਨੂੰ ਬਿਲਕੁਲ ਆਜ਼ਾਦ ਰਿਆਸਤ ਖਿਆਲ ਕਰਦੇ, ਜੋ ਕਿਸੇ ਤਰ੍ਹਾਂ ਭੀ ਸਾਡੇ ਅੱਗੇ ਜਵਾਬਦਿਹ ਨਹੀਂ ਸਨ ਤਾਂ ਸਾਨੂੰ ਉਨ੍ਹਾਂ ਨੂੰ ਭੜਕਾਉਣਾ ਨਹੀਂ ਸੀ ਚਾਹੀਦਾ। ਤੇ ਮੈਂ ਪੁਛਦਾ ਹਾਂ ਕਿ ਕੀ ਪਹਿਲਾਂ ਅਸੀਂ ਦੋਸਤੀ ਦੇ ਨਿਯਮਾਂ ਤੋਂ ਨਹੀਂ ਫਿਰੇ?.... ਤਾਂ ਸਿੱਧਾ ਸਵਾਲ ਹੈ ਕਿ ਦੋਸਤੀ ਦੇ ਨਿਯਮਾਂ ਤੋਂ ਪਹਿਲਾਂ ਕੌਣ ਫਿਰਿਆ ? ਮੇਰੀ ਫੈਸਲਾ-ਸ਼ੁਦਾ ਰਾਏ ਹੈ ਕਿ ਅਸੀਂ ਫਿਰੇ...." (ਰੇਨਿੰਗ ਫ਼ੈਮਿਲੀ ਆਫ਼ ਲਾਹੌਰ, ੨੧-੨੩)

ਫੇਰ ਰੌਬਰਟ ਐਨ-ਕਸਟ ਸਾਨੂੰ ਫ਼ੀਰੋਜ਼ਪੁਰ ਦੇ ਅੰਗਰੇਜ਼ੀ ਏਜੰਟ ਬਰੌਡਫ਼ੁਟ ਵਲੋਂ ਸਿੱਖ ਦਰਬਾਰ ਦੇ ਅਦਾਲਤੀ ਭਾਈ ਬਿਸ਼ਨ ਸਿੰਘ ਪਰ ਬਿਨਾਂ ਕਿਸੇ ਭੜਕਾਹਟ ਦੇ ੧੮੪੫ ਦੇ ਈਸਟਰ ਵਾਲੇ ਦਿਨ ਕੀਤੇ ਗਏ ਹਮਲੇ ਬਾਰੇ -ਜਦ ਕਿ ਸਿੱਖਾਂ ਦਾ ਇਕ ਆਦਮੀ ਮਾਰਿਆ ਗਿਆ ਸੀ-ਦੱਸਦਾ ਹੈ-"ਸਿੱਖਾਂ ਦੀ ਲੜਾਈ ਦੀ ਇਹ ਪਹਿਲੀ ਗੋਲੀ ਸੀ।" ਬਰੌਡਫ਼ਟ ਦਾ ਆਪਣਾ ਪੋਲੀਟੀਕਲ ਅਸਿਸਟੈਂਟ ਰੌਬਰਟ ਕਸਟ ਬਰੌਡਫ਼ੁਟ ਏਜੰਡ ਬਾਰੇ ਏਹ ਦੱਸਦਾ ਹੈ ਕਿ "ਜੇਹੜਾ ਜੰਗ ਸ਼ੁਰੂ ਹੋ ਰਿਹਾ ਹੈ, ਇਸ ਨੂੰ ਸਭ ਤੋਂ ਜ਼ਿਆਦਾ ਛੇੜਨ ਵਾਲਾ ਬਰੌਡਫ਼ੁਟ ਸੀ ਤੇ ਬਹੁਤ ਸਾਰੇ ਇਸ ਲੜਾਈ ਦਾ ਕਾਰਣ ਹੀ ਇਸ ਨੂੰ ਸਮਝਦੇ ਹਨ। [ਲਿੰਗੁਇਸਟਕ ਐਂਡ ਓਰੀਐਂਟਲ ਐੱਸੇਜ਼)।

ਬੇਸ਼ਕ ਸਿੱਖ ਸਤਲੁਜ ਦਰਿਆ ਤੋਂ ਪਾਰ ਲੰਘੇ, ਪਰ ਅੰਗਰੇਜ਼ੀ ਪੋਲੀਟੀਕਲ ਏਜੰਟ ਮੇਜਰ ਕਾਰਮਾਈਕਲ ਸਮਿੱਥ ਦਾ ਕਥਨ ਹੈ, "ਉਹ ਸਾਡੇ ਇਲਾਕੇ ਵਿਚ ਆਣ ਕੇ ਨਹੀਂ ਸੀ ਉਤਰੇ, ਉਨ੍ਹਾਂ ਦਾ ਡੇਰਾ ਉਨ੍ਹਾਂ ਦੇ ਆਪਣੇ ਇਲਾਕੇ ਵਿਚ ਹੀ ਸੀ"। ਇਸ ਤਰ੍ਹਾਂ ਇਹ ਨਹੀਂ ਕਿਹਾ ਜਾ ਸਕਦਾ ਕਿ ਸਿੱਖਾਂ ਨੇ ਅੰਗਰੇਜ਼ੀ ਇਲਾਕੇ ਪਰ ਹਮਲਾ ਕੀਤਾ। ਉਹ ਆਪਣੇ ਬਚਾਉ ਵਿਚ ਸਨ ਤੇ ਉਹ 'ਆਪਣੇ ਇਲਾਕੇ' ਵਿਚ ਸਨ ਜਦੋਂ ਕਿ ਅੰਗਰੇਜ਼ੀ ਫ਼ੌਜਾਂ ਨੇ ਉਨ੍ਹਾਂ ਪਰ ਹੱਲਾ ਬੋਲਿਆ।

ਪਰ ਸਿੱਖਾਂ ਦੀ ਮੁਲਾਜ਼ਮਤ ਵਿਚ ਜੋ ਰੁਪੱਈਆ ਕਮਾਉਣ ਲਈ ਆਇਆ ਹੋਇਆ ਪੂਰਬੀਆ ਸਿਪਾਹੀ ਤੇਜ ਸਿੰਘ ਸੀ ਤੇ ਜਿਹੜਾ ਈਸਟ ਇੰਡੀਆ ਕੰਪਨੀ ਨਾਲ ਮਿਲਿਆ ਹੋਇਆ ਸੀ, ਉਸ ਦੀ ਗ਼ੱਦਾਰੀ ਕਰ ਕੇ ਖੇਲ ਅੰਗਰੇਜ਼ਾਂ ਦੇ ਹੱਕ ਵਿਚ ਪਲਟ ਗਿਆ, ਜਦ ਕਿ ਅੰਗਰੇਜ਼ ਆਪਣੇ ਆਪ ਨੂੰ ਬਿਨਾਂ ਸ਼ਰਤ ਸਿੱਖਾਂ ਦੇ ਹਵਾਲੇ ਕਰਨ ਦੀ ਵਿਉਂਤਿ ਸੋਚ ਰਹੇ ਸਨ, ਜੈਸਾ ਕਿ ੨੨ ਦਸੰਬਰ ੧੮੪੫ ਦੀ ਲਿਖਤ ਦੁਆਰਾ ਕਸਟ ਸਾਨੂੰ ਇਉਂ ਦਸਦਾ ਹੈ:-

"੨੨ ਦਸੰਬਰ-ਗਵਰਨਰ-ਜਨਰਲ ਵਲੋਂ ਖਬਰ ਆਈ ਕਿ ਸਾਡਾ ਕੱਲ ਦਾ ਹਮਲਾ ਫ਼ੇਲ੍ਹ ਹੋ ਗਿਆ ਹੈ। ਹਾਲਾਤ ਨਾਜ਼ਕ ਹਨ, ਤੇ ਸਾਰੇ ਸਰਕਾਰੀ ਕਾਗਜ਼ਾਤ ਨਸ਼ਟ ਕਰ ਦੇਣੇ ਹਨ। ਜੇ ਸਵੇਰੇ ਦਾ ਹਮਲਾ ਫ਼ੇਲ੍ਹ ਹੋ ਗਿਆ ਤਾਂ ਸਭ ਖੇਲ ਖਤਮ ਹੋ ਜਾਏਗਾ। ਏਹ ਗੱਲ ਮਿ: ਕਰੀ ਨੇ ਗੁਪਤ ਰੱਖੀ ਤੇ ਅਸੀਂ ਜ਼ਖਮੀਆਂ ਨੂੰ ਬਚਾਉਣ ਲਈ ਤੇ ਬਿਨਾਂ-ਸ਼ਰਤ ਆਪਣੇ ਆਪ ਨੂੰ ਸਿੱਖਾਂ ਦੇ ਹਵਾਲੇ ਕਰਨ ਦੇ ਸਾਧਨ ਸੋਚ ਰਹੇ ਸੀ। ਖਬਰ ਦੇ ਏਸ ਹਿਸੇ ਤੋਂ ਮੈਨੂੰ ਬਹੁਤ ਹੀ ਦੁਖ ਪਹੁੰਚਿਆ। [ਲਿੰਗੁਇਸਟਿਕ ਐਂਡ ਔਰੀਐਂਟ ਐੱਸੇਜ਼]

ਮਿ: ਮਾਰਗਨ ਨੇ ਜੋ 'ਨਵੇਂ ਮਹਾਰਾਜਾ (?) ਤੇਜ ਸਿੰਘ ਦੀ ਹੱਤਕ ਬਾਰੇ ਜ਼ਿਕਰ ਕੀਤਾ ਹੈ, ਉਸ ਸਬੰਧੀ ਏਹ ਗੱਲ ਹੈ ਕਿ ਮਹਾਰਾਣੀ ਜਿੰਦਾਂ ਨੂੰ ਪਤਾ ਸੀ ਕਿ ਪਿਛਲੇ ਜੰਗ ਵਿਚ ਲਾਹੌਰ ਰਾਜ ਨਾਲ ਕੀਤੀ ਗੱਦਾਰੀ ਤੇ ਅੰਗਰੇਜ਼ਾਂ ਦੀ ਸੇਵਾ ਬਦਲੇ ਤੇਜ ਸਿੰਘ ਨੂੰ ਅੰਗਰੇਜ਼ੀ ਵਲੋਂ ਰਾਜਾ ਬਣਾਇਆ ਜਾ ਰਿਹਾ ਹੈ । ਸੋ ਉਹ ਕਤੱਈ ਤੌਰ ਪਰ ਐਸੇ ਆਦਮੀ ਨੂੰ ਆਪਣੇ ਪੁਤਰ ਮਹਾਰਾਜਾ ਦਲੀਪ ਸਿੰਘ ਦੇ ਹੱਥੋਂ ਰਾਜਗੀ ਦਾ ਤਿਲਕ ਦਿਵਾਉਣ ਦੀ ਆਗਿਆ ਨਹੀਂ ਸੀ ਦੇ ਸਕਦੀ ਜਿਸ ਨੇ ਮਹਾਰਾਜਾ ਦਲੀਪ ਸਿੰਘ ਦੇ ਕਾਜ਼(ਕੰਮ) ਨੂੰ ਇਸੇ ਤਰ੍ਹਾਂ ਕਾਇਰਤਾ ਨਾਲ ਪਿੱਠ ਦਿੱਤੀ ਸੀ । ਅਫਸੋਸ ਹੈ ਕਿ ਮਾਰਗਨ ਨੇ ਆਪਣੇ ਸਾਰੇ ਲੇਖ ਵਿਚ ਹੋਰ ਤਾਂ ਹੋਰ ਮਹਾਰਾਣੀ ਜਿੰਦਾਂ ਦੀ ਜ਼ਿੰਦਗੀ ਦੇ ਖਾਸ ਵਾਕਿਆਤ ਸਬੰਧੀ ਭੀ ਅਣਜਾਣ ਪੁਣਾ ਜ਼ਾਹਰ ਕੀਤਾ ਹੈ । ਉਸ ਨੂੰ ਇਤਨਾ ਭੀ ਪਤਾ ਨਹੀਂ ਕਿ ਮਹਾਰਾਣੀ ਦੇ ਅੰਤਲੇ ਦਿਨ ਜਲਾਵਤਨੀ ਵਿਚ ਬਨਾਰਸ ਵਿਚ ਪੂਰੇ ਨਹੀਂ ਹੋਏ ਬਲਕਿ ਉਸ ਨੇ ੧੮੬੪ ਵਿਚ ਇੰਗਲੈਂਡ ਵਿਚ ਚਲਾਣਾ ਕੀਤਾ, ਜਿੱਥੇ ਕਿ ਉਹ ਇਕ ਸਾਲ ਪਹਿਲਾਂ ਆਪਣੇ ਪੁਤਰ ਨਾਲ ਪਹੁੰਚ ਚੁੱਕੀ ਸੀ ।

ਰਾਜਸੀ ਪ੍ਰਾਪੇਗੰਡਾ ਕਰਨ ਵਾਲਿਆਂ ਨੇ ਚਾਹੇ ਕੁਝ ਭੀ ਕਿਹਾ ਹੋਵੇ ਪਰ ਹਿਸਟਰੀ ਆਫ਼ ਦੀ ਪੰਜਾਬ, ੧੮੪੬, ਜਿਲਦ ਦੂਜੀ, ਅਨੁਸਾਰ ਉਹ ਬੜੀ ਸਪਿਰਟ ਤੇ ਤਾਕਤ ਨਾਲ ਕੰਮ ਕਰਨ ਦੀ ਅਸਚਰਜ ਲਿਆਕਤ ਰੱਖਦੀ ਸੀ ਤੇ ਉਹ "ਲਿਖਣ ਦੇ ਹੁਨਰ ਵਿਚ ਬੜੀ ਮਾਹਰ ਮਸ਼ਹੂਰ ਸੀ ।" ਸੋ ਪਹਿਲੀ ਲੜਾਈ ਦੇ ਤਜਰਬੇ ਦੇ ਪਿਛੋਂ ਈਸਟ ਇੰਡੀਆ ਕੰਪਨੀ ਦੀਆਂ ਵਿਉਂਤਾਂ ਅਨੁਸਾਰ ਮਹਾਰਾਜਾ ਦਲੀਪ ਸਿੰਘ ਤੇ ਪੰਜਾਬ ਦੇ ਲੋਕਾਂ ਨੂੰ ਢਾਲਣ ਤੇ ਮੁਲਕ ਦਾ ਪ੍ਰਬੰਧ ਕਰਨ ਲਈ ਮਹਾਰਾਣੀ ਨੂੰ ਸਹਾਇਕ ਹੁੰਦਾ ਨਾ ਸਮਝਿਆ ਗਿਆ । ਇਸ ਲਈ ਮਹਾਰਾਣੀ ਦੇ ਅਸਰ ਤੋਂ ਮਹਾਰਾਜਾ ਦਲੀਪ ਸਿੰਘ ਨੂੰ ਦੂਰ ਕਰਨ ਲਈ ਉਸ ਦੇ ਪੁਤਰ (ਮਹਾਰਾਜਾ ਦਲੀਪ ਸਿੰਘ) ਦੇ ਵਧੇਰੇ ਨੀਤੀਵਾਨ ਸਰਪ੍ਰਸਤਾਂ ਨੇ ਮਹਾਰਾਣੀ ਨੂੰ ਪੰਜਾਬ ਤੋਂ ਜਲਾਵਤਨ ਕਰ ਦਿੱਤਾ ।

ਏਸ ਲੇਖ ਵਿਚ ਛੋਟੀਆਂ ਛੋਟੀਆਂ ਹੋਰ ਕਈ ਗੱਲਾਂ ਵਿਚਾਰ ਗੋਚਰੀਆਂ ਹਨ, ਜਿਨ੍ਹਾਂ ਨੂੰ ਮੈਂ ਅਜੇ ਛੱਡਦਾ ਹਾਂ ਤੇ ਏਸ ਲੇਖ ਨੂੰ ਮਹਾਰਾਣੀ ਜਿੰਦਾਂ ਬਾਰੇ ਲਿਖੀ ਲਾਰਡ ਡਲਹੌਜ਼ੀ ਦੀ ਇਕ ਚਿੱਠੀ ਵਿਚੋਂ ਹਵਾਲੇ ਨਾਲ ਖਤਮ ਕਰਦਾ ਹਾਂ ਜਿਸ ਵਿਚ ਲਾਰਡ ਡਲਹੌਜ਼ੀ ਦੇ ਪੰਜਾਬ ਨੂੰ ਅੰਗਰੇਜ਼ੀ ਰਾਜ ਵਿਚ ਸ਼ਾਮਲ ਕਰ ਲੈਣ ਲਈ ਦ੍ਰਿੜ੍ਹ ਇਰਾਦਾ ਕਰ ਲੈਣ ਦੇ ਕਾਰਣ ਉਸ ਨੇ ੧੮੪੮-੪੯

ਵਿਚ ਮਹਾਰਾਣੀ ਨੂੰ ਜਲਾਵਤਨੀ ਵਿਚੋਂ ਵਾਪਸ ਪੰਜਾਬ ਲਿਔਣ ਤੋਂ ਨਾਂਹ ਕਰ ਦਿਤੀ ਸੀ ।

ਪ੍ਰਾਈਵੇਟ ਕੈਂਪ ਫਿਰੋਜ਼ਪੁਰ

ਜਨਵਰੀ ੩੧, ੧੮੪੯ ।

ਮੇਰੇ ਪਿਆਰੇ ਮਾਊਂਟੇਨ

... ... ... ... ... ... ... ... ... ...

ਰਾਣੀ..... ਨੂੰ ਵਾਪਸ ਲਿਆਉਣ ਦੀ ਤਾਂਘ ਵਾਲੇ ਸਿੱਖਾਂ ਦੇ ਬਹਾਨੇ ਸਭ ਵਿਪ੍ਰੀਤ [Preposterous]ਹਨ । ਜੇ ਭਲਾ ਸਿੱਖ ਵਧੇਰੇ ਇਸ ਗੱਲ ਵਿਚ ਸੱਚੇ ਤੇ ਸੰਜੀਦਾ ਹੋਣ ਤਾਂ ਇਹ ਇਸ ਗੱਲ ਲਈ ਹੋਰ ਜ਼ਿਆਦਾ ਮਜ਼ਬੂਤ ਵਜੂਹਾਤ ਹਨ ਕਿ ਉਨ੍ਹਾਂ ਦੀ ਇਹ ਗੱਲ ਨਾ ਮੰਨੀ ਜਾਏ । ਪੰਜਾਬ ਵਿਚ ਕੇਵਲ ਓਹੋ [ਮਹਾਰਾਣੀ] ਹੀ ਮਰਦਾਂ ਵਾਲੀ ਸਮਝ ਰੱਖਦੀ ਹੈ, ਤੇ ਉਸ ਨੂੰ ਵਾਪਸ ਲਿਆਉਣਾ ਸਿਰਫ਼ ਇਕ ਉਹ ਚੀਜ਼ ਮੁੜ ਲਿਆ ਖੜੀ ਕਰੇਗਾ ਜਿਸ ਦਾ ਕਿ ਮੌਜੂਦਾ ਲਹਿਰ [ਸਿੱਖਾਂ ਦੀ ਦੂਜੀ ਲੜਾਈ] ਨੂੰ ਸਚ ਮੁਚ ਭਿਆਨਕ ਬਨਾਉਣ ਲਈ ਘਾਟਾ ਹੈ, ਅਰਥਾਤ ਇਕ ਨਿਸ਼ਾਨਾ ਤੇ ਇਕ ਦਿਮਾਗ਼ ।

ਨਿਸਚੇ ਜਾਣੋ ਕਿ ਹੁਣ ਪਿੱਛੇ ਹਟਣ ਯਾ ਕੁਝ ਵਾਪਸ ਦੇਣ ਯਾ ਅੱਖ ਝਮਕਣ ਦਾ ਵੇਲਾ ਨਹੀਂ ।

ਆਪ ਦਾ ਅਤੀ ਸ਼ੁਭਚਿੰਤਕ–

ਡਲਹੌਜ਼ੀ

ਸੇਵਾ ਵਿਖੇ

ਬਿਰਗੇਡੀਅਰ ਮਾਊਂਟੇਨ ਸੀ ਬੀ.,ਆਦਿ

# ਮਹਾਰਾਜਾ ਦਲੀਪ ਸਿੰਘ ਦੀਆਂ ਤਿੰਨ ਚਿੱਠੀਆਂ

ਇਹ ਤਿੰਨ ਚਿੱਠੀਆਂ ਜਿਨ੍ਹਾਂ ਦੇ ਅਸਲ (ਦੋ ਦੋ ਫ਼ੋਟੋ ਬਲਾਕ,) ਅਤੇ ਉਲਥੇ ਅੱਗੇ ਦਿੱਤੇ ਜਾ ਰਹੇ ਹਨ, ਅੰਤਮ ਸਿਖ ਬਾਦਸ਼ਾਹ ਮਹਾਰਾਜਾ ਦਲੀਪ ਸਿੰਘ ਦੇ ਦਿਲੀ ਭਾਵਾਂ ਤੇ ਵਲਵਲਿਆਂ ਦੀਆਂ ਮੂੰਹ ਬੋਲਦੀਆਂ ਤਸਵੀਰਾਂ ਹਨ ।

ਚੂੰਕਿ ਇਨ੍ਹਾਂ ਸੰਬੰਧੀ ਆਮ ਜਨਤਾ ਨੂੰ ਕਾਫ਼ੀ ਵਾਕਫ਼ੀਅਤ ਨਹੀਂ ਹੈ, ਇਸ ਲਈ ਇਹ ਜ਼ਰੂਰੀ ਜਾਪਿਆ ਹੈ ਕਿ ਉਨ੍ਹਾਂ ਦੇ ਜੀਵਨ ਸੰਬੰਧੀ ਕੁਝ ਕੁ ਮੋਟੀਆਂ ਗੱਲਾਂ ਲਿਖ ਦਿੱਤੀਆਂ ਜਾਣ, ਨਾਲੇ ਉਨ੍ਹਾਂ ਹਾਲਾਤ ਦਾ ਜ਼ਿਕਰ ਕੀਤਾ ਜਾਵੇ ਜਿਨ੍ਹਾਂ ਵਿਚ ਕਿ ਆਪ ਨੇ ਇਹ ਚਿੱਠੀਆਂ ਲਿਖੀਆਂ।

ਮਹਾਰਾਜਾ ਦਲੀਪ ਸਿੰਘ ਦਾ ਜਨਮ ਲਾਹੌਰ ੨੩ ਭਾਦੋਂ ਸੰਮਤ ੧੮੯੪ ਬਿਕ੍ਰਮੀ, ਮੁਤਾਬਕ ੬-੭ ਸਤੰਬਰ ਸੰਨ ੧੮੩੭ ਈਸਵੀ, ਨੂੰ ਮਹਾਰਾਜਾ ਰਣਜੀਤ ਸਿੰਘ ਦੇ ਘਰ ਮਾਈ ਜਿੰਦ ਕੌਰ ਦੀ ਕੁਖੋਂ ਹੋਇਆ । ਇਨ੍ਹਾਂ ਦਿਨਾਂ ਵਿਚ ਰੂਸ ਦੇ ਡਰ ਕਰ ਕੇ ਈਸਟ ਇੰਡੀਆ ਕੰਪਨੀ ਨੂੰ ਅਫ਼ਗਾਨਿਸਤਾਨ ਵਿਚ ਆਪਣੀ ਪੋਜ਼ੀਸ਼ਨ ਨੂੰ ਕਾਇਮ ਰੱਖਣ ਦਾ ਫ਼ਿਕਰ ਲੱਗਾ ਹੋਇਆ ਸੀ । ਆਖ਼ਰ ਕੰਪਨੀ ਦੇ ਕਰਮਚਾਰੀਆਂ ਵੱਲੋਂ ਪੈਦਾ ਕੀਤੀਆਂ ਗਈਆਂ ਉਕਸਾਹਟਾਂ ਤੇ ਭੜਕਾਉ ਦੇ ਕਾਰਣ ਖਾਲਸਾ ਫ਼ੌਜਾਂ ਸਾਹਮਣੇ ਦਿੱਸ ਰਹੇ ਖ਼ਤਰੇ ਨੂੰ ਰੋਕਣ ਲਈ ਸਤਲੁਜੋਂ ਪਾਰ ਹੋ ਕੇ ਆਪਣੇ ਇਲਾਕੇ ਵਿਚ ਉੱਤਰੀਆਂ ਹੀ ਸਨ ਕਿ ਅੰਗਰੇਜ਼ੀ ਫ਼ੌਜਾਂ ਨੇ ਆ ਹੱਲਾ ਬੋਲਿਆ । ਸਿਖ ਫ਼ੌਜਾਂ ਦੇ ਪੂਰਬੀਏ ਜਰਨੈਲ ਨਾਲ ਕੰਪਨੀ ਦੇ ਪੋਲੀਟੀਕਲ ਏਜੰਟਾਂ ਨੇ ਅੱਗੇ ਹੀ ਗੰਢ-ਤੁਪ ਕੀਤੀ ਹੋਈ ਸੀ । ਨਤੀਜਾ ਇਹ ਹੋਇਆ ਕਿ ਜੰਗ ਹਾਰੀ ਗਈ. ਤੇ ਪੰਜਾਬ ਨਿਰਬਲ ਹੋ ਗਿਆ । ਲਾਹੌਰ ਵਿਚ ਕੰਪਨੀ ਦਾ ਰੈਜ਼ੀਡੰਟ ਬਿਠਾ ਦਿੱਤਾ ਗਿਆ, ਜਿਸ ਨੂੰ ਪੰਜਾਬ ਦੇ ਰਾਜ-ਪ੍ਰਬੰਧ ਸੰਬੰਧੀ ਸਿਆਹੀ ਸਫ਼ੈਦੀ ਦੇ ਪੂਰੇ ਅਖ਼ਤਿਆਰ ਦਿਤੇ ਗਏ । ੧੬ ਦਸੰਬਰ ੧੮੪੬ ਦੇ ਅਹਿਦਨਾਮੇ ਅਨੁਸਾਰ ਮਹਾਰਾਜਾ ਦਲੀਪ ਸਿੰਘ ਦੀ ਨਾਬਾਲਗੀ ਦੇ ਅਰਸੇ ਵਿਚ ਪੰਜਾਬ ਵਿਚ ਅਮਨ ਕਾਇਮ ਰਖਣਾ ਕੰਪਨੀ ਦੇ ਜ਼ਿਮੇਂ ਸੀ, ਜਿਸ ਲਈ ਫ਼ੌਜ ਦੇ ਖ਼ਰਚ ਵਾਸਤੇ ੨੨ ਲੱਖ ਰੁਪਿਆ ਸਾਲਾਨਾ ਮਿਲਣਾ ਪ੍ਰਵਾਣ ਹੋਇਆ, ਪਰ ੧੮੪੮-੪੯ ਦੇ ਮੁਲਤਾਨ ਆਦਿ ਦੇ ਬਲਵਿਆਂ ਨੂੰ, ਜਿਨ੍ਹਾਂ ਨੂੰ ਮਿਟਾਉਣਾ ਉਨ੍ਹਾਂ ਦੇ ਆਪਣੇ ਜ਼ਿੰਮੇ ਸੀ, ਬਿਨਾਂ ਜੰਗ ਦਾ ਐਲਾਨ ਕੀਤੇ ਸਿੱਖਾਂ ਤੇ ਅੰਗਰੇਜ਼ਾਂ ਦੀ ਲੜਾਈ ਆਖ ਕੇ ਪੰਜਾਬ ਉਤੇ ਮਹਾਰਾਜਾ ਦਲੀਪ ਸਿੰਘ ਦੀ ਨਾਬਾਲਗੀ ਵਿਚ ਹੀ ਕਬਜ਼ਾ ਕਰ ਲਿਆ, ਹਾਲਾਂ ਕਿ ਮਹਾਰਾਜੇ ਦੀ ਹਕੂਮਤ ਇਨ੍ਹਾਂ ਬਲਵਿਆਂ ਨੂੰ ਮਿਟਾਉਣ ਲਈ

ਕੰਪਨੀ ਦੀ ਸਹਾਇਤਾ ਕਰਦੀ ਤੇ ਬਾਕਾਇਦਾ ਰੈਜ਼ੀਡੈਂਟ ਦੇ ਹੁਕਮ ਵਿਚ ਚਲਦੀ ਰਹੀ ਸੀ।

੧੮੫੦ ਵਿਚ ਮਹਾਰਾਜਾ ਦਲੀਪ ਸਿੰਘ ਨੂੰ ਪੰਜਾਬ ਵਿਚੋਂ ਯੂ.ਪੀ. ਵਿਚ ਫ਼ਤੇਹਗੜ੍ਹ ਦੇ ਮਕਾਮ ਤੇ ਪਹੁੰਚਾ ਦਿੱਤਾ ਗਿਆ ਜਿਥੇ ੮ ਮਾਰਚ ੧੮੫੩ ਨੂੰ ਆਪ ਨੂੰ ਈਸਾਈ ਬਣਾਇਆ ਗਿਆ । ੧੮੫੪ ਵਿਚ ਆਪ ਇੰਗਲਿਸਤਾਨ ਗਏ ਤੇ ਉਸ ਤੋਂ ਬਾਦ ਸਾਰੀ ਉਮਰ ਆਪ ਨੇ ਯੂਰਪ ਵਿਚ ਹੀ ਗੁਜ਼ਾਰੀ । ਆਪ ਦੋ ਵਾਰੀ ਹਿੰਦੁਸਤਾਨ ਆਏ । ਇਕ ਵਾਰੀ ੧੮੬੧ ਵਿਚ ਆਪਣੀ ਮਾਤਾ ਮਹਾਰਾਣੀ ਜਿੰਦ ਕੌਰ* ਨੂੰ ਮਿਲਣ ਤੇ ਨਾਲ ਵਿਲਾਇਤ ਲਿਜਾਣ ਲਈ ਤੇ ਦੂਸਰੀ ਵਾਰੀ ਉਨ੍ਹਾਂ ਦੀਆਂ ਹੱਡੀਆਂ ਹਿੰਦੁਸਤਾਨ ਦੀ ਭੂਮੀ ਵਿਚ ਰਲਾਉਣ ਲਈ ।

੧੮੮੦ ਦੇ ਬਾਦ ਮਹਾਰਾਜਾ ਸਾਹਿਬ ਅਤੇ ਸਰਕਾਰ ਵਿਚ ਖਿੱਚੋਤਾਣ ਜ਼ਿਆਦਾ ਵਧ ਗਈ , ਪਰ ਚੂੰਕਿ ਸਰਕਾਰ ਹੀ ਉਸ ਦੀ ਜੱਜ ਭੀ ਸੀ, ਇਸ ਲਈ ਕੋਈ ਫ਼ੈਸਲਾ ਯਾ ਸਮਝੌਤਾ ਨਾ ਹੋ ਸਕਿਆ । ਅੰਤ ਨਿਰਾਸ ਹੋ ਕੇ ਮਹਾਰਾਜਾ ਨੇ ਹਿੰਦੁਸਤਾਨ ਵਿਚ ਰਹਿਣ ਦਾ ਫ਼ੈਸਲਾ ਕਰ ਲਿਆ ਤੇ ਤਿਆਰੀ ਆਰੰਭ ਦਿੱਤੀ । ਮਾਤਾ ਜਿੰਦ ਕੌਰ ਦੇ ਉਪਦੇਸ਼ ਨੇ ਆਪ ਨੂੰ ਮੁੜ ਸਿੱਖ ਧਰਮ ਵਲ ਪ੍ਰੇਰ ਦਿੱਤਾ ਸੀ, ਇਸ ਲਈ ਹੁਣ ਆਪ ਨੇ ਹਿੰਦਸਤਾਨ ਪੁਜ ਕੇ ਅੰਮ੍ਰਿਤ ਛਕਣ ਦਾ ਪੱਕਾ ਇਰਾਦਾ ਕਰ ਲਿਆ ।

ਪਹਿਲੀਆਂ ਦੋ ਚਿੱਠੀਆਂ ਇਨ੍ਹਾਂ ਦਿਨਾਂ ਵਿਚ ਹੀ ਆਪ ਨੇ ਆਪਣੇ ਇਕ ਰਿਸ਼ਤੇਦਾਰ ਸਰਦਾਰ ਸੰਤ ਸਿੰਘ, ਪਿੰਡ ਐਮਾ, ਜ਼ਿਲਾ ਅੰਮ੍ਰਿਤਸਰ ਵਾਲਿਆਂ ਨੂੰ ਲਿਖੀਆਂ ਸਨ । ਸਰਦਾਰ ਸੰਤ ਸਿੰਘ ਦੇ ਪਿਤਾ ਸਰਦਾਰ ਨਾਹਰ ਸਿੰਘ ਮਹਾਰਾਜਾ ਦੀ ਮਾਤਾ ਮਹਾਰਾਣੀ ਜਿੰਦ ਕੌਰ ਦੇ ਫੁੱਫੜ ਯਾ ਮਾਸੜ ਸਨ ।

ਤੀਸਰੀ ਚਿੱਠੀ ਉਨ੍ਹਾਂ ਨੇ ਆਪਣੇ ਦੇਸ-ਵਾਸੀ ਪੰਜਾਬੀਆਂ ਨੂੰ ਲਿਖੀ ਸੀ ਅਤੇ ਇਹ ੧੭ ਅਪਰੈਲ ਨੂੰ ਸੰਨ ੧੮੮੬ ਦੀ 'ਟਰੀਬੀਊਨ', ਲਾਹੌਰ, ਵਿਚ ਪ੍ਰਕਾਸ਼ਤ ਹੋਈ ਸੀ ।

ਹਿੰਦੁਸਤਾਨ ਨੂੰ ਆਉਂਦੇ ਹੋਇਆਂ ਜਦ ਉਨ੍ਹਾਂ ਦਾ ਜਹਾਜ਼ ਅਪਰੈਲ ੧੮੮੬ ਨੂੰ ਅਦਨ ਬੰਦਰਗਾਹ ਤੇ ਲੱਗਾ ਤਾਂ ਮਹਾਰਾਜਾ ਨੂੰ ਉਥੇ ਹੀ ਰੋਕ ਲਿਆ ਗਿਆ

---

* ਮਹਾਰਾਣੀ ਜਿੰਦ ਕੌਰ ਨੂੰ ਚੁਨਾਰ ਦੇ ਕਿਲ੍ਹੇ ਵਿਚ ਨਜ਼ਰ-ਬੰਦ ਕਰ ਦਿੱਤਾ ਹੋਇਆ ਸੀ, ਜਿਥੋਂ ਨਿਕਲ ਕੇ ਉਹ ਨੈਪਾਲ ਜਾ ਪੁੱਜੀ ਸੀ ।

ਅਤੇ ਵਲਾਇਤ ਮੁੜ ਜਾਣ ਲਈ ਹੁਕਮ ਦੇ ਦਿੱਤਾ ਗਿਆ । ਹੁਣ ਹਿੰਦੁਸਤਾਨ ਪੁੱਜਣ ਦੀ ਕੋਈ ਆਸ ਨਾ ਰਹਿਣ ਪਰ ਆਪ ਨੇ ਅਦਨ ਹੀ ਅੰਮ੍ਰਿਤ ਛਕ ਲਿਆ ਤੇ ਬਾਕਾਇਦਾ ਸਿੰਘ ਸਜ ਗਏ*। ਯੂਰਪ ਨੂੰ ਮੁੜ ਜਾਣ ਪਿਛੋਂ ਆਪ ੧੮੯੩ ਵਿਚ ਪੈਰਿਸ ਵਿਚ ਚਲਾਣਾ ਕਰ ਗਏ।

Eiveden Hall,
Thetford,
Suffolk.

My dear Sirdar Sant Singh,

I am very pleased to receive your letter. I thank you very much for offering me your kind services but there is nothing that I require. As the British Government refuse to do me justice therefore, I shall leave England on the 16th of December Next and take up my residence quietly at Delhi for I am poor now.

I am very pleased to find in you a relative of my dear late mother.

As you are aware by this time that I have rejoined the faith of my ancestors, I salute you with Wah-Gooroo Jee dee Futteh and remain,

Your affectionate relative,

October 7th 1885. Duleep Singh

---

* ਆਪਣੇ ਅੰਮ੍ਰਿਤ ਛਕ ਲੈਣ ਦਾ ਜ਼ਿਕਰ ਖੁਦ ਮਹਾਰਾਜਾ ਸਾਹਿਬ ਨੇ ਆਪਣੀ 'ਟਾਈਮਜ਼ ਔਫ਼ ਇੰਡੀਆ' ਦੇ ਨਾਮ ਲਿਖੀ ਚਿੱਠੀ ਵਿਚ ਕੀਤਾ ਹੈ, ਜਿਸ ਵਿਚ ਲਿਖਿਆ ਹੈ–

**I was arrested at Aden without a warrant, one having been issued since I reembraced Sikhism while staying at Aden.**

"ਮੈਨੂੰ ਬਿਨਾਂ ਵਾਰੰਟ ਦੇ ਹੀ ਅਦਨ ਗ੍ਰਿਫ਼ਤਾਰ ਕਰ ਲਿਆ ਗਿਆ ਸੀ—ਇਹ ਵਾਰੰਟ ਉਸ ਵੇਲੇ ਜਾਰੀ ਕੀਤਾ ਗਿਆ ਜਦ ਕਿ ਅਦਨ ਵਿਚ ਠਹਿਰੇ ਹੋਏ ਮੈਂ ਸਿਖ ਧਰਮ ਗ੍ਰਹਿਣ ਕੀਤਾ.........।"

II

Garlton Club,

Pall Mall, S.W.

My dear Sirdar Jee,

Wah Gooroo jee dee Futteh.

I am very pleased to receive your leter, but I advise you not to come near me without permission of Government as you might get into trouble with the authorities.

I intend to leave England with my family on the 31st of this month, but it is possible a little longer delay may occur.

I need not tell you how pleased I shall be (if the Government permits) for you to be present at my receiving 'Powhl' which I trust my cousin Thaker Singh Sindanwalia will administer to me.

I am now longing to return to India although Government are afraid to let me reside in the North Western Provinces and desire me to live at Ootakmund, but I put my faith entirely in Sutgooroo who now that I return to Him for forgiveness I know will not forsake me.

Your Sincere friend and welwisher

Duleep Singh

March 9th, 1886. Maharajah.

III

My beloved contrymen,

It was not my intention even to return to reside in India, but Sutgooroo, who governs all destiny and is more powerful than I, His erring creature, has circummstances tobe so brought about that, against my will, I am compelled to quit England, in order to ocupy a humble sphere in India. I submit to His will, being persuaded that whatever is for the best will happen.

I now, therefore, beg forgiveness of you, Khalsa Jee, or the Pure, for having forsaken the faith of my ancestors for a foreign religion; but I was very young when I embraced Christianity.

It is my fond desire on reaching Bombay to take the *Pahul* again, and I sincerely hope for your prayers to the Satgooroo on that solemn occasion.

I am compelled to write this to you because I am not permited to visit you in the Punjab, as I had much hoped to do.

Truly a noble reward for my unwavering loyalty to the Empress of India ! But Satgooroo's will be done.

With Wah Gooroo Jee Ki Futteh,

I remain,

London,
25 March,1886.

My beloved countrymen,
Your Own flesh and blood,
DULEEP SINGH

੧

ਐਲਵਿਡਨ ਹਾਲ,

ਥੈਟਫੋਰਡ, ਸੱਫ਼ਕ।

ਮੇਰੇ ਪਿਆਰੇ ਸਰਦਾਰ ਸੰਤ ਸਿੰਘ,

ਆਪ ਜੀ ਚਿਠੀ ਪੁੱਜਣ ਤੇ ਮੈਨੂੰ ਬਹੁਤ ਹੀ ਖੁਸ਼ੀ ਹੋਈ ਹੈ । ਮੈਂ ਆਪ ਦਾ ਧੰਨਵਾਦੀ ਹਾਂ ਕਿ ਆਪ ਨੇ ਆਪਣੀ ਕਿਰਪਾਲਤਾ ਭਰੀ ਸੇਵਾ ਪੇਸ਼ ਕੀਤੀ ਹੈ, ਪਰ ਮੈਨੂੰ ਕਿਸੇ ਚੀਜ਼ ਦੀ ਲੋੜ ਨਹੀਂ । ਚੂੰਕਿ ਸਰਕਾਰ ਅੰਗਰੇਜ਼ੀ ਮੇਰੇ ਨਾਲ ਇਨਸਾਫ਼ ਕਰਨੋਂ ਨਾਂਹ ਕਰਦੀ ਹੈ, ਇਸ ਲਈ ਮੈਂ ਆਉਣ ਵਾਲੀ ੬ ਦਸੰਬਰ ਨੂੰ ਇੰਗਲਸਤਾਨੋਂ ਚਲ ਪੱਵਾਂਗਾ ਤੇ ਚੁਪ-ਚਾਪ ਦਿੱਲੀ ਰਹਾਂਗਾ, ਕਿਉਂਕਿ ਮੈਂ ਹੁਣ ਗ਼ਰੀਬ ਹਾਂ ।

ਮੈਂ ਤੁਹਾਨੂੰ ਆਪਣੀ ਪਿਆਰੀ ਸੁਰਵਗਾਸੀ ਮਾਤਾ ਜੀ ਦਾ ਰਿਸ਼ਤੇ ਦਾਰ ਜਾਣ ਕੇ ਬਹੁਤ ਹੀ ਪ੍ਰਸੰਨ ਹੋਇਆ ਹਾਂ ।

ਜਿਵੇਂ ਕਿ ਤੁਹਾਨੂੰ ਪਤਾ ਲਗ ਗਿਆ ਹੈ ਕਿ ਮੈਂ ਹੁਣ ਆਪਣੇ ਬਾਪ ਦਾਦੇ ਦਾ ਧਰਮ ਗ੍ਰਹਿਣ ਕਰ ਲਿਆ ਹੈ, ਮੈਂ ਤੁਹਾਨੂੰ ਵਾਹਿਗੁਰੂ ਜੀ ਦੀ ਫ਼ਤਿਹ ਬੁਲਾਉਂਦਾ ਹਾਂ ਅਤੇ

ਮੈਂ ਹਾਂ ਤੁਹਾਡਾ ਪਿਆਰਾ ਸੰਬੰਧੀ

ਅਕਤੂਬਰ ੭, ੧੮੮੫ ਦਲੀਪ ਸਿੰਘ

੨

ਕਾਰਲਟਨ ਕਲੱਬ,

ਪਾਲ ਮਾਲ, ਐਸ.ਡਬਲਯੂ.

ਮੇਰੇ ਪਿਆਰੇ ਸਰਦਾਰ ਜੀ,

ਤੁਹਾਡੀ ਚਿੱਠੀ ਮਿਲਣ ਤੇ ਮੈਨੂੰ ਬੜੀ ਖੁਸ਼ੀ ਹੋਈ ਹੈ, ਪਰ ਮੈਂ ਤੁਹਾਨੂੰ ਸਲਾਹ ਦਿੰਦਾ ਹਾਂ ਕਿ ਤੁਸੀਂ ਸਰਕਾਰ ਦੀ ਆਗਿਆ ਤੋਂ ਬਿਨਾਂ ਮੇਰੇ ਲਾਗੇ ਨਾ ਆਓ, ਕਿਉਂਕਿ ਸ਼ਾਇਦ ਤੁਹਾਨੂੰ ਸਰਕਾਰੀ ਕਰਮਚਾਰੀਆਂ ਵੱਲੋਂ ਕੋਈ ਤਕਲੀਫ਼ ਪੁੱਜੇ ।

ਮੈਂ ਆਪਣੇ ਟੱਬਰ ਸਮੇਤ ਇਸ ਮਹੀਨੇ ਦੀ ੩੧ ਤਰੀਖ ਨੂੰ ਇੰਗਲਿਸਤਾਨੋਂ ਤੁਰ ਪਵਾਂਗਾ, ਪਰ ਹੋ ਸਕਦਾ ਹੈ ਥੋੜ੍ਹੀ ਬਹੁਤ ਦੇਰ ਹੋ ਜਾਵੇ ।

ਮੈਨੂੰ ਇਹ ਦੱਸਣ ਦੀ ਲੋੜ ਨਹੀਂ ਕਿ ਮੈਨੂੰ ਕਿਤਨੀ ਕੁ ਖ਼ੁਸ਼ੀ ਹੋਵੇਗੀ ਤੁਹਾਡੇ (ਜੇ ਸਰਕਾਰ ਆਗਿਆ ਦੇ ਦੇਵੇ) ਮੇਰੇ ਅੰਮ੍ਰਿਤ ਛਕਣ ਵੇਲੇ ਪੁਜਣ ਤੇ ਜੋ ਕਿ ਮੈਨੂੰ ਭਰੋਸਾ ਹੈ ਮੇਰੇ ਚਚੇਰੇ ਵੀਰ ਠਾਕਰ ਸਿੰਘ ਸੰਧਾਵਾਲੀਏ ਛਕਾਉਣਗੇ।

ਮੈਂ ਹੁਣ ਹਿੰਦੁਸਤਾਨ ਪੁੱਜਣ ਲਈ ਤਾਂਘ ਰਿਹਾ ਹਾਂ, ਭਾਵੇਂ ਸਰਕਾਰ ਮੈਨੂੰ ਸ਼ੁਮਾਲ ਮਗ਼ਰਬੀ ਸੂਬਿਆਂ ਵਿਚ ਰਹਿਣ ਦੇਣ ਤੋਂ ਡਰਦੀ ਹੈ ਅਤੇ ਚਾਹੁੰਦੀ ਹੈ ਕਿ ਮੈਂ ਊਟਾਕਮੰਡ ਵਿਚ ਰਹਾਂ, ਪਰ ਮੈਂ ਆਪਣਾ ਪੂਰਾ ਨਿਸ਼ਚਾ ਸਤਿਗੁਰੂ ਤੇ ਰੱਖਿਆ ਹੋਇਆ ਹੈ ਅਤੇ ਮੈਂ ਜਾਣਦਾ ਹਾਂ ਕਿ ਹੁਣ ਜਦ ਕਿ ਮੈਂ ਮਾਫ਼ੀ ਲਈ ਉਨ੍ਹਾਂ ਦੀ ਚਰਨੀਂ ਪੈ ਗਿਆ ਹਾਂ, ਓਹ ਮੈਨੂੰ ਨਹੀਂ ਵਿਸਾਰਨਗੇ ।

ਤੁਹਾਡਾ ਸੱਚਾ ਮਿੱਤਰ ਤੇ ਸ਼ੁੱਭ-ਚਿੰਤਕ

ਮਾਰਚ ੯, ੧੮੮੬ ਦਲੀਪ ਸਿੰਘ ਮਹਾਰਾਜਾ.

ਮੇਰੇ ਪਿਆਰੇ ਦੇਸ-ਵਾਸੀਓ

ਮੇਰੀ ਹਿੰਦੁਸਤਾਨ ਵਿਚ ਬਸਣ ਲਈ ਕਦੀ ਭੀ ਮੁੜਨ ਦੀ ਮਰਜ਼ੀ ਨਹੀਂ ਸੀ, ਪਰ ਸਤਿਗੁਰੂ ਨੇ, ਜੋ ਸਭ ਭਾਣੇ ਦਾ ਮਾਲਕ ;ਹੈ ਅਤੇ ਮੇਰੇ ਭੁੱਲਣਹਾਰ ਨਾਲੋਂ ਜ਼ਿਆਦਾ ਬਲੀ ਹੈ, ਹਾਲਾਤ ਇਸ ਤਰ੍ਹਾਂ ਬਣਾ ਦਿੱਤੇ ਹਨ ਕਿ ਮੈਂ ਆਪਣੀ ਇੱਛਾ ਦੇ ਵਿਰੁਧ ਹਿੰਦੁਸਤਾਨ ਵਿਚ ਇਕ ਮਾਮੂਲੀ ਹੈਸੀਅਤ ਵਿਚ ਰਹਿਣ ਲਈ ਇੰਗਲਿਸਤਾਨ ਛੱਡਣ ਪਰ ਮਜਬੂਰ ਹੋ ਗਿਆ ਹਾਂ । ਮੈਂ ਉਸ ਦੇ ਹੁਕਮ ਅੱਗੇ ਸਿਰ ਝੁਕਾਉਂਦਾ ਹਾਂ ਕਿਉਂਕਿ ਮੈਨੂੰ ਯਕੀਨ ਹੈ ਕਿ ਜੋ ਕੁਝ ਭਲੇ ਲਈ ਹੈ ਓਹ ਜ਼ਰੂਰ ਵਰਤੇਗਾ ।

ਪਰਮ ਪਵਿਤ੍ਰ ਖਾਲਸਾ ਜੀ, ਮੈਂ ਹੁਣ ਤੁਹਾਡੇ ਪਾਸੋਂ ਆਪਣੇ ਬਜ਼ੁਰਗਾਂ ਦਾ ਧਰਮ ਤਿਆਗ ਕੇ ਬਿਦੇਸੀ ਧਰਮ ਗ੍ਰਹਿਣ ਕਰਨ ਲਈ ਖਿਮਾਂ ਮੰਗਦਾ ਹਾਂ, ਪਰ ਮੈਂ ਉਸ ਵੇਲੇ, ਜਦ ਕਿ ਈਸਾਈ, ਮਤ ਧਾਰਿਆ ਸੀ ਬਹੁਤ ਛੋਟਾ ਸਾਂ।

ਬੰਬਈ ਪਹੁੰਚ ਕੇ ਪਾਹੁਲ (ਅੰਮ੍ਰਿਤ) ਛਕਣ ਦੀ ਮੇਰੀ ਬੜੀ ਤੀਬਰ ਇੱਛਾ ਹੈ ਅਤੇ ਉਸ ਸ਼ੁਭ ਸਮੇਂ ਮੈਂ ਸਤਿਗੁਰੂ ਦੇ ਹਜ਼ੂਰ ਤੁਹਾਡੀ ਅਰਦਾਸ ਦੀ ਸੱਚੇ ਦਿਲੋਂ ਆਸ ਰਖਦਾ ਹਾਂ ।

ਮੈਂ ਮਜਬੂਰੀ ਦੀ ਹਾਲਤ ਵਿਚ ਤੁਹਾਨੂੰ ਇਹ ਲਿਖ ਰਿਹਾ ਹਾਂ, ਕਿਉਂਕਿ ਜਿਵੇਂ ਮੈਂ ਬੜੀ ਆਸ ਲਾਈ ਬੈਠਾ ਸਾਂ ਮੈਨੂੰ ਪੰਜਾਬ ਵਿਚ ਆ ਕੇ ਤੁਹਾਡੇ ਦਰਸ਼ਨ ਕਰਨ ਦੀ ਆਗਿਆ ਨਹੀਂ ਹੈ ।

ਹਿੰਦੁਸਤਾਨ ਦੀ ਮਲਕਾ ਲਈ ਮੇਰੀ ਅਡੋਲ ਵਫ਼ਾਦਾਰੀ ਦਾ ਇਹ ਕਿਤਨਾ 'ਸ਼ਾਨਦਾਰ' ਫਲ ਹੈ! ਪਰ ਸਤਿਗੁਰੂ ਦੀ ਇੱਛਾ ਵਰਤੇਗੀ ।

ਵਾਹਿਗੁਰੂ ਜੀ ਕੀ ਫਤਿਹ ਬੁਲਾਉਂਦਾ ਹੋਇਆ

ਮੈਂ ਹਾਂ , ਮੇਰਾ ਪਿਆਰੇ ਦੇਸ-ਵਾਸੀਓ

ਲੰਡਨ, ਤੁਹਾਡਾ ਆਪਣਾ ਲਹੂ ਤੇ ਮਾਸ

੨੫ ਮਾਰਚ, ੧੮੮੬. ਦਲੀਪ ਸਿੰਘ

# ਗੁਰੂ ਗੋਬਿੰਦ ਸਿੰਘ ਤੇ ਸ੍ਰੀ ਸ਼ਿਵਾਜੀ ਦੀਆਂ ਚਿੱਠੀਆਂ

## ਆਰੰਭਕ ਸ਼ਬਦ

ਫ਼ਾਰਸੀ ਕਵਿਤਾ ਵਿਚ ਲਿਖੀ ਹੋਈ ਛਤ੍ਰ-ਪਤੀ ਸ਼ਿਵਾਜੀ ਦੀ ਮਿਰਜ਼ਾ ਰਾਜਾ ਜੈ ਸਿੰਘ ਦੇ ਨਾਮ ਇਕ ਚਿੱਠੀ ਸੰਨ ੧੯੨੨ ਅਗਸਤ ਵਿਚ ਨਾਗਰੀ ਪ੍ਰਚਾਰਨੀ ਸਭਾ ਬਨਾਰਸ ਦੀ 'ਨਾਗਰੀ ਪ੍ਰਚਾਰਨੀ ਪੱਤ੍ਰਕਾ', ਭਾਗ ੩ , ਅੰਕ ੨,ਸਾਵਨ ੧੯੭੯, ਵਿਚ ਬਾਬੂ ਜਗਨ ਨਾਥ ਦਾਸ ਬੀ.ਏ. ਰਤਨਾਕਰ, ਅਯੋਧਿਆ, ਵਲੋਂ ਪ੍ਰਕਾਸ਼ਤ ਹੋਈ ਸੀ* । ਇਸ ਦੀ ਭੂਮਿਕਾ ਵਿਚ ਆਪ ਨੇ ਲਿਖਿਆ ਸੀ ਕਿ ਕੋਈ ਤੀਹ ਕੁ ਵਰ੍ਹੇ ਹੋਏ ਉਨ੍ਹਾਂ ਨੇ ਗੁਰੂਦੁਆਰਾ ਤਖਤ ਹਰਮੰਦਰ ਸਾਹਿਬ ਪਟਨਾ ਦੇ ਸੁਗਵਾਸੀ ਮਹੰਤ ਬਾਬਾ ਸੁਮੇਰ ਸਿੰਘ ਜੀ ਪਾਸ ਦੋ ਖ਼ਤ ਦੇਖੇ ਸਨ । ਉਨ੍ਹਾਂ ਵਿਚ ਇਕ ਤਾਂ ਸ੍ਰੀ ਗੁਰੂ ਗੋਵਿੰਦ ਸਿੰਘ ਜੀ ਦਾ ਉਹ ਖ਼ਤ ਸੀ ਜੋ ਉਨ੍ਹਾਂ ਨੇ ਬਾਦਸ਼ਾਹ ਔਰੰਗਜ਼ੇਬ ਆਲਮਗੀਰ ਨੂੰ ਦੱਖਣ ਵਿਚ ਲਿਖਿਆ ਸੀ ਤੇ ਦੂਸਰਾ ਮਰਾਠਾ ਛਤ੍ਰ-ਪਤੀ** ਸ਼ਿਵਾਜੀ ਦਾ ਮਿਰਜ਼ਾ ਰਾਜਾ ਜੈ ਸਿੰਘ ਦੇ ਨਾਮ ਸੀ।

ਬਾਬੂ ਜਗਨ ਨਾਥ ਦਾਸ ਨੇ ਬਾਬਾ ਸੁਮੇਰ ਸਿੰਘ ਪਾਸੋਂ ਇਨ੍ਹਾਂ ਦੋਨਾਂ ਖਤਾਂ ਦੀਆਂ ਨਕਲਾਂ ਲੈ ਲਈਆਂ । ਇਹ ਦੋਨੋਂ ਬਾਬਾ ਜੀ ਪਾਸ ਗੁਰਮੁਖੀ ਅੱਖਰਾਂ ਵਿਚ ਲਿਖੇ ਹੋਏ ਸਨ । ਬਾਬਾ ਜੀ ਇਹ ਖ਼ਤ ਪੜ੍ਹਦੇ ਜਾਂਦੇ ਸਨ ਤੇ ਬਾਬੂ ਜੀ ਫ਼ਾਰਸੀ ਅੱਖਰਾਂ ਵਿਚ ਲਿਖਦੇ ਜਾਂਦੇ ਸਨ । ਘਰ ਆ ਕੇ ਉਨ੍ਹਾਂ ਨੇ ਇਹ ਖ਼ਤ ਕਿਸੇ ਕਿਤਾਬ ਵਿਚ ਰੱਖ ਦਿੱਤੇ ਤੇ ਫਿਰ ਕਈ ਚਿਰ ਉਨ੍ਹਾਂ ਵੱਲ ਕੋਈ ਧਿਆਨ ਨਾ ਦਿੱਤਾ । ਕਈ ਸਾਲਾਂ ਪਿੱਛੋਂ ਜਦ ਕਿਸੀ ਆਪਣੀ ਬਿਹਾਰ ਸੰਬੰਧੀ ਰਚਨਾ ਲਈ ਉਨ੍ਹਾਂ ਨੂੰ ਸ਼ਿਵਾਜੀ ਮਹਾਰਾਜ ਦੇ ਮਿਰਜ਼ਾ ਰਾਜਾ ਜੈ ਸਿੰਘ ਵੱਲ ਲਿਖੇ ਗਏ ਪਤਰ ਦੀ ਲੋੜ ਪਈ ਤਾਂ ਉਨ੍ਹਾਂ ਨੂੰ ਪਤਾ ਲੱਗਾ ਕਿ ਉਹ ਦੋਨੋ ਖ਼ਤ ਕਿਧਰੇ ਐਸੇ ਥਾਂ ਰੱਖ ਹੋ ਗਏ ਹਨ ਜਿੱਥੋਂ ਕਿ ਉਹ ਲਭਦੇ ਨਹੀਂ । ਆਪ ਨੇ ਮੁੜ ਉਨ੍ਹਾਂ ਦੀਆਂ ਨਕਲਾਂ ਪ੍ਰਾਪਤ ਕਰਨ ਦੇ ਯਤਨ ਕੀਤੇ ਤੇ ਪੰਡਤ ਰਾਜ ਬੱਲਭ ਮਿਸ਼ਰ ਨੂੰ ਜੋ ਉਨ੍ਹੀਂ ਦਿਨੀਂ

---

* ਇਸ ਤੋਂ ਬਾਦ ਸੰਨ ੧੯੨੭ ਵਿਚ ਇਹ 'ਸ਼ਿਵਾਜੀ ਸੁਵੀਨੀਅਰ' ਵਿਚ ਪ੍ਰਕਾਸ਼ਤ ਹੋਈ ।

** ਉੱਤ੍ਰੀ ਹਿੰਦ ਤੇ ਖਾਸ ਕਰ ਪੰਜਾਬ ਵਿਚ ਇਸ ਸ਼ਬਦ ਨੂੰ ਮਰਹੱਟਾ ਯਾ ਮਰ੍ਹੱਠਾ ਕਰ ਕੇ ਲਿਖਿਆ ਬੋਲਿਆ ਜਾਂਦਾ ਹੈ, ਜੋ ਠੀਕ ਨਹੀਂ। ਇਹ ਸ਼ਬਦ ਮਰਾਠਾ ਹੈ । ਮਹਾਰਾਸ਼ਟਰ ਦੇਸ ਅਤੇ ਮਰਾਠੀ ਬੋਲੀ ਵਿਚ ਇਸੇ ਤਰ੍ਹਾਂ (ਮਰਾਠਾ) ਹੀ ਕਿਹਾ ਤੇ ਲਿਖਿਆ ਜਾਂਦਾ ਹੈ ।

ਪਟਨੇ ਦੇ ਡਿਪਟੀ ਕਲੈਕਟਰ ਸਨ ਮਹੰਤ ਸਾਹਿਬ ਪਾਸੋਂ ਮੁੜ ਨਕਲਾਂ ਪ੍ਰਾਪਤ ਕਰ ਕੇ ਭੇਜਨ ਲਈ ਕਿਹਾ । ਪਰ ਹੁਣ ਬਾਬਾ ਸੁਮੇਰ ਸਿੰਘ ਪੰਜਾਬ ਵਿਚ ਆ ਕੇ ਚਲਾਣਾ ਕਰ ਚੁਕੇ ਸਨ ਅਤੇ ਚੂੰਕਿ ਉਹ ਆਪਣੇ ਕਾਗ਼ਜ਼ ਪਤਰ ਭੀ ਨਾਲ ਹੀ ਪਟਨਿਓਂ ਲੈ ਆਏ ਸਨ ਇਸ ਲਈ ਇਹ ਨਕਲਾਂ ਮੁੜ ਪ੍ਰਾਪਤ ਨਾ ਹੋ ਸਕੀਆਂ ।

ਕੁਝ ਚਿਰ ਪਿੱਛੋਂ ਪੰਡਤ ਰਾਜ ਬੱਲਭ ਮਿਸ਼ਰ ਨੇ ਕਿਸੇ ਆਦਮੀ ਪਾਸੋਂ ਫ਼ਾਰਸੀ ਦਾ ਇਕ ਖ਼ਤ ਗੁਰਮੁਖੀ ਅੱਖਰਾਂ ਵਿਚ ਲਿਥੋ ਵਿਚ ਛਪਿਆ ਹੋਇਆ ਪ੍ਰਾਪਤ ਕਰ ਕੇ ਬਾਬੂ ਜਗਨ ਨਾਥ ਦਾਸ ਨੂੰ ਭੇਜਿਆ । ਇਹ ਖ਼ਤ ਗੁਰੂ ਗੋਬਿੰਦ ਸਿੰਘ ਜੀ ਦਾ ਬਾਦਸ਼ਾਹ ਔਰੰਗਜ਼ੇਬ ਦੇ ਨਾਮ ਓਹ ਖ਼ਤ ਨਿਕਲਿਆ ਜੋ "ਜ਼ਫ਼ਰ-ਨਾਮਾ" ਕਰਕੇ ਪ੍ਰਸਿੱਧ ਹੈ, ਪਰ ਇਹ ਉਹ ਖ਼ਤ ਨਹੀਂ ਸੀ ਜਿਸ ਦੀ ਕਿ ਨਕਲ ਆਪ ਨੇ ਬਾਬਾ ਸੁਮੇਰ ਸਿੰਘ ਜੀ ਪਾਸੋਂ ਪ੍ਰਾਪਤ ਕੀਤੀ ਸੀ ।

ਬਾਬੂ ਜਗਨ ਨਾਥ ਦਾਸ ਜੀ ਕਹਿੰਦੇ ਹਨ ਇਸ ਪਤਰ(ਜ਼ਫ਼ਰ ਨਾਮਾ) ਵਿਚ ਅਠ ਨੌ ਸੌ ਸ਼ੇਅਰ* ਹਨ, ਪਰ ਜਿੱਥੇ ਤਕ ਉਨ੍ਹਾਂ ਨੂੰ ਯਾਦ ਹੈ ਉਸ ਖ਼ਤ ਵਿਚ ਸੌ ਤੋਂ ਜ਼ਿਆਦਾ ਸ਼ੇਅਰ ਨਹੀਂ ਸਨ । ਇਸ ਤੋਂ ਇਲਾਵਾ ਇਕ ਸ਼ੇਅਰ ਜੋ ਉਨ੍ਹਾਂ ਨੂੰ ਯਾਦ ਸੀ ਓਹ ਭੀ ਇਸ ਵਿਚ ਨਹੀਂ ਮਿਲਦਾ । ਓਹ ਸ਼ੇਅਰ ਇਹ ਹੈ :—

تو از ناز و نعمت ثمر خوردئی    ز جنگی جوانان نه برخوردئی

ਆਪ ਹੁਣ ਨਿਰਾਸ ਹੋ ਚੁੱਕੇ ਸਨ ਕਿ ਇਤਫ਼ਾਕ ਨਾਲ ਪੁਰਾਣੇ ਕਾਗਜ਼ਾਂ ਵਿਚੋ ਮਿਰਜ਼ਾ ਰਾਜਾ ਜੈ ਸਿੰਘ ਦੇ ਨਾਮ ਮਹਾਰਾਜ ਸ਼ਿਵਾਜੀ ਦਾ ਖ਼ਤ ਮਿਲ ਗਿਆ, ਪਰ ਪੁਰਾਣੇ ਫ਼ੁਲਸਕੇਪ ਕਾਗਜ਼ ਦੇ ਜਰਜਰਾ ਹੋਣ ਕਰਕੇ ਇਹ ਭੰਨਾਂ ਤੋਂ ਫਟ ਕੇ ਟੁਕੜੇ ਟੁਕੜੇ ਹੋ ਗਿਆ ਹੋਇਆ ਸੀ । ਆਪ ਨੇ ਇਨ੍ਹਾਂ ਟੁਕੜਿਆਂ ਨੂੰ ਜੋੜ ਕੇ ਬੜੀ ਕੋਸ਼ਿਸ਼ ਨਾਲ ਪੜ੍ਹਿਆ, ਪਰ ਪੂਰੀ ਤਰ੍ਹਾਂ ਨਾ ਪੜ੍ਹਿਆ ਜਾ ਸਕਿਆ। ਇਸ ਲਈ ਆਪ ਨੇ ਇਹ ਬਨਾਰਸ ਹਿੰਦੂ ਯੂਨੀਵਰਸਿਟੀ ਦੇ ਫ਼ਾਰਸੀ ਦੇ ਪ੍ਰੋਫ਼ੇਸਰ ਮਿਰਜ਼ਾ ਮੁਹੰਮਦ ਹਸਨ ਸਾਹਿਬ 'ਫ਼ਾਇਜ਼' ਨੂੰ ਦਿਖਾਇਆ ਤੇ ਉਨ੍ਹਾਂ ਨੇ ਨਾ ਪੜ੍ਹੇ ਗਏ ਦੋ ਚਾਰ ਲਫ਼ਜ਼ ਅਨੁਮਾਨੋਂ ਪੂਰੇ ਕੀਤੇ ਤੇ ਇਸ ਤਰ੍ਹਾਂ ਇਹ ਖ਼ਤ ਮੌਜੂਦਾ

* ਜੋ ਜ਼ਫ਼ਰਨਾਮਾ ਇਸ ਵੇਲੇ ਮਿਲਦਾ ਹੈ ਤੇ ਦਸਮ ਗ੍ਰੰਥ ਵਿਚ ਛਪਿਆ ਹੋਇਆ ਹੈ ਉਸ ਦੇ ੧੧੧ (ਇਕ ਸੌ ਗਿਆਰਾਂ) ਸ਼ੇਅਰ ਹਨ । ਮਾਲੂਮ ਹੁੰਦਾ ਹੈ ਕਿ ਲਿਥੋ ਵਿਚ ਛਪੀ ਹੋਈ ਜੋ ਚੀਜ਼ ਬਾਬੂ ਜਗਨ ਨਾਥ ਦਾਸ ਨੂੰ ਭੇਜੀ ਗਈ ਸੀ ਉਸ ਵਿਚ ਜ਼ਫ਼ਰ ਨਾਮੇ ਤੋਂ ਇਲਾਵਾ ਹਿਕਾਇਤਾਂ ਆਦਿ ਹੋਰ ਪੀ ਚੀਜ਼ਾਂ ਸਨ।

ਹਾਲਤ ਵਿਚ ਪੂਰਾ ਹੋਇਆ ਤੇ ਫਿਰ ਆਪ ਨੇ ਇਸ ਨੂੰ ਮਹਿਫ਼ੂਜ਼ ਕਰਨ ਲਈ 'ਨਾਗਰੀ ਪ੍ਰਚਾਰਨੀ' ਪਤ੍ਰਕਾ ਵਿਚ ਹਿੰਦੀ ਤਰਜਮੇਂ ਸਮੇਤ ਛਪਵਾ ਦਿੱਤਾ ।

## ਗੁਰੂ ਗੋਬਿੰਦ ਸਿੰਘ ਜੀ ਦਾ ਪੱਤਰ

ਏਥੇ ਇਹ ਗੱਲ ਦੱਸ ਦੇਣੀ ਦਿਲ ਚਸਪੀ ਤੋਂ ਖਾਲੀ ਨਹੀਂ ਹੋਵੇਗੀ ਕਿ ਗੁਰੂ ਗੋਵਿੰਦ ਸਿੰਘ ਦੇ ਉਸ ਗੁੰਮ ਹੋ ਚੁੱਕੇ ਖਤ ਦੇ, ਜਿਸ ਦਾ ਜ਼ਿਕਰ ਉੱਪਰ ਆਰੰਭ ਵਿਚ ਆਇਆ ਹੈ, ਕੁਝ ਬੰਦ ਉਘੜੀ ਤੇ ਅਧੂਰੀ ਹਾਲਤ ਵਿਚ ਬਾਬੂ ਜਗਨ ਨਾਥ ਦਾਸ ਨੇ ਆਪਣੀ ਯਾਦ ਤੋਂ ਸਰਦਾਰ ਉਮਰਾਓ ਸਿੰਘ ਜੀ ਸ਼ੇਰ ਗਿੱਲ ਮਜੀਠੀਏ ਨੂੰ ਭੇਜੇ ਸਨ । ਸਰਦਾਰ ਜੀ ਨੇ ਇਨ੍ਹਾਂ ਨੂੰ ਆਪਣੀ ਵਲੋਂ ਤਰਤੀਬ ਦੇ ਕੇ ੧੮ ਅਪ੍ਰੈਲ ੧੯੩੯ ਨੂੰ ਇਨ੍ਹਾਂ ਦੀ ਇਕ ਨਕਲ ਖਾਲਸਾ ਕਾਲਜ ਅੰਮ੍ਰਿਤਸਰ ਨੂੰ ਭੇਜੀ ਜਿਸ ਦੀ ਇਕ ਕਾਪੀ ਸਰਦਾਰ ਜੀ ਦੇ ਹੁਕਮ ਅਨੁਸਾਰ ਭਾਈ ਸਾਹਿਬ ਭਾਈ ਵੀਰ ਸਿੰਘ ਜੀ ਅੰਮ੍ਰਿਤਸਰ ਵਾਲਿਆਂ ਨੂੰ ਦਿੱਤੀ ਗਈ। ਭਾਈ ਸਾਹਿਬ ਨੇ ਇਨ੍ਹਾ ਬੰਦਾਂ ਨੂੰ ਪੰਜਾਬੀ ਉਲਥੇ ਸਮੇਤ ' ਉਚ ਦਾ ਪੀਰ ' ਲੇਖ ਵਿਚ ਗੁੰਦ ਕੇ ੧੬ ਜੁਲਾਈ ੧੯੪੨ ਦੇ ' ਖਾਲਸਾ ਸਮਾਚਾਰ ' ਅੰਮ੍ਰਿਤਸਰ ਵਿਚ ਪ੍ਰਕਾਸ਼ਤ ਕਰ ਦਿੱਤਾ ।

ਫਿਰ ਸਰਦਾਰ ਕਪੂਰ ਸਿੰਘ ਜੀ ਆਈ.ਸੀ.ਐਸ.,ਨੇ ਇਨ੍ਹਾਂ ਨੂੰ ਦਸੰਬਰ ੧੯੪੪ ਵਿਚ 'ਫ਼ਤਿਹ-ਨਾਮਾ' ਨਾਮ ਦੇ ਕੇ ਇਕ ਸਵਿਸਥਾਰ ਭੂਮਿਕਾ ਤੇ ਉਰਦੂ ਤਰਜਮੇ ਸਮੇਤ ਅਖਬਾਰ 'ਅਜੀਤ' ਲਾਹੌਰ ਆਦਿ ਵਿਚ ਛਪਵਾਇਆ।

ਇਸ ਸਾਰੇ ਪਤਰ ਦੇ ਕਿਤਨੇ ਬੰਦ ਸਨ ਤੇ ਕਿਸ ਤਰਤੀਬ ਵਿਚ ਸਨ, ਹਾਲ ਤਕ ਕੁਝ ਨਹੀਂ ਕਿਹਾ ਜਾ ਸਕਦਾ । ਸਰਦਾਰ ਉਮਰਾਓ ਸਿੰਘ ਜੀ ਰਾਹੀਂ ਪ੍ਰਾਪਤ ਹੋਇਆਂ ਬੰਦਾਂ ਦੀ ਗਿਣਤੀ ਸਾਢੇ ੨੩ ਹੈ । ੨੧ ਵੇਂ ਬੰਦ ਦਾ ਪਿਛਲਾ ਅੱਧ ਗੁੰਮ ਹੈ। ਖ਼ਾਲਸਾ ਸਮਾਚਾਰ ਅਤੇ ਦੂਸਰੇ ਅਖ਼ਬਾਰਾਂ ਵਿਚ ਸਾਢੇ ੨੨ ਪ੍ਰਕਾਸ਼ਤ ਹੋਏ ਹਨ । ਹੇਠਾਂ ਦਿੱਤੇ ਜਾ ਰਹੇ ਬੰਦਾਂ ਵਿਚੋਂ ਦਸਵਾਂ ਬੰਦ ਇਨ੍ਹਾਂ ਵਿਚ ਨਹੀਂ ਹੈ ਜੋ ਖਾਲਸਾ ਕਾਲਜ ਵਲੋਂ ਭਾਈ ਵੀਰ ਸਿੰਘ ਜੀ ਨੂੰ ਭੇਜੀ ਗਈ ਨਕਲ ਵਿਚੋਂ ਰਹਿ ਗਿਆ ਜਾਪਦਾ ਹੈ । ਪਾਠਕਾਂ ਦੀ ਸਹੂਲੀਅਤ ਲਈ ਇਹ ਬੰਦ ਤੇ ਇਨ੍ਹਾਂ ਦਾ ਪੰਜਾਬੀ ਉਲਥਾ ਹੇਠਾਂ ਦਿੱਤਾ ਜਾਂਦਾ ਹੈ । ਇਸ ਸਬੰਧੀ ਵਿਸਥਾਰ ਸਹਿਤ ਬਹਿਸ ਕਿਸੇ ਹੋਰ ਸਮੇਂ ਲਈ ਛਡਦੇ ਹਾਂ । ਇਸ ਤੋਂ ਪਿਛੋਂ ਛਤ੍ਰ-ਪਤੀ ਸ਼ਿਵਾਜੀ ਦੀ ਮਿਰਜ਼ਾ ਰਾਜਾ ਜੈ ਸਿੰਘ ਦੇ ਨਾਮ ਚਿੱਠੀ ਭੀ ਇਕ ਇਤਿਹਾਸਕ ਮਹੱਤਤਾ ਵਾਲੀ ਚੀਜ਼ ਹੋਣ ਕਰਕੇ ਦਿੱਤੀ ਜਾ ਰਹੀ ਹੈ ।

١ بنام خداوند تیغ و تبر خداوند تیر و سنان و سپر

ਨਾਮ ਲੈ ਕੇ ਤਲਵਾਰ ਤੇ ਛਵੀ ਦੇ ਮਾਲਕ ਦਾ,
(ਅਤੇ)ਤੀਰ, ਅਣੀ ਤੇ ਢਾਲ ਦੇ ਮਾਲਕ ਦਾ।

٢ خداوند مردان جنگ آزما خداوند اسپان پادر هوا

ਜੰਗ ਵਿਚ ਹੰਢੇ ਹੋਏ ਸੂਰਮਿਆਂ ਦੇ ਵਾਲੀ ਦਾ,
(ਅਤੇ) ਹਵਾ ਵਰਗੇ ਤੇਜ਼ ਘੋੜਿਆਂ ਦੇ ਰੱਬ ਦਾ।

٣ همان کو ترا پادشاهی بداد بما دولت دین پناهی بداد

ਉਸ ਨੇ ਜਿਸ ਨੇ ਤੈਨੂੰ ਬਾਦਸ਼ਾਹੀ ਦਿੱਤੀ,
ਸਾਨੂੰ ਧਰਮ-ਰੱਖਿਆ ਦਾ ਇਕਬਾਲ ਦਿੱਤਾ।

٤ ترا ترک تازی بمکر و ریا مرا چارہ سازی بصدق و صفا

ਤੈਨੂੰ [ਦਿੱਤੀ] ਦਗ਼ੇ ਤੇ ਫ਼ਰੇਬ ਨਾਲ ਲੁੱਟ-ਮਾਰ ਦੀ ਮੁਹਿੰਮ,
(ਅਤੇ) ਮੈਨੂੰ ਸੱਚਾਈ ਤੇ ਸਾਫ਼-ਦਿਲੀ ਨਾਲ ਤਦਬੀਰ।

٥ نه زیبد ترا نام اورنگ زیب ز اورنگ زیبان نیاید فریب

' ਔਰੰਗਜ਼ੇਬ ' ਨਾਮ ਤੈਨੂੰ ਨਹੀਂ ਸੋਭਦਾ,
ਸ਼ਾਹੀ ਤਖ਼ਤਾਂ ਨੂੰ ਸੁਭਾਇਮਾਨ ਕਰਨ ਵਾਲਿਆਂ ਤੋਂ ਦਗ਼ੇ-ਫਰੇਬ ਨਹੀਂ ਫਬਦੇ।

٦ نه تسبیحت از سبح و رشته بیش کزاں دانه سازی وزیں دام خویش

ਤੇਰੀ ਤਸਬੀ (ਮਾਲਾ) ਮਣਕੇ ਅਤੇ ਧਾਗੇ ਤੋਂ ਵੱਧ (ਕੁਝ ਭੀ) ਨਹੀਂ, ਕਿਉਂਕਿ ਤੂੰ (ਆਜ਼ਾਦ ਪੰਛੀਆਂ ਨੂੰ ਫਾਹੁਣ ਲਈ) ਉਨ੍ਹਾਂ (ਮਣਕਿਆਂ) ਨੂੰ ਚੋਗਾ-ਦਾਣਾ ਬਣਾਉਂਦਾ ਹੈ ਅਤੇ ਇਸ (ਧਾਗੇ) ਤੋਂ ਆਪਣਾ ਜਾਲ।

٧ تو خاکِ پدر را بکردار زشت    بخونِ برادر بدادی سرشت

ਤੂੰ ਪਿਉ ਦੀ ਮਿੱਟੀ ਭੈੜੀਆਂ ਕਰਤੂਤਾਂ ਕਰ ਕੇ
ਭਰਾ ਦੇ ਲਹੂ ਨਾਲ ਗੁੰਨ੍ਹੀ ਹੈ ।

٨ وزاں خانهٔ خام کردی بنا    برائی در دولت خویش را

ਗੁਰੂ ਗੋਬਿੰਦ ਸਿੰਘ ਤੇ ਸ੍ਰੀ ਸ਼ਿਵਾਜੀ ਦੀਆਂ ਚਿੱਠੀਆਂ
ਅਤੇ ਉਸ ਨਾਲ ਆਪਣੀ ਚਲਾਇਮਾਨ ਹਕੂਮਤ ਲਈ
ਕੱਚੇ ਕੋਠੇ ਦੀ ਨੀਂਉ ਰੱਖੀ ਹੈ ।

٩ من اکنون با فضال پرش اکال    کنم ز آب آهن چنان بر شکال

ਮੈਂ ਹੁਣ ਅਕਾਲ ਪੁਰਖ ਦੀ ਕਿਰਪਾ ਨਾਲ
ਲੋਹੇ ਦੇ ਪਾਣੀ (ਤਲਵਾਰ ਦੀ ਧਾਰ) ਦੀ ਇਸ ਤਰ੍ਹਾਂ ਵਰਖਾ ਕਰਾਂਗਾ,

١٠ که هرگز ازاں چار دیوار شوم    نشانے نماند بریں پاک بوم

ਕਿ ਇਸ ਪਵਿਤ੍ਰ ਧਰਤੀ ਉੱਤੇ ਉਸ ਨਹਿਸ਼ ਵਲਗਣ ਦਾ ਨਿਸ਼ਾਨ
ਨਾ ਰਹੇ ।

١١ ز کوه دکن تشنه کام آمدی    ز میواڑ هم تلخ جام آمدی

ਦੱਖਣ ਦੇ ਪਹਾੜਾਂ (ਮਹਾਰਾਸ਼ਟਰ-ਮਰਾਠਾ ਦੇਸ) ਤੋਂ ਤੂੰ ਪਿਆਸੀ
ਮੁਸਾਦੇ (ਨਾਕਾਮਯਾਬ ਵਾਪਸ) ਆਇਆ ਹੈਂ ।
ਮੇਵਾੜ ਤੋਂ ਭੀ ਕੌੜਾ ਘੁੱਟ ਭਰ ਕੇ ਆਇਆ ਹੈਂ ।

١٢ بزاں سو چو اکنوں نگاهت دوید    که آں تلخی و تشنگیت رود

ਹੁਣ ਜਦ ਤੇਰੀ ਨਜ਼ਰ ਇਸੇ ਪਾਸੇ ਦੌੜੀ ਹੈ,
ਤਾਂ ਤੇਰੀ ਉਹ ਤਲਖ਼ੀ ਤੇ ਪਿਆਸ ਮਿਟ ਜਾਏਗੀ ।

۱۲ چناں آتش زیر نعلت نہم ز پنجاب آبت نہ خوردن دہم

ਮੈਂ ਇਸ ਤਰ੍ਹਾਂ ਤੇਰੇ ਪੈਰਾਂ ਦੇ ਤਲਿਆਂ ਹੇਠ ਅੱਗ ਰੱਖਾਂਗਾ,
ਕਿ ਪੰਜਾਬ 'ਚੋਂ ਤੈਨੂੰ ਪਾਣੀ ਨਹੀਂ ਪੀਣ ਦਿਆਂਗਾ।

۱ چہ شد گر شغالے بمکر وریا ہمیں کشت دو بچۂ شیر را

ਕੀ ਹੋਇਆ ਜੇ ਗਿੱਦੜ ਨੇ ਦਗ਼ੇ ਫ਼ਰੇਬ ਨਾਲ
ਸ਼ੇਰ ਦੇ ਦੋ ਬੱਚੇ ਮਾਰ ਦਿੱਤੇ ।

۱۱ چو شیر ژیان زندہ ماندہ می ز تو انتقام ستاند ہمی

ਜਦ ਕਿ ਖ਼ੂੰਖ਼ਾਰ ਸ਼ੇਰ ਹਾਲ ਤਕ ਜਿਊਂਦਾ ਹੈ
(ਅਤੇ) ਤੇਰੇ ਪਾਸੋਂ ਬਦਲਾ ਲੈ ਲਏਗਾ ।

۱۶ نہ دیگر گرایم بنام خدات کہ دیدم خدا و کلام خدات

ਮੈਂ ਮੁੜ ਤੇਰੇ ਖ਼ੁਦਾ (ਦੇ ਨਾਮ ਤੇ ਖਾਧੀ ਕਸਮ) ਤੋਂ (ਕੋਈ) ਆਸ
ਨਹੀਂ ਰੱਖਾਂਗਾ, ਕਿਉਂਕਿ ਮੈਂ ਤੇਰੇ ਖ਼ੁਦਾ ਅਤੇ ਖ਼ੁਦਾ ਦੀ ਕਲਾਮ
(ਦੇ ਨਾਮ ਤੇ ਕਸਮ ਖਾਕੇ ਕੀਤਿਆਂ ਕੰਮਾਂ) ਨੂੰ ਦੇਖ ਲਿਆ ਹੈ ।

۱۷ بسوگند تو اعتبارے نماند مرا جز بشمشیر کارے نماند

ਤੇਰੀ ਕਸਮ ਉੱਤੇ ਮੈਨੂੰ ਯਕੀਨ ਨਹੀਂ ਰਿਹਾ, (ਤੇ)ਮੈਨੂੰ
ਤਲਵਾਰ ਫੜਨ ਤੋਂ ਬਿਨਾ ਕੋਈ ਕੰਮ (ਚਾਰਾ) ਨਹੀਂ ਰਿਹਾ ।

۱۸ توی گرگ باران نشیدہ اگر نیم نیز شیرے زدامے بدر

ਜੇ ਤੂੰ ਹੀ ਬੜਾ ਚਾਲਾਕ ਬਘਿਆੜ ਨਿਕਲਿਆ ਹੈ,
ਮੈਂ ਭੀ ਇਕ ਸ਼ੇਰ ਨੂੰ ਪਿੰਜਰੇ 'ਚੋਂ (ਤੇਰੇ ਟਾਕਰੇ ਤੇ) ਛੱਡਾਂਗਾ।

١٩ اگر باز گفت و شنیدت بماست   نمایم ترا جادهٔ پاک و راست

ਜੇ ਫੇਰ ਮੇਰੇ ਨਾਲ ਤੇਰੀ ਗੱਲ-ਬਾਤ (ਕਹਿਣ-ਸੁਣਨ) ਹੋਈ,
(ਤਾਂ) ਮੈਂ ਤੈਨੂੰ ਠੀਕ ਤੇ ਨੇਕ (ਸਾਫ਼ ਤੇ ਸਿੱਧੀ) ਰਾਹ ਦਿਖਲਾਵਾਂਗਾ।

٢٠ بمیدان دو لشکر صف آرا شوند   زدوری بهم آشکارا شوند

ਮੈਦਾਨ ਵਿਚ ਦੋ ਫ਼ੌਜਾਂ ਕਤਾਰਾਂ ਬੰਨ੍ਹ ਲੈਣ,
(ਤੇ) ਛੇਤੀ ਹੀ ਆਪਸ ਵਿਚ ਉਜਾਗਰ ਹੋ ਜਾਣ,

٢١ میان دو مانند دو فرسنگ راه   ...   ...   ...

ਦੋਹਾਂ ਦੇ ਵਿਚਕਾਰ ਦੋ ਫਰਸੰਗ (ਸੱਤ ਸਾਢੇ ਸਤ ਮੀਲ ) ਦਾ
ਵਿਥ ਰਹੇ,

... ... ... ...

٢٢ ازاں پس درآں عرصهٔ کارزار   من آیم جریدهٔ تو با دو سوار

ਇਸ ਤੋਂ ਬਾਦ ਉਸ ਜੰਗ ਦੇ ਮੈਦਾਨ ਵਿਚ
ਮੈਂ ਇਕੱਲਾ ਆਵਾਂਗਾ (ਤੇ) ਤੂੰ ਦੋ ਘੋੜ-ਚੜ੍ਹੇ ਨਾਲ ਲੈ ਕੇ (ਆਵੀਂ)

٢٣ تو از ناز و نعمت ثمر خوردئی   ز جنگی جوانان نه برخوردئی

ਤੂੰ ਲਾਡ-ਪਿਆਰ ਤੇ ਸੁੱਖਾਂ ਦੇ ਫਲ ਖਾਧੇ ਹੋਏ ਨੇ (ਅਰਥਾਤ ਸੁਖ
ਦੀ ਜ਼ਿੰਦਗੀ ਬਤੀਤ ਕੀਤੀ ਹੋਈ ਹੈ )
ਤੇ ਤੂੰ ਲੜਾਕੇ ਸੂਰਮਿਆਂ ਦੇ ਸਾਹਮਣੇ ਨਹੀਂ ਹੋਇਆ ਹੈ ।

٢٤ بمیدان بیا خود به تیغ و تبر   مکن خلق الله زیر و زبر

ਤੂੰ ਆਪ ਤਲਵਾਰ ਤੇ ਛਵੀ ਲੈ ਕੇ ਮੈਦਾਨ ਵਿਚ ਆ,
ਖ਼ੁਦਾ ਦੀ ਖ਼ਲਕਤ ਨੂੰ ਤਬਾਹ ਨਾ ਕਰ ।

------

# ਛਤ੍ਰ-ਪਤੀ ਸ਼ਿਵਾ ਜੀ ਦੀ ਚਿੱਠੀ
## ਮਿਰਜ਼ਾ ਰਾਜਾ ਜੈ ਸਿੰਘ ਦੇ ਨਾਮ

**ਇਸ ਖਤ ਦਾ ਲਿਖਾਰੀ—**

ਇਸ ਖ਼ਤ ਦੇ ਲਿਖਾਰੀ ਛਤ੍ਰ-ਪਤੀ ਸ਼ਿਵਾਜੀ ਆਪ ਨਹੀਂ ਹਨ ਆਪ ਫ਼ਾਰਸੀ ਭਾਸ਼ਾ ਦੇ ਵਿਦ੍ਵਾਨ ਨਹੀਂ ਸਨ । ਇਹ ਖ਼ਤ ਫ਼ਾਰਸੀ ਦੇ ਕਿਸੇ ਚੰਗੇ ਵਿਦ੍ਵਾਨ ਤੇ ਜ਼ੋਰਦਾਰ ਕਵੀ ਦੀ ਰਚਨਾ ਹੈ ਜੋ ਸ਼ਿਵਾਜੀ ਮਹਾਰਾਜ ਦਾ ਨਿਕਟ-ਵਰਤੀ ਮੁਨਸ਼ੀ ਪ੍ਰਤੀਤ ਹੁੰਦਾ ਹੈ । ਹੋਰ ਗੱਲਾਂ ਨੂੰ ਛੱਡ ਕੇ ਦੋ ਤਿੰਨ ਖਾਸ ਗੱਲਾਂ ਇਸ ਵਿਚ ਐਸੀਆਂ ਹਨ ਜਿਨ੍ਹਾਂ ਦਾ ਪਤਾ ਕਿਸੇ ਖਾਸ ਭੇਤੀ ਤੇ ਨਿਕਟਵਰਤੀ ਨੂੰ ਹੀ ਹੋ ਸਕਦਾ ਹੈ , ਮਿਸਾਲ ਦੇ ਤੋਰ ਤੇ ਅਫ਼ਜ਼ਲ ਖ਼ਾਨ ਦਾ ਸ਼ਿਵਾਜੀ ਨੂੰ ਮਿਲਨ ਵੇਲੇ ਬਾਰਾਂ ਸੌ ਹਬਸ਼ੀ ਘੋੜ-ਚੜ੍ਹਿਆਂ ਨੂੰ ਛੁਪਾ ਕੇ ਘਾਤ ਵਿਚ ਰਖਣਾ,ਸ਼ਿਵਾਜੀ ਦਾ ਸ਼ਾਇਸਤਾ ਖ਼ਾਨ ਦੀ ਜੇਬ ' ਚੋਂ ਚਿੱਠੀਆਂ ਕੱਢਣਾ, ਜਿਨ੍ਹਾਂ ਵਿਚ ਕਿ ਔਰੰਗਜ਼ੇਬ ਵਲੋਂ ਉਸ ਨੂੰ ਜੈ ਸਿੰਘ ਦੇ ਵਿਰੁਧ ਲਿਖਿਆ ਹੋਇਆ ਪ੍ਰਤੀਤ ਹੁੰਦਾ ਹੈ, ਅਤੇ ਜਸਵੰਤ ਸਿੰਘ ਦਾ ਅੰਦਰੋਂ ਔਰੰਗਜ਼ੇਬ ਦੇ ਵਿਰੁਧ ਹੋਣਾ, ਐਸੀਆਂ ਗੱਲਾਂ ਹਨ ਜਿਨ੍ਹਾਂ ਦਾ ਕਿ ਆਮ ਇਤਿਹਾਸ ਵਿਚ ਜ਼ਿਕਰ ਨਹੀਂ ਆਉਂਦਾ । ਇਸ ਲਈ ਇਹ ਅਨੁਮਾਨ ਜ਼ਿਆਦਾ ਵਜ਼ਨਦਾਰ ਪ੍ਰਤੀਤ ਹੁੰਦਾ ਹੈ ਕਿ ਇਸ ਪਤ੍ਰ ਦਾ ਲਿਖਾਰੀ ਸ਼ਿਵਾਜੀ ਮਹਾਰਾਜ ਦਾ ਖਾਸ ਭੇਤੀ ਨਿਕਟ-ਵਰਤੀ ਮੁਨਸ਼ੀ ਸੀ ਜਿਸ ਨੇ ਉਨ੍ਹਾਂ ਦੇ ਕਹਿਣ-ਅਨੁਸਾਰ ਇਹ ਪੱਤਰ ਲਿਖਿਆ ਤੇ ਮਿਰਜ਼ਾ ਰਾਜਾ ਜੈ ਸਿੰਘ ਨੂੰ ਭੇਜਿਆ। ਲਿਖਣ ਦੇ ਢੰਗ, ਅਤੇ ਵਿਚ ਵਰਤੇ ਗਏ ਮੁਹਾਵਰਿਆਂ, ਅਤੇ ਜੋਸ਼ ਤੇ ਵਲਵਲਿਆਂ ਤੋਂ ਇਹ ਦਿਸ ਰਿਹਾ ਹੈ ਕਿ ਲਿਖਾਰੀ ਕੋਈ ਮੁਸਲਮਾਨਾਂ ਦਾ ਕੱਟੜ ਵਿਰੋਧੀ ਹਿੰਦੂ ਹੈ ।

ਕਈਆਂ ਦਾ ਇਹ ਭੀ ਖਿਆਲ ਹੈ ਕਿ ਸ਼ਾਇਦ ਇਹ ਖ਼ਤ ਤਾਜ਼ਾ ਹੀ ਲਿਖਿਆ ਹੋਇਆ ਹੋਵੇ । ਪਰ ਚੂੰਕਿ ਉਪਰ ਦਿੱਤੀਆਂ ਹੋਈਆਂ ਖਾਸ ਗੱਲਾਂ ਦਾ ਜ਼ਿਕਰ ਆਮ ਇਤਿਹਾਸਕ ਪੁਸਤਕਾਂ ਵਿਚ ਨਹੀਂ ਆਉਂਦਾ, ਇਸ ਲਈ ਕਿਸੇ ਅੱਜ ਕਲ ਦੇ ਲਿਖਾਰੀ ਨੂੰ ਇਨ੍ਹਾਂ ਦਾ ਪਤਾ ਨਹੀਂ ਹੋ ਸਕਦਾ । ਦੂਸਰੀ ਗੱਲ ਇਹ ਹੈ ਕਿ ਬਾਬਾ ਸੁਮੇਰ ਸਿੰਘ ਜੀ ਪਟਣੇ ਵਾਲਿਆਂ ਦਾ ਇਨ੍ਹਾਂ ਨੂੰ ਘੜਵਾਉਣ ਦਾ ਕੋਈ ਮਕਸਦ ਨਹੀਂ ਹੋ ਸਕਦਾ । ਉਨ੍ਹਾਂ ਨੂੰ ਇਹ ਪੱਤ੍ਰ ਕਿੱਥੋਂ ਪ੍ਰਾਪਤ ਹੋਇਆ ਸੀ ਇਸ ਗੱਲ ਦਾ ਹੁਣ ਪਤਾ ਨਹੀਂ ਲਗ ਸਕਦਾ, ਇਸ ਲਈ ਕਿਸੀ ਹੋਰ ਤਰੀਕੇ

ਨਾਲ ਇਸ ਖਿਆਲ ਦੀ ਤਰਦੀਦ ਕਰ ਸਕਣੀ ਮੁਸ਼ਕਲ ਹੈ।

ਇਸ ਖਤ ਦਾ ਪਟਨਾ ਸਾਹਿਬ ਦੇ ਤਖਤ ਤੇ ਹੋਣਾ ਅਤੇ ਗੁਰੂ ਗੋਬਿੰਦ ਸਿੰਘ ਦੇ ਜ਼ਫ਼ਰ-ਨਾਮੇ ਦੇ ਨਾਲ ਹੀ ਪਾਇਆ ਜਾਣਾ ਦਸਦਾ ਹੈ ਕਿ ਦੇਸ-ਪਿਆਰ ਦੇ ਵਲਵਲਿਆਂ ਨਾਲ ਭਰਪੂਰ ਦਿਲ ਵਾਲੇ ਕਿਸੀ ਮੁਖੀ ਸਿੱਖ ਨੇ ਇਨ੍ਹਾਂ ਨੂੰ ਸਾਂਭ ਕੇ ਰੱਖਿਆ ਸੀ ਜੋ ਇਨ੍ਹਾਂ ਨੂੰ ਆਪ ਭੀ ਜੋੜ ਕੇ ਪੜ੍ਹਦਾ ਅਤੇ ਦਰਸ਼ਨਾਂ ਲਈ ਆਈ ਸੰਗਤ ਨੂੰ ਸੁਣਾ ਕੇ ਜੋਸ਼ ਭਰਦਾ ਹੋਣਾ ਏ ।

## ਇਸ ਦੇ ਲਿਖਣ ਦੀ ਤਾਰੀਖ

ਇਸ ਚਿੱਠੀ ਵਿਚ ਕਿਤੇ ਇਸ ਦੇ ਲਿਖਣ ਦੀ ਤਾਰੀਖ ਨਹੀਂ ਦਿੱਤੀ ਹੋਈ ਅਤੇ ਨਾ ਹੀ ਹੋਰ ਕਿਧਰਿਓਂ ਇਸ ਗੱਲ ਦਾ ਸਾਫ਼ ਪਤਾ ਲਗਦਾ ਹੈ ਕਿ ਇਹ ਕਿਸੇ ਤਾਰੀਖ ਨੂੰ ਲਿਖੀ ਗਈ,ਪਰ ਅੰਦਰ ਦੀ ਗਵਾਹੀ ਤੋਂ ਮਾਲੂਮ ਇਹ ਹੁੰਦਾ ਹੈ ਕਿ ਇਹ ਓਦੋਂ ਲਿਖੀ ਗਈ ਹੈ ਜਦ ਕਿ ਮਿਰਜ਼ਾ ਰਾਜਾ ਜੈ ਸਿੰਘ ਮਹਾਰਾਜ ਸ਼ਿਵਾਜੀ ਦੇ ਵਿਰੁਧ ਦੱਖਣ ਨੂੰ ਗਿਆ ਸੀ ਤੇ ਜਦ ਇਸ ਦੇ ਉਥੇ ਪੁੱਜਣ ਦੀ ਖ਼ਬਰ ਸ਼ਿਵਾਜੀ ਨੂੰ ਲੱਗੀ। ਚਿੱਠੀ ਦਾ ਆਰੰਭ ਇਸ ਤਰ੍ਹਾਂ ਹੁੰਦਾ ਹੈ

شنیدم که بر قصد من آمدی    بفتح دیار دکن آمدی

ਮੈਂ ਸੁਣਿਆ ਹੈ ਕਿ ਤੂੰ ਮੇਰੇ (ਉੱਤੇ ਹੱਲਾ ਕਰਨ ਯਾ ਫੜਨ) ਲਈ ਆਇਆ ਹੈ ਅਤੇ ਦੱਖਣ ਦੇਸ ਨੂੰ ਫ਼ਤਿਹ ਕਰਨ ਲਈ ਆਇਆ ਹੈ ।

ਸ਼ੇਅਰ ਨੰ: ੮੬ ਵਿਚ ਲਿਖਿਆ ਹੈ :-

جوابے صحیحم اگر با صواب    شب آیم به پیش تو تنها شتاب

ਜੇ ਤੇਰਾ ਠੀਕ ਜਵਾਬ ਮੈਨੂੰ ਮਿਲ ਜਾਏ
ਤਾਂ ਮੈਂ ਜਲਦੀ ਹੀ ਰਾਤ ਨੂੰ ਤੇਰੇ ਕੋਲ ਇਕਲਾ ਹੀਆ ਜਾਵਾਂ ।

ਅਖੀਰਲੇ ਨੰਬਰ ੯੧ ਵਿਚ ਦੂਸਰੇ ਦਿਨ ਦੀ ਸ਼ਾਮ ਤੱਕ ੨੪ ਘੰਟੇ ਦੀ ਮੁਹਲਤ ਦਿੱਤੀ ਹੈ ਤੇ ਕਿਹਾ ਹੈ

چو خورشید فردا شد زرد بشام    علام نیام افگنده و السلام

ਜਦ ਕੱਲ੍ਹ ਸ਼ਾਮ ਵੇਲੇ ਸੂਰਜ ਡੁੱਬ ਜਾਏਗਾ ਮੇਰੀ ਅੱਧੇ ਚੰਦ ਵਰਗੀ

ਤਲਵਾਰ ਮਿਆਨ ਸੁਟ ਦੇਵੇਗੀ । ਪ੍ਰਣਾਮ।

੩੦ ਦਸੰਬਰ ੧੬੬੪ ਨੂੰ ਬਾਦਸ਼ਾਹ ਔਰੰਗਜ਼ੇਬ ਦੀ ਵਰ੍ਹੇ-ਗੰਢ ਸੀ। ਉਸ ਦਿਨ ਉਸ ਨੇ ਮਿਰਜ਼ਾ ਰਾਜਾ ਜੈ ਸਿੰਘ ਨੂੰ ਦੱਖਣ ਤੇ ਚੜ੍ਹਾਈ ਕਰਨ ਦਾ ਹੁਕਮ ਦਿੱਤਾ । ੯ ਜਨਵਰੀ ੧੬੬੫ ਨੂੰ ਨਰਬਦਾ ਦਰਿਆ ਤੋਂ ਲੰਘ ਕੇ ੧੯ ਤਾਰੀਖ ਨੂੰ ਜੈ ਸਿੰਘ ਬੁਰਹਾਨ ਪੁਰ ਪੁਜਾ । ੧੦ ਫਰਵਰੀ ਨੂੰ ਔਰੰਗਾਬਾਦ ਸੀ ਤੇ ੩ ਮਾਰਚ ਨੂੰ ਪੂਨੇ ਪੁੱਜਾ ਤੇ ੧੪ ਨੂੰ ਪੂਨਿਓਂ ਸਾਸਵੜ ਨੂੰ ਤੁਰਿਆ । ਮਿਰਜ਼ਾ ਰਾਜਾ ਜੈ ਸਿੰਘ ਦੇ ਹੁਕਮ ਅਨੁਸਾਰ ੩੦ ਮਾਰਚ ਨੂੰ ਦਿਲੇਰ ਖਾਨ ਪੁਰੰਧਰ ਪੁੱਜਾ ਤੇ ਲੜਾਈ ਸ਼ੁਰੂ ਹੋਈ। ਇਨ੍ਹੀਂ ਦਿਨੀਂ ਸ਼ਿਵਾਜੀ ਗੋਆ ਵੱਲ ੧੪ ਮਾਰਚ ੧੬੬੫ ਨੂੰ ਗੋਆ ਦੇ ਨਜ਼ਦੀਕ ਭੀਮਗੜ੍ਹ ਦੇ ਕਿਲ੍ਹੇ ਸ਼ਿਵਾਜੀ ਨੂੰ ਜੈ ਸਿੰਘ ਦੇ ਦੱਖਣ ਆਵਣ ਦੀ ਖਬਰ ਪੁੱਜੀ । ਉਧਰੋਂ ਜਿਸ ਵੇਲੇ ਜੈ ਸਿੰਘ ਨੂੰ ਸ਼ਿਵਾ ਜੀ ਦੇ ਭੀਮਗੜ੍ਹ ਪੁੱਜਣ ਦੀ ਖਬਰ ਲੱਗੀ ਤਾਂ ਉਸ ਨੇ ਦਾਊਦ ਖਾਨ ਕੁਰੈਸ਼ੀ ਨੂੰ ਸ਼ਿਵਾਜੀ ਦੀ ਰਾਜਧਾਨੀ ਰਾਜਗੜ੍ਹ ਦੇ ਵਿਰੁੱਧ ਭੇਜਿਆ । ਮਈ ਦੇ ਪਹਿਲੇ ਹਫਤੇ ਯਾ ਦੂਸਰੇ ਹਫਤੇ ਦੇ ਆਰੰਭ ਵਿਚ ਮਿਰਜ਼ਾ ਰਾਜਾ ਜੈ ਸਿੰਘ ਨੇ ਸ਼ਿਵਾ ਜੀ ਨੂੰ ਇਕ ਚਿਠੀ ਲਿਖੀ । ੨੦ ਮਈ ਨੂੰ ਸ਼ਿਵਾਜੀ ਨੇ ਆਪਣੇ ਵਕੀਲ ਰਘੁਨਾਥ ਪੰਤ ਨੂੰ ਜੈ ਸਿੰਘ ਨਾਲ ਗੱਲ-ਬਾਤ ਕਰਨ ਲਈ ਭੇਜਿਆ । ੯ ਜੂਨ ਨੂੰ ਸ਼ਿਵਾਜੀ ਤੇ ਜੈ ਸਿੰਘ ਦੀ ਮੁਲਾਕਾਤ ਹੋਈ ਤੇ ੧੩ ਜੂਨ ਨੂੰ ਜੈ ਸਿੰਘ ਨੇ ਰਾਜਾ ਰਾਏ ਸਿੰਘ ਦੇ ਨਾਲ ਸ਼ਿਵਾਜੀ ਨੂੰ ਦਿਲੇਰ ਖਾਨ ਵਲ ਭੇਜਿਆ ਜਿਥੋਂ ਕਿ ਦੋਨੋਂ ੧੪ ਤਾਰੀਖ ਨੂੰ ਮੁੜੇ*।

ਉਪਰ ਦਿੱਤੀਆਂ ਤਾਰੀਖਾਂ ਨੂੰ ਗੌਹ ਨਾਲ ਦੇਖਣ ਤੋਂ ਪਤਾ ਲਗਦਾ ਹੈ ਕਿ ਦੋ ਹੀ ਤਾਰੀਖਾਂ ਹਨ ਜਦ ਕਿ ਕੋਈ ਚਿੱਠੀ ਸ਼ਿਵਾਜੀ ਵੱਲੋਂ ਜੈ ਸਿੰਘ ਨੂੰ ਭੇਜੀ ਜਾ ਸਕਦੀ ਹੈ । ਇਕ ਹੈ ੨੦ ਮਈ ਜਦ ਕਿ ਸ਼ਿਵਾਜੀ ਨੇ ਆਪਣੇ ਵਕੀਲ ਰਘੁਨਾਥ ਪੰਤ ਨੂੰ ਜੈ ਸਿੰਘ ਵੱਲ ਭੇਜਿਆ ਤੇ ਦੂਸਰੀ ਹੈ ੯ ਜੂਨ ਤੋਂ ਬਾਦ ਜਦ ਕਿ ਰਘੁਨਾਥ ਪੰਤ ਜੈ ਸਿੰਘ ਵਲੋਂ ਮੁੜਿਆ । ਇਸ ਵੇਲੇ ਸ਼ੇਅਰ ਨੰ: ੮੬ ਤੇ ੯੧ ਸਾਡੀ ਮੁਸ਼ਕਲ ਨੂੰ ਬਹੁਤ ਹਦ ਤਕ ਹੱਲ ਕਰ ਦਿੰਦੇ ਹਨ ਜਿਨ੍ਹਾਂ ਵਿਚ ਲਿਖਿਆ ਹੈ ਜੇ ਤੇਰਾ ਠੀਕ ਜਵਾਬ ਮੈਨੂੰ ਪੁਜ ਗਿਆ ਤਾਂ ਮੈਂ ਰਾਤ ਨੂੰ ਤੈਨੂੰ ਮਿਲਾਂਗਾ ਅਤੇ

---

* **ਸ਼ਿਵਾਜੀ ਤੇ ਮਿਰਜ਼ਾ ਰਾਜਾ ਜੈ ਸਿੰਘ ਸੰਬੰਧੀ ਉਪ੍ਰੋਕਤ ਤਾਰੀਖਾਂ ਤੇ ਵਾਕਫ਼ੀ ਮੈਨੂੰ ਸੰਸਾਰ-ਪ੍ਰਸਿਧ ਮਰਾਠਾ ਇਤਿਹਾਸਕਾਰ ਰਾਓ ਬਹਾਦੁਰ ਗੋਵਿੰਦ ਸਖਾਰਾਮ ਸਾਰਦੇਸਾਈ ਤੋਂ ਪ੍ਰਾਪਤ ਹੋਈ ਸੀ ਜਿਸ ਲਈ ਮੈਂ ਉਨ੍ਹਾਂ ਦਾ ਧੰਨਵਾਦੀ ਹਾਂ ।**

ਜੇ ਕੱਲ੍ਹ ਸ਼ਾਮ ਤੱਕ ਕੁਝ ਨਾ ਬਣਿਆਂ ਤਾਂ ਮੈਂ ਮਿਆਨ ਸੁਟ ਦੇਵਾਂਗਾ ਤੇ ਤਲਵਾਰ ਹਥ ਫੜ ਲਵਾਂਗਾ। ੧੧ ਜੂਨ ਨੂੰ ਦੋਹਾਂ ਦੀ ਮੁਲਾਕਾਤ ਹੋ ਜਾਂਦੀ ਹੈ, ਇਸ ਲਈ

ਇਹ ਸਪਸ਼ਟ ਪ੍ਰਤੀਤ ਹੁੰਦਾ ਹੈ ਕਿ ਇਹ ਚਿੱਠੀ ਰਘੁਨਾਥ ਪੰਤ ਦੇ ਜੈ ਸਿੰਘ ਵਲੋਂ ਮੁੜ ਆਵਣ ਤੋਂ ਦੂਸਰੇ ਦਿਨ ੧੦ ਜੂਨ ੧੬੬੫ ਨੂੰ ਲਿਖੀ ਗਈ ਜਿਸ ਦੇ ਦੂਸਰੀ ਸ਼ਾਮ ਪੈਣ ਤੋਂ ਪਹਿਲਾਂ ਹੀ ਸ਼ਿਵਾਜੀ ਤੇ ਮਿਰਜ਼ਾ ਰਾਜਾ ਜੈ ਸਿੰਘ ਦੀ ਮੁਲਾਕਾਤ ਹੋ ਗਈ।

## ਚਿੱਠੀ ਦੀ ਭਾਸ਼ਾ

ਇਹ ਚਿੱਠੀ ਅੱਛੀ ਜ਼ੋਰਦਾਰ ਫ਼ਾਰਸੀ ਕਵਿਤਾ ਵਿਚ ਲਿਖੀ ਹੋਈ ਹੈ। ਮੁਗਲ ਬਾਦਸ਼ਾਹਾਂ ਦੇ ਵੇਲੇ ਫ਼ਾਰਸੀ ਆਮ ਬੋਲੀ ਸੀ ਤੇ ਸਰਕਾਰੀ ਚਿੱਠੀ ਪਤਰ ਸਭ ਫ਼ਾਰਸੀ ਵਿਚ ਹੀ ਹੁੰਦਾ ਸੀ। ਕਵਿਤਾ ਵਿਚ ਸ਼ਾਇਦ ਇਸ ਲਈ ਲਿਖੀ ਹੈ ਕਿ ਜ਼ਰਾ ਜ਼ੋਰਦਾਰ ਤੇ ਖੜਕਵੀਂ ਹੋ ਜਾਏ। ਗੁਰੂ ਗੋਬਿੰਦ ਸਿੰਘ ਜੀ ਦੀਆਂ ਬਾਦਸ਼ਾਹ ਔਰੰਗਜ਼ੇਬ ਦੇ ਨਾਮ ਦੋਨੋਂ ਚਿੱਠੀਆਂ, ਇਕ ਜਿਸ ਦਾ ਜ਼ਿਕਰ ਉਪਰ ਕੀਤਾ ਗਿਆ ਹੈ ਤੇ ਦੂਸਰੀ ਜ਼ਫ਼ਰ-ਨਾਮਾ ਭੀ ਫ਼ਾਰਸੀ ਕਵਿਤਾ ਵਿਚ ਹੀ ਲਿਖੀਆਂ ਹੋਈਆਂ ਹਨ। ਇਸ ਚਿੱਠੀ ਦੀ ਖਿਆਲਾਤ ਆਮ ਹਿੰਦੂਆਨਾ ਹਨ। ਫ਼ਊਲਨ, ਫ਼ਊਲਨ, ਫ਼ਊਲਨ, ਫ਼ਊਲ ਦੀ ਧੜੱਲੇਦਾਰ ਬਹਿਰ ਵਿਚ ਲੇਖਕ ਕਦੀ ਧਮਕੀਆਂ ਤੇ ਘੁਰਕੀਆਂ ਦੇਂਦਾ ਹੈ, ਕਦੀ ਸਲਾਹੁੰਦਾ ਤੇ ਵਡਿਆਉਂਦਾ ਹੈ, ਕਦੀ ਉਸ ਨੂੰ ਔਰੰਗਜ਼ੇਬ ਦੇ ਪਿਛਲੇ ਵਤੀਰੇ ਯਾਦ ਕਰਾਉਂਦਾ ਤੇ ਕਦੀ ਆਪਣੀ ਕੌਮ ਦੇ ਵਾਸਤੇ ਪਾਉਂਦਾ ਹੈ। ਗੱਲ ਕੀ ਖੱਤ ਨੂੰ ਜ਼ੋਰਦਾਰ ਬਣਾਉਣ ਲਈ ਤੇ ਆਪਣੇ ਮਤਲਬ ਨੂੰ ਸਫਲ ਕਰਨ ਲਈ ਜੋ ਯਤਨ ਵੀ ਕਿਸੇ ਖ਼ਤ ਰਾਹੀਂ ਸੰਭਵ ਹੋ ਸਕਦਾ ਹੈ ਇਥੇ ਵਰਤਿਆ ਗਿਆ ਹੈ, ਇਸੇ ਲਈ ਇਹ ਖਤ Rhetoricਦਾ ਇਕ ਚੰਗਾ ਨਮੂਨਾ ਹੈ।

## ਖਾਸ ਗੌਰਵ ਦੀਆਂ ਗੱਲਾਂ

ਇਸ ਚਿਠੀ ਵਿਚ ਖਾਸ ਗੌਰਵ ਦੀਆਂ ਗੱਲਾਂ ਇਹ ਹਨ:—

੧. ਦਾਰਾ ਸ਼ਿਕੋਹ ਬੜਾ ਹਰਮਨ ਪਿਆਰਾ ਸੀ।

੨. ਮਿਰਜ਼ਾ ਰਾਜਾ ਜੈ ਸਿੰਘ ਨੇ ਰਾਣਾ ਜਸਵੰਤ ਸਿੰਘ ਸਿੰਘ ਨੂੰ ਫ਼ਰੇਬ ਨਾਲ ਦਾਰਾ ਸ਼ਿਕੋਹ ਦੀ ਮਦਦ ਕਰਨੋਂ ਰੋਕਿਆ।

੩. ਜੁਝਾਰ ਸਿੰਘ ਤੇ ਛਤਰਸਾਲ ਦੇ ਪੁਤਰ ਨਾਲ ਔਰੰਗਜ਼ੇਬ ਦੀ ਬਦਸਲੂਕੀ ।

੪. ਜੈ ਸਿੰਘ ਵਲੋਂ ਸ਼ਾਹ ਜਹਾਨ ਨਾਲ ਗੱਦਾਰੀ ।

੫. ਹਿੰਦੂਆਂ ਦੀ ਤਰਸਯੋਗ ਹਾਲਤ, ਅਤੇ ਔਰੰਗਜ਼ੇਬ ਦੇ ਹਿੰਦੂਆਂ ਉੱਤੇ ਜ਼ੁਲਮ ਤੇ ਉਸ ਦੇ ਵਿਰੁਧ ਜਾਗ ਰਿਹਾ ਜੋਸ਼ ।

੬. ਜਸਵੰਤ ਸਿੰਘ ਅੰਦਰੋਂ ਔਰੰਗਜ਼ੇਬ ਦੇ ਵਿਰੁਧ ਸੀ ।

੭. ਮਿਰਜ਼ਾ ਰਾਜਾ ਜੈ ਸਿੰਘ ਨੂੰ ਰਾਣਾ ਸਿੰਘ ਤੇ ਜਸਵੰਤ ਸਿੰਘ ਨਾਲ ਮਿਲਕੇ ਔਰੰਗਜ਼ੇਬ ਦੇ ਵਿਰੁਧ ਹੋਣ ਲਈ ਉਕਸਾਹਟ ।

੮. ਸ਼ਿਵਾਜੀ ਦੇ ਦਿਲ ਵਿਚ ਦੇਸ-ਪਿਆਰ ਦੇ ਵਲਵਲੇ ਤੇ ਹਿੰਦੂ ਰਾਜਕਾਇਮ ਕਰਨ ਦੀ ਖਾਹਿਸ਼ ।

੯. ਅਫ਼ਜ਼ਲ ਖ਼ਾਨ ਨੇ ਸ਼ਿਵਾਜੀ ਨੂੰ ਮਿਲਣ ਵੇਲੇ ਬਾਰ੍ਹਾਂ ਸੌ ਹਬਸ਼ੀ ਸਵਾਰ ਘਾਤ ਵਿਚ ਲਕੋਏ ਹੋਏ ਸਨ, ਜਿਸ ਨਾਲ ਵਿਸ਼੍ਵਾਸ-ਘਾਤ ਦਾ ਬਹੁਤ ਸਾਰਾ ਭਾਰ ਅਫ਼ਜ਼ਲ ਖਾਨ ਉੱਤੇ ਜਾ ਪੈਂਦਾ ਹੈ ।

੧੦. ਸ਼ਿਵਾਜੀ ਨੇ ਸ਼ਾਇਸਤਾ ਖਾਨ ਦੀ ਜੇਬ ' ਚੋਂ ਕੋਈ ਚਿੱਠੀਆਂ ਕੱਢੀਆਂ ਸਨ ਜਿਨ੍ਹਾਂ ਵਿਚ ਮਿਰਜ਼ਾ ਰਾਜਾ ਜੈ ਸਿੰਘ ਦੇ ਵਿਰੁਧ ਕੁਝ ਲਿਖਿਆ ਪ੍ਰਤੀਤ ਹੁੰਦਾ ਹੈ ।

੧੧. ਸ਼ਿਵਾਜੀ ਦੀ ਜੈ ਸਿੰਘ ਨੂੰ ਮਿਲ ਕੇ ਕੁਝ ਖਾਸ ਭੇਦ ਦੀਆਂ ਗੱਲਾਂ ਕਰਨ ਦੀ ਖ਼ਾਹਿਸ਼ ।

੧੨. ਜੇ ਜੈ ਸਿੰਘ ਸ਼ਿਵਾਜੀ ਨਾਲ ਮਿਲ ਜਾਵੇ ਤਾਂ ਸ਼ਿਵਾਜੀ ਵਲੋਂ ਔਰੰਗਜ਼ੇਬ ਦੀ ਤਾਕਤ ਖ਼ਤਮ ਕਰਨ ਦੀ ਸਕੀਮ।

ਛਤ੍ਰ-ਪਤੀ ਸ਼ਿਵਾਜੀ ਦੀ ਇਹ ਚਿੱਠੀ ਇਕ ਇਤਿਹਾਸਿਕ ਚੀਜ਼ ਹੈ ਅਤੇ ਕਈ ਪੱਖਾਂ ਤੋਂ ਆਪਣੇ ਜ਼ਮਾਨੇ ਦੀ ਇਕ ਮੂੰਹੋਂ ਬੋਲਦੀ ਤਸਵੀਰ ਹੈ, ਜਿਸਦਾ ਉਪਦੇਸ਼ ਅੱਜ ਭੀ ਉਤਨਾ ਹੀ ਸੱਜਰਾ ਤੇ ਦੇਸ-ਪਿਆਰ ਦੇ ਉੱਛਲ ਰਹੇ ਵਲਵਲਿਆਂ ਨਾਲ ਭਰਪੂਰ ਹੈ ਜਿਤਨਾ ਕਿ ਅੱਜ ਤੋਂ ਦੋ ਸੌ ਇਕਾਸੀ ਵਰ੍ਹੇ ਪਹਿਲਾਂ ਸੀ ।

# ਸ੍ਰੀ ਸ਼ਿਵਾਜੀ ਦੀ ਚਿੱਠੀ ਮਿਰਜ਼ਾ ਰਾਜਾ ਜੈ ਸਿੰਘ ਦੇ ਨਾਮ

سرسروران راجهٔ راجگان    چمن بند بستان هندوستان

ਹੇ ਸਰਦਾਰਾਂ ਦੇ ਸਰਦਾਰ, ਰਾਜਿਆਂ ਦੇ ਰਾਜੇ,
[ਅਤੇ] ਹਿੰਦੋਸਤਾਨ ਦੇ ਬਾਗ ਦੇ ਮਾਲੀ,

جگر بند فرزانهٔ رامچند    ز تو گردن راجپوتان بلند

ਸ੍ਰੀ ਰਾਮ ਚੰਦਰ* ਦੇ ਦਾਨੇ ਦਿਲ ਦੇ ਟੁਕੜੇ
ਤੇਰੇ ਤੋਂ [ਤੇਰੇ ਕਰਕੇ] ਰਾਜਪੂਤਾਂ** ਦੀ ਧੌਣ ਉੱਚੀ ਹੈ ।

قوی تر ز تو دولت بابری    زبخت همایون ترا یاوری

ਤੇਰੇ ਕਰਕੇ ਬਾਬਰ*** ਦੀ ਹਕੂਮਤ ਹੋਰ ਜ਼ਿਆਦਾ ਤਗੜੀ ਹੋ ਰਹੀ ਹੈ ਚੰਗੇ ਭਾਗਾਂ ਤੋਂ ਤੈਨੂੰ ਸਹਾਇਤਾ ਹੈ ।

۴ جوان بخت جی شاه بیدار مغز    ز سیوا سلام و درود ے نغز

ਐ ਕਿਸਮਤ ਦੇ ਬਲੀ ਤੇ ਬੁਢਿਆਂ ਵਾਲੀ ਅਕਲ ਵਾਲੇ ਜੈ ਸ਼ਾਹ**** !

---

* ਜੈ ਪੁਰ ਦਾ ਰਾਜ ਘਰਾਣਾ ਸ੍ਰੀ ਰਾਮ ਚੰਦਰ ਦੇ ਪੁੱਤਰ ਕੁਸ਼ ਦੀ ਸੰਤਾਨ ਵਿਚੋਂ ਹੋਇਆ ਕਿਹਾ ਜਾਂਦਾ ਹੈ । ਇਸੇ ਕਰਕੇ ਇਹ ਕੁਸ਼ਵਾਹੇ ਯਾ ਕਛਵਾਹੇ ਕਹੇ ਜਾਂਦੇ ਸਨ ।

** ਮਿਰਜ਼ਾ ਰਾਜਾ ਜੈ ਸਿੰਘ ਦਿੱਲੀ ਦੇ ਮੁਗਲ ਬਾਦਸ਼ਾਹਾਂ ਦੇ ਰਾਜਪੂਤ ਜਰਨੈਲਾਂ ਵਿਚੋਂ ਸਭ ਤੋਂ ਵੱਡਾ ਸੀ ।

*** ਬਾਬਰ ਦੀ ਕਾਇਮ ਕੀਤੀ ਸਲਤਨਤ ਦੇ ਰਾਜਪੂਤ ਮਦਦਗਾਰਾਂ ਵਿਚੋਂ ਜੈ ਪੁਰੀਏ ਰਾਜਪੂਤ ਸੱਭ ਤੋਂ ਮੋਹਰੀ ਤੇ ਜ਼ੋਰ ਵਾਲੇ ਸਨ ਤੇ ਮਿਰਜ਼ਾ ਰਾਜਾ ਜੈ ਸਿੰਘ ਰਾਜਪੂਤਾਂ ਵਿਚੋਂ ਔਰੰਗਜ਼ੇਬ ਦਾ ਮੋਹਰੀ ਮਦਦਗਾਰ ਸੀ ।

**** ਅਸਲ ਨਾਮ ਮਿਰਜ਼ਾ ਰਾਜਾ ਜੈ ਸਿੰਘ ਸੀ, ਪਰ ਹਿੰਦੂ ਉਸ ਨੂੰ ਕਈ ਵਾਰੀ ਜੈ ਸ਼ਾਹ ਕਰਕੇ ਕਹਿੰਦੇ ਸਨ ਕਵੀ ਬਿਹਾਰੀ ਲਾਲ ਨੇ ਭੀ 'ਸਤਸਈ' ਵਿਚ ਇਹ ਨਾਮ ਵਰਤਿਆ ਹੈ ।

ਸੇਵਾ (ਸ਼ਿਵਾ ਜੀ)* ਵਲੋਂ ਨਮਸਕਾਰ ਤੇ ਅਸੀਸ ਪ੍ਰਵਾਣ ਕਰ ।

੬ جہاں آفرینت نگہدار باد ترا رہنمائے سوئے دین و داد

ਸੰਸਾਰ ਦਾ ਕ਼ਰਤਾ ਤੇਰਾ ਨਿਗਾਹਬਾਨ ਹੋਵੇ
(ਅਤੇ) ਤੈਨੂੰ ਧਰਮ ਤੇ ਇਨਸਾਫ਼ ਦਾ ਰਸਤਾ ਦਸੇ ।

੭ شنیدم کہ بر قصد من آمدی بفتح دیار دکن آمدی

ਮੈਂ ਸੁਣਿਆ ਹੈ ਕਿ ਤੂੰ ਮੇਰੇ (ਉੱਤੇ ਧਾਵਾ ਕਰਨ )ਲਈ ਆਇਆ
ਹੈਂ,ਅਤੇ ਦੱਖਣ ਦੇਸ ਨੂੰ ਫਤਿਹ ਕਰਨ ਲਈ ਆਇਆ ਹੈਂ ।

੮ ز خون دل و دیدۂ ہندواں تو خواہی شوی سرخ رو در جہاں

ਹਿੰਦੂਆਂ ਦੇ ਦਿਲ ਤੇ ਅੱਖੀਆਂ ਦੇ ਖ਼ੂਨ ਨਾਲ ਤੂੰ ਦੁਨੀਆਂ
ਵਿਚ ਸੁਰਖ਼ੂ (ਲਾਲ-ਮੁਖ, ਉਜਲ-ਮੁਖ) ਹੋਣਾ ਚਾਹੁੰਦਾ ਹੈਂ ।

੯ ندانی مگر کیں سیاہی شود کزیں ملک و دیں را تباہی شود

ਪਰ ਤੂੰ ਨਹੀ ਜਾਣਦਾ ਕਿ ਇਹ ਕਾਲਾ ਹੋ ਰਿਹਾ ਹੈ
ਕਿਉਂ ਕਿ ਇਸ ਨਾਲ ਦੇਸ ਤੇ ਧਰਮ ਦੀ ਤਬਾਹੀ ਹੋ ਰਹੀ ਹੈ ।

੯ اگر سر دمی در گریباں کنی چو نظارۂ دست و داماں کنی

ਜੇ ਤੂੰ ਇਕ ਦਮ ਲਈ ਗਿਰੇਬਾਨ ਵਿਚ ਸਿਰ ਪਾਵੇਂ (ਮੂੰਹ ਪਾ ਕੇ
ਦੇਖੇਂ) ਅਤੇ ਜੇ ਆਪਣੇ ਹਥ ਅਤੇ ਦਾਮਨ ਨੂੰ ਤੱਕੇਂ ,

੧੦ ببینی کہ ایں رنگ از خون کیست کہ در دو جہاں رنگ ایں رنگ چیست

ਤਾਂ ਤੈਨੂੰ ਦਿਸੇ ਕਿ ਇਹ ਕਿਸ ਦੇ ਲਹੂ ਦਾ ਰੰਗ ਹੈ ਅਤੇ ਦੋ
ਜਹਾਨਾਂ ਵਿਚ ਇਸ ਰੰਗ ਦਾ ਰੰਗ ਕੀ ਹੈ (ਲਾਲ ਹੈ ਯਾ ਕਾਲਾ)?

---

* ਸ਼ਿਵਾਜੀ-ਆਪ ਦੇ ਪਿਤਾ ਦਾ ਨਾਮ ਸ਼ਾਹਜੀ ਭੌਂਸਲੇ ਸੀ । ਆਪ ਦਾ ਜਨਮ ੬ ਅਪਰੈਲ ੧੬੨੭ ਨੂੰ ਸ਼ਿਵਨੇਰ ਵਿਚ ਹੋਇਆ ਤੇ ੩ ਅਪਰੈਲ ੧੬੮੦ ਨੂੰ ਕਿਲ੍ਹੇ ਰਾਏਗੜ੍ਹ ਵਿਚ ਆਪ ਦਾ ਦੇਹਾਂਤ ਹੋਇਆ।

١١ تو خو(د) آمدی گر بفتح دکن    شدے فر(ش) راحت سر و چشم من

ਜੇ ਤੂੰ ਆਪ ਦੱਖਣ ਦੀ ਫ਼ਤਿਹ ਲਈ ਆਉਂਦਾ,
ਤਾਂ ਮੇਰਾ ਸਿਰ ਅਤੇ ਅੱਖਾਂ ਤੇਰੇ ਰਸਤੇ ਵਿਚ ਵਿਛਦੇ ।

١٢ شدم همرکابت بفوج گراں    سپردم بتو از کراں تا کراں

ਮੈਂ ਬੜੀ ਭਾਰੀ ਫੌਜ ਨਾਲ ਤੇਰੇ ਨਾਲ ਹੁੰਦਾ (ਅਤੇ)
ਇਕ ਸਿਰੇ ਤੋਂ ਦੂਸਰੇ ਸਿਰੇ ਤਕ (ਦੇਸ) ਤੇਰੇ ਸਪੁਰਦ
ਕਰ ਦਿੰਦਾ (ਫਤਿਹ ਕਰਾ ਦਿੰਦਾ)।

١٣ ولے تو ز اورنگ زیب آمدی    باغواے ز(اہد) فریب آمدی

ਪਰ ਤੂੰ ਔਰੰਗਜ਼ੇਬ ਵਲੋਂ ਆਇਆ ਹੈਂ, (ਅਤੇ) ਭਲੇ ਲੋਕਾਂ
ਨੂੰ ਧੋਖਾ ਦੇਣ ਵਾਲੇ ਵਲੋਂ ਬਹਿਕਾਇਆ ਹੋਇਆ ਆਇਆ ਹੈਂ

١٤ ندانم نکوں چوں بیازم بتو    نه مردی بود گر بسازم بتو

ਮੈਨੂੰ ਪਤਾ ਨਹੀਂ ਹੁਣ ਮੈਂ ਕਿਵੇਂ ਤੇਰੇ ਨਾਲ ਖੇਡ ਖੇਲਾਂ (ਵਰਤਾਂ),
ਜੇ ਮੈਂ ਤੇਰੇ ਨਾਲ ਮਿਲ ਜਾਵਾਂ ( ਜਾਂ ਗੰਢ-ਤੁਪ ਕਰ ਲਵਾਂ),
ਤਾਂ ਇਹ ਮਰਦਾਨਗੀ ਨਹੀਂ ਹੋਵੇਗੀ ।

١٥ نه مرداں نه دوراں (نو)ازی کنند    هژبراں نه روباه بازی کنند

ਕਿਉਂਕਿ ਮਰਦ ਵੇਲਾ-ਸੇਵੀ (ਝਟ-ਟਪਾਊ) ਪੁਣਾ ਨਹੀਂ ਕਰਦੇ
ਅਤੇ ਬਬਰ ਸ਼ੇਰ ਲੂੰਬੜ ਪੁਣਾ ਨਹੀਂ ਕਰਦੇ ।

١٦ دگر چاره سازم به تیغ و تبر    در جانب رسد هندواں را ضرر

ਜੇ ਮੈਂ ਤਲਵਾਰ ਤੇ ਕੁਹਾੜੀ ਨਾਲ ਚਾਰਾ(ਕੰਮ) ਕਰਦਾ ਹਾਂ,
ਤਾਂ ਦੋਹੀਂ ਪਾਸੀਂ ਹਿੰਦੂਆਂ ਨੂੰ ਨੁਕਸਾਨ ਪੁਜਦਾ ਹੈ ।

١٧ دریغا که تیغم جدا از میاں    جزاز بہر خوں (خوردن) مسلماں

ਦੁੱਖ ਦੀ ਗੱਲ ਹੈ ਕਿ ਮੇਰੀ ਤਲਵਾਰ ਮਿਆਨ 'ਚੋਂ ਨਿਕਲੇ'
ਮੁਸਲਮਾਨਾਂ ਦੇ ਲਹੂ ਪੀਣ ਲਈ ਤੋਂ ਬਿਨਾਂ ।

੮ چو ترکان درین کارزار آمدے  بر شیر مردان شکار آمدے

ਜੇ ਤੁਰਕ ਇਸ ਜੰਗ ਵਿਚ ਆਏ ਹੋਏ ਹੁੰਦੇ , ਤਾਂ ਸ਼ੇਰ- ਮਰਦਾਂ (ਅਸਾਡੇ) ਲਈ ਸ਼ਿਕਾਰ ( ਬਣ ਕੇ ) ਆਏ ਹੋਏ ਹੁੰਦੇ (ਅਰਥਾਤ ਸਾਨੂੰ ਘਰ ਬੈਠਿਆਂ ਨੂੰ ਹੀ ਸ਼ਿਕਾਰ ਹਥ ਆ ਜਾਂਦਾ ) ।

੯ ولی آں سیاہ کار بے دادودیں  که دیویست در صورت آدمیں

ਪਰ ਉਸ ਕਾਲੀਆਂ ਕਰਤੂਤਾਂ ਵਾਲੇ ਇਨਸਾਫ ਤੇ ਦੀਨ ਤੋਂ ਖਾਲੀ ਨੂੰ, ਜੇੜ੍ਹਾ ਕਿ ਆਦਮੀ ਦੀ ਸ਼ਕਲ ਵਿਚ ਦੇਉ ਹੈ ।

੧੦ چو فضلے ز افضل نیامد پدید  نه شائسته کارے ز شائسته دید

ਜਦ ਅਫ਼ਜ਼ਲ (ਖਾਨ)* ਪਾਸੋਂ ਕੋਈ ਫਜ਼ਲ ਹੁੰਦਾ ਨਾ ਪ੍ਰਤੀਤ ਹੋਇਆ ਅਤੇ ਸ਼ਾਇਸਤਾ (ਖਾਨ) ਕੋਲੋਂ ਕੰਮ (ਸਿਰੇ ਚੜ੍ਹਦਾ) ਨਾ ਦਿਸਿਆ,

੧੧ ترا بر گمارد پئے جنگ ما  که دارد نه خود تاب آہنگ ما

ਤਾਂ ਉਹ ਤੈਨੂੰ ਸਾਡੇ ਨਾਲ ਜੰਗ ਕਰਨ ਲਈ ਨੀਯਤ ਕਰਦਾ ਹੈ, ਕਿਉਂਕਿ ਓਹ ਆਪ ਸਾਡੇ ਨਾਲ ਲੜਨ ਦੀ ਤਾਬ ਨਹੀਂ ਰਖਦਾ**।

੧੨ بخواہد که از زمرۂ ہندواں  نه ماند کسے پنجه ور در جہاں

ਓਹ ਚਾਹੁੰਦਾ ਇਹ ਹੈ ਕਿ ਹਿੰਦੂਆਂ ਵਿਚੋਂ ਸੰਸਾਰ ਵਿਚ ਕੋਈ ਤਕੜੇ ਹੱਥਾਂ ਵਾਲਾ ਨਾ ਰਹਿ ਜਾਵੇ ।

---

* ਬੀਜਾਪੁਰ ਦੇ ਸੁਲਤਾਨ ਅਲੀ ਆਦਲ ਸ਼ਾਹ ਨੇ ਸੇਨਾਪਤੀ ਅਫ਼ਜ਼ਲ ਖਾਨ ਨੂੰ ਸ਼ਿਵਾਜੀ ਦੇ ਵਿਰੁੱਧ ਭੇਜਿਆ ਸੀ ।

** ਜਿਤਨੀ ਦੇਰ ਤਕ ਸ਼ਿਵਾਜੀ ਜੀਉਂਦਾ ਰਿਹਾ, ਔਰੰਗਜ਼ੇਬ ਆਪ ਉਸ ਦੇ ਵਿਰੁਧ ਦੱਖਣ ਨੂੰ ਨਹੀਂ ਗਿਆ । ਪਰ ਉਸ ਦੀ ਮੌਤ ਤੋਂ ਛੇਤੀ ਹੀ ਬਾਦ ਸ਼ਮਾਲੀ ਹਿੰਦੋਸਤਾਨ ਦੇ ਕੰਮਾਂ ਨੂੰ ਨਿਪਟਾ ਤੇ ਸੰਭਾਲ ਕੇ ਦੱਖਣ ਨੂੰ ਚਲ ਪਿਆ ।

۲۳ بیم کشته و خسته شیران شوند   شغالان هژبر نیستان شوند

ਸ਼ੇਰ ਆਪਸ ਵਿਚ ਲੜ-ਮਰ ਕੇ ਕਮਜ਼ੋਰ ਹੋ ਜਾਣ
(ਤੇ) ਗਿੱਦੜ ਜੰਗਲ ਦੇ ਸ਼ੇਰ ਹੋ ਜਾਣ ।

۲۴ نه این راز چون در سر آید ترا   فسونش مگر بر گراید ترا

ਏਹ ਭੇਤ ਤੇਰੇ ਸਿਰ ਵਿਚ ਇਸ ਲਈ ਨਹੀਂ ਵੜਦਾ
ਕਿ ਉਸ ਦੇ ਜਾਦੂ ਨੇ ਤੈਨੂੰ ਗ੍ਰਸਿਆ ਹੋਇਆ ਹੈ ।

۲۵ بسی نیک و بد در جهان دیدهٔ   گل و خار از بوستان چیدهٔ

ਤੂੰ ਦੁਨੀਆਂ ਵਿਚ ਬਹੁਤ ਕੁਝ ਨੇਕੀ ਬਦੀ ਦੇਖੀ ਹੋਈ ਹੈ,
(ਸੰਸਾਰ)ਬਾਗ ਵਿਚੋਂ ਫੁਲ ਤੇ ਕੰਡੇ ਚੁਣੇ ਹੋਏ ਹਨ ।

۲۶ نباید که با ما نبرد آوری   سر هندوان زیر گرد آوری

ਇਹ ਨਹੀਂ ਚਾਹੀਦਾ ਕਿ ਤੂੰ ਸਾਡੇ ਨਾਲ ਜੰਗ ਕਰੇਂ,
ਤੇ ਹਿੰਦੂਆਂ ਦੇ ਸਿਰ ਧੂੜ ਹੇਠਾਂ ਰੋਲੇਂ ।

۲۷ بدین پخته کاری جوانی مکن   ز سعدی مگر یادگیر این سخن

ਇਹੋ (ਜੇਹੇ ਤਜਰਬੇ ਦੇ ਹੁੰਦਿਆਂ) ਜਵਾਨੀ (ਦੀ ਹੈਂਕੜ) ਨਾ ਕਰ,
ਤੇ ਸਾਹਦੀ ਦਾ ਇਹ ਕਥਨ ਯਾਦ ਕਰ

۲۸ نه هر جا مرکب توان تاختن   که جاها سپر باید انداختن

(ਕਿ) ਹਰ ਥਾਂ ਘੋੜਾ ਨਹੀਂ ਦੌੜਾਇਆ ਜਾ ਸਕਦਾ,
ਕਈ ਥਾਈਂ ਢਾਲ ਸੁੱਟ ਦੇਣੀ ਚਾਹੀਦੀ ਹੈ ।

۲۹ پلنگان بگوران پلنگی کنند   نه با ضیغمان خانه جنگی کنند

ਚੀਤੇ ਗਧਿਆਂ ਨਾਲ ਚੀਤੇ-ਪੁਣਾ ਕਰਦੇ ਹਨ,
ਪਰ ਸ਼ੇਰਾਂ ਨਾਲ ਖਾਨਾ-ਜੰਗੀ ਨਹੀਂ ਕਰਦੇ ।

۳۰ چو آبست در تیغ بران تو   چو تابست در اسپ جولان تو

ਜੇ ਤੇਰੀ ਤੇਜ਼ ਤਲਵਾਰ ਵਿਚ ਆਬ ਹੈ,
ਜੇ ਤੇਰੇ ਕੁਦਦੇ ਘੋੜੇ ਵਿਚ ਦਮ ਹੈ,

۳۱ ببایدکه بر دشمن دیں زنی   بن و بیخ اسلام را برکنی

(ਤਾਂ) ਚਾਹੀਦਾ ਹੈ ਕਿ ਤੂੰ ਧਰਮ ਦੇ ਵੈਰੀਆਂ ਦੇ ਸਿਰ ਤੇ ਮਾਰੇਂ,
(ਤੇ) ਇਸਲਾਮ ਦੀ ਜੜ੍ਹ-ਮੂਲ ਪੱਟ ਛਡੇਂ ।

۳۲ اگر داور ملک دارا بدے   بما نیز لطف و مدارا بدے

ਜੇ ਮੁਲਕ ਦਾ ਬਾਦਸ਼ਾਹ ਦਾਰਾ (ਸ਼ਿਕੋਹ)* ਹੁੰਦਾ,
ਤਾਂ ਸਾਡੇ ਨਾਲ ਭੀ ਮੋਹਰਬਾਨੀ ਤੇ ਨਰਮੀ ਹੁੰਦੀ ।

۳۳ ولی تو به جسونت دادی فریب   بدل در نه کردی فراز و نشیب

ਪਰ ਤੂੰ ਜਸਵੰਤ ( ਸਿੰਘ ) ਨੂੰ ਧੋਖਾ ਦਿੱਤਾ ,
ਤੇ ਦਿਲ ਵਿਚ ਊਚ ਨੀਚ ਨਾ ਸੋਚੀ ।

۳۴ ز روباه بازی نه سیر آمدی   بجنگ هژبران دلیر آمدی

ਲੂੰਬੜ-ਚਾਲ ( ਮੱਕਾਰੀ ) ਤੋਂ ਤੂੰ ਰੱਜਿਆ ਨਹੀਂ ਹੈਂ ਤੇ ਦਲੇਰ
ਬਬਰ - ਸ਼ੇਰਾਂ ਨਾਲ ਲੜਾਈ ਲਈ ( ਤਿਆਰ) ਹੋ ਆਇਆ ਹੈਂ ।

۳۵ ازیں ترک تازی چه آید ترا   هوایت سرائے نماید ترا

ਤੈਨੂੰ ਇਸ ਦੌੜ -ਭੱਜ ( ਹੱਲੇ , ਮਾਰ - ਕੁਟ ) ਤੋਂ ਕੀ ਲਭਦਾ ਹੈ?

---

* ਔਰੰਗਜ਼ੇਬ ਦੀ ਤਰ੍ਹਾਂ ਦਾਰਾ ਕੱਟੜ ਮੁਸਲਮਾਨ ਤੇ ਹਿੰਦੂਆਂ ਦਾ ਵੈਰੀ ਨਹੀਂ ਸੀ ਅਤੇ ਅਕਬਰ ਵਾਂਙੂ ਖੁਲ੍ਹ - ਦਿਲਾ ਸੀ । ਜਦ ਸ਼ਿਆਮ (ਸ਼ਾਮੂ ) ਗੜ੍ਹ ਦੀ ਲੜਾਈ ਵਿਚ ਹਾਰ ਖਾ ਕੇ ਆਗਰੇ ਹੋ ਕੇ ਸਿੰਧ ਗਿਆ ਤੇ ਓਥੋਂ ਫ਼ੌਜ ਇਕੱਠੀ ਕਰ ਕੇ ਜਸਵੰਤ ਸਿਘ ਦੀ ਸਲਾਹ ਨਾਲ ਅਜਮੇਰ ਆਇਆ ਤਾਂ ਜੈ ਸਿੰਘ ਦੇ ਕਹੇ ਕਹਾਏ ਜਸਵੰਤ ਸਿੰਘ ਨੇ ਉਸ ਦੀ ਮਦਦ ਨਾ ਕੀਤੀ ਤੇ ਓਹ ਔਰੰਗਜ਼ੇਬ ਦੀ ਫੌਜ ਤੋਂ ਹਾਰ ਕੇ ਭੱਜ ਨਿਕਲਿਆ ।

ਤੇਰੀ ਤ੍ਰਿਸ਼ਨਾ (ਖਾਹਿਸ਼) ਤੈਨੂੰ ਮ੍ਰਿਗ – ਤ੍ਰਿਸ਼ਨਾ ਦਿਖਾਲ ਰਹੀ ਹੈ।

۳۶ بداں سفلہ مانی نہ جوئے برد   عروس بچنگال خویش آورد

ਤੂੰ ਉਸ ਸ਼ੋਹਦੇ ਵਰਗਾ ਹੈਂ ਜੋ ਬੜੀ ਸਖਤ ਕਠਨਾਈ ਝਲਦਾ ਹੈ
( ਤੇ) ਕਿਸੇ ਸੁੰਦਰ ਇਸਤ੍ਰੀ ਨੂੰ ਆਪਣੇ ਪੰਜੇ ਵਿਚ ਲਿਆਉਂਦਾ ਹੈ

۳۷ ولی بر نہ از باغ حسنش خورد   بدست حریفی ورا بسپرد

ਪਰ ਉਸ ਦੇ ਹੁਸਨ ਦੇ ਬਾਗ ਤੋਂ ਆਪ ਫਲ ਨਹੀਂ ਖਾਂਦਾ
ਤੇ ਉਸ ਨੂੰ ਆਪਣੇ ਕਿਸੇ ਯਾਰ ਦੇ ਹੱਥ ਫੜਾ ਦਿੰਦਾ ਹੈ।

۳۸ چہ نازی تو بر مہر آں نا بکار   بدانی سرانجام کار ججھار

ਤੂੰ ਉਸ ਨੀਚ ਦੀ ਕਿਰਪਾ ਤੇ ਕੀ ਨਾਜ਼ ਕਰਦਾ ਹੈਂ ?
ਤੂੰ ਜੁਝਾਰ* (ਸਿੰਘ) ਦੇ ਕੰਮ ਦਾ ਅੰਤ ਜਾਣਦਾ ਹੀ ਹੈ ।

۳۹ بدانی کہ بر (بچہٗ) چھتر سال   چساں خواست او را رساند زوال

ਤੂੰ ਜਾਣਦਾ ਹੈਂ ਕਿ ਮੁੰਡੇ ਛਤਰ ਸਾਲ** ਨੂੰ
ਓਹ ਕਿਸ ਤਰ੍ਹਾਂ ਖ਼ੁਦਾਰੀ ਤਕ ਪਹੁੰਚਾਣਾ ਚਾਹੁੰਦਾ ਸੀ

---

* ਜੁਝਾਰ ਸਿੰਘ ਬੁੰਦੇਲੇ ਨੇ ਜਹਾਂਗੀਰ ਤੇ ਸ਼ਾਹ ਜਹਾਨ ਦੀ ਬੜੀ ਸੇਵਾ ਕੀਤੀ ਸੀ ਜਿਸ ਕਰਕੇ ਉਸ ਨੂੰ ' ਰਾਜਾ ' ਦਾ ਖਿਤਾਬ ਤੇ ' ਚਾਰ ਹਜ਼ਾਰੀ ' ਮਨਸਬ ਮਿਲਿਆ ਹੋਇਆ ਸੀ । ਪਰ ਜਦ ਉਸ ਨੇ ਆਪਣੀ ਫੌਜ ਨਾਲ ਚੌਰਾਗੜ੍ਹ ਫਤਿਹ ਕਰ ਲਿਆ ਤੇ ਬਾਦਸ਼ਾਹ ਦੇ ਮੰਗਣ ਤੇ ਜ਼ਰਾ ਨਾਂਹ-ਨੁੱਕਰ ਕੀਤੀ ਤਾਂ ਔਰੰਗਜ਼ੇਬੀ ਫੌਜਾਂ ਨੇ ਉਸ ਉੱਤੇ ਚੜ੍ਹਾਈ ਕਰ ਦਿੱਤੀ ਤੇ ਉਸ ਨੂੰ ਘਰੋਂ ਬਿਘਰ ਕਰ ਦਿੱਤਾ ਤੇ ਉਹ ਜੰਗਲਾਂ ਵਿਚ ਲੁਕਦਾ ਫਿਰਦਾ ਗੋਂਡਾਂ ਦੇ ਹਥੋਂ ਮਾਰਿਆ ਗਿਆ ।

** ਛਤ੍ਰ ਸਾਲ ਦੇ ਪਿਤਾ ਚੰਪਤ ਰਾਏ ਦੀ ਮਦਦ ਨਾਲ ਔਰੰਗਜ਼ੇਬ ਚੰਬਲ ਪਾਰ ਕਰ ਕੇ ਅੱਗੇ ਵਧ ਸਕਿਆ ਸੀ । ਸ਼ਿਆਮਗੜ੍ਹ ਦੀ ਲੜਾਈ ਵਿਚ ਭੀ ਮਦਦ ਦਿੱਤੀ ਤੇ ਮੁਲਤਾਨ ਤਕ ਨਾਲ ਨਾਲ ਗਿਆ ਸੀ ਪਰ ਕੁਝ ਸ਼ੱਕ ਪੈ ਜਾਣ ਕਰ ਕੇ ਆਪਣੇ ਦੇਸ ਨੂੰ ਮੁੜ ਆਇਆ ਸੀ । ਔਰੰਗਜ਼ੇਬ ਨੇ ਫੌਜਾਂ ਭੇਜ ਕੇ ਉਸ ਦਾ ਰਾਜ ਖੋਹ ਲਿਆ ਤੇ ਉਸ ਨੇ ਆਤਮ-ਘਾਤ ਕਰ ਲਿਆ । ਉਸ ਦੇ ਪੁੱਤ੍ਰ ਛਤ੍ਰਸਾਲ ਨੂੰ ਇਕ ਬੜਾ ਛੋਟਾ ਮੰਸਬ ਦਿੱਤਾ ਜਿਸ ਕਰਕੇ ਉਹ ਸ਼ਿਵਾਜੀ ਪਾਸ ਆ ਗਿਆ ।

۴۰ بدانی که بر هندوان دگر   نیامد چه از دست آن کینه ور

ਤੂੰ ਜਾਣਦਾ ਹੀ ਹੈ ਕਿ ਇਸ ਖੋਰੀ (ਦਿਲ ਵਿਚ ਦੁਸ਼ਮਣੀ ਰੱਖਣ ਵਾਲੇ) ਦੇ ਹਥੋਂ ਦੂਸਰੇ ਹਿੰਦੂਆਂ ਉਤੇ ਕੀ ਕੁਝ ਨਹੀਂ ਗੁਜ਼ਰੀ ।

۴۱ گرفتم که پیوند بستی بدو   تو ناموس را در شکستی بدو

ਮੈਂ ਮੰਨ ਲਿਆ ਕਿ ਤੂੰ ਉਸ ਨਾਲ ਰਿਸ਼ਤਾ ਗੰਢਿਆ ਹੈ(ਪਰ)ਉਸ ਨਾਲ (ਜੁੜ ਕੇ) ਤੂੰ ਖਾਨਦਾਨ ਦੀ ਇੱਜ਼ਤ ਨੂੰ ਤੋੜਿਆ ਹੈ***।

۴۲ برای دیو دامی ازین رشته چیست   که محکم تر از بند شلوار نیست

ਪਰ ਉਸ ਦੇਓ ਉਤੇ ਇਸ ਸਬੰਧ ਦੀ ਕੀ ਪਕੜ ਹੈ,
ਜੇਹੜੀ ਕਿ ਸਲਵਾਰ ਦੇ ਨਾਲੇ ਨਾਲੋਂ ਭੀ ਮਜ਼ਬੂਤ ਨਹੀਂ ।

۴۳ پئی کام خود او ندارد حذر   ز خون برادر ز جان پدر

ਆਪਣਾ ਕੰਮ ਕੱਢਣ ਲਈ ਉਸ ਨੂੰ ਨਾ ਭਰਾ ਦਾ ਖ਼ੂਨ ਕਰਨ ਤੇ ਨਾ ਪਿਤਾ ਦੀ ਜਾਣ ਲੈਣ ਤੋਂ ਸੰਕੋਚ ਹੈ**** ।

۴۴ ز پاس وفا گر بدانی سخن   چه کردی به شاه جهان یاد کن

ਜੇ ਭਲਾ ਤੂੰ ਆਪਣੀ ਵਫ਼ਾਦਾਰੀ ਦੇ ਪਾਸ ਦੀ ਗੱਲ ਕਰਦਾ ਹੈਂ ਤਾਂ ਯਾਦ ਕਰ ਤੂੰ ਸ਼ਾਹ ਜਹਾਨ ਨਾਲ ਕੀ ਕੀਤਾ ਸੀ***** ।

---

*** ਸਾਰਿਆਂ ਨਾਲੋਂ ਪਹਿਲੋਂ ਇਸੇ ਖਾਨਦਾਨ ਨੇ ਮੁਗਲ ਬਾਦਸ਼ਾਹਾਂ ਨੂੰ ਲੜਕੀ ਦਿੱਤੀ ਸੀ ।

**** ਰਾਜ ਲੈਣ ਦੀ ਇੱਛਾ ਨਾਲ ਔਰੰਗਜ਼ੇਬ ਨੇ ਆਪਣੇ ਭਾਈ ਦਾਰਾ ਤੇ ਮੁਰਾਦ ਮਰਵਾ ਦਿੱਤੇ ਸੀ ਤੇ ਤੀਸਰਾ ਭਰਾ ਸ਼ੁਜਾ ਦੌੜ ਕੇ ਅਰਾਕਾਨ ਵਿਚ ਮਾਰਿਆ ਗਿਆ ਸੀ । ਇਸੇ ਲਾਲਸਾ ਨਾਲ ਔਰੰਗਜ਼ੇਬ ਨੇ ਆਪਣੇ ਪਿਓ ਸ਼ਾਹ ਜਹਾਨ ਨੂੰ ਕੈਦ ਕਰ ਲਿਆ ਸੀ ਤੇ ਓਹ ਕੈਦ ਵਿਚ ਹੀ ਸੱਤ ਵਰ੍ਹੇ ਕੁੜ੍ਹ ਕੁੜ੍ਹ ਕੇ ਮਰਿਆ ।

***** ਇਥੇ ਮਿਰਜ਼ਾ ਰਾਜਾ ਜੈ ਸਿੰਘ ਨੂੰ ਯਾਦ ਕਰਾਇਆ ਹੈ ਕਿ ਓਹ ਰਾਜ – ਭਗਤੀ ਦੀ ਡੀਂਗ ਨਹੀਂ ਮਾਰ ਸਕਦਾ ਕਿਉਂਕਿ ਉਸ ਨੇ ਅਸਲੀ ਬਾਦਸ਼ਾਹ ਸ਼ਾਹ ਜਹਾਨ ਤੇ ਉਸ ਦੇ ਜਾਂ – ਨਸ਼ੀਨ ਦਾਰਾ ਦਾ ਸਾਥ ਛਡ ਕੇ ਔਰੰਗਜ਼ੇਬ ਦੀ ਸਹਾਇਤਾ ਕੀਤੀ ਸੀ ਅਤੇ ਜਸਵੰਤ ਸਿੰਘ ਨੂੰ ਅਸਲੀ ਬਾਦਸ਼ਾਹ ਤੇ ਅਸਲੀ ਜਾਨਸ਼ੀਨ ਦੀ ਮਦਦ ਤੋਂ ਰੋਕ ਦਿੱਤਾ ਸੀ ।

۴۵ اگر بهره داری ز فرزانگی   زنی لاف مردی و مردانگی

ਜੇ ਤੈਨੂੰ ਅਕਲ ਦਾ ਹਿੱਸਾ ਮਿਲਿਆ ਹੈ, ਅਤੇ ਆਪਣੀ ਹਿੰਮਤ
ਤੇ ਬਹਾਦਰੀ ਦੀ ਗੱਪ ਮਾਰਦਾ ਹੈਂ,

۴۶ ز سوز وطن تیغ را تاب ده   ز اشک ستم دیدگاں آب ده

ਤਾਂ ਵਤਨ ( ਦੇ ਦੁਖਾਂ ) ਦੀ ਅੱਗ ਨਾਲ ਤਲਵਾਰ ਨੂੰ ਗਰਮ ਕਰ,
ਤੇ ਮਜ਼ਲੂਮਾਂ ਦੇ ਹੰਝੂਆਂ ਨਾਲ ਪਾਣ ਦੇਹ ।

۴۷ نه ما را بهم وقت پیکار هست   که بر هندواں کار دشوار هست

ਸਾਨੂੰ ਆਪਸ ਵਿਚ ਲੜਨ ਦਾ ਵੇਲਾ ਨਹੀਂ ਹੈ, ਕਿਉਂਕਿ ਹਿੰਦੂਆਂ
ਉੱਤੇ ਬੜੀ ਭੀੜ ਬਣੀ ਹੋਈ ਹੈ ।

۴۸ زن و بچه و ملک و املاک ما   بت و معبد و عابد پاک ما

ਸਾਡੀਆਂ ਜ਼ਨਾਨੀਆਂ, ਬੱਚੇ, ਦੇਸ਼ ਤੇ ਦੌਲਤ,
ਸਾਡੀਆਂ ਪਵਿਤਰ ਮੂਰਤੀਆਂ, ਮੰਦਰ ਅਤੇ ਪੁਜਾਰੀ,

۴۹ همه را تباه است از کار او   بجائے رسیدست آزار او

ਸਭ ਕੁਛ ਉਸ ਦੀ ਕਰਤੂਤ ਨਾਲ ਤਬਾਹ ਹੋ ਰਹੇ ਹਨ *
ਉਸ ਵਲੋਂ ਕੀਤਾ ਜਾ ਰਿਹਾ ਜ਼ੁਲਮ ਇਸ ਹਦ ਤਕ ਪੁਜ ਗਿਆ ਹੈ

۵۰ که چندے چو کارش بماند چنیں   نشانے نماند ز ما بر زمیں

ਕਿ ਜੇ ਉਸ ਦੀ ਕਾਰ ਕੁਝ ਦੇਰ ਤਕ ਇਸੇ ਤਰ੍ਹਾਂ ਰਹੀ,
ਜ਼ਮੀਨ ਉੱਤੇ ਸਾਡਾ ਨਿਸ਼ਾਨ ਤਕ ਨਹੀਂ ਰਹੇਗਾ।

---

* **ਔਰੰਗਜ਼ੇਬ ਦੀ ਧਾਰਮਿਕ ਪਾਲਿਸੀ ਲਈ ਦੇਖੋ The Religious policy of the Mughal Emperors by Sri Ram Sharma.**

٥١ تعجب نه زیک دستهٔ مسلماں بریں پهن ملکم شود حکمراں

ਹੈਰਾਨੀ ਦੀ ਗੱਲ ਹੈ ਕਿ ਮੁਸਲਮਾਨਾਂ ਦਾ ਇਕ ਦਸਤਾ
ਸਾਡੇ ਇਤਨੇ ਵੱਡੇ ਮੁਲਕ ਉਤੇ ਹੁਕਮਰਾਨ ਹੋ ਜਾਵੇ ।

٥٢ نه ایں چیرہ دستی ز مردانگیست به بیں گر ترا چشم فرزانگیست

ਇਹ ਗਲਬਾ ਬਹਾਦੁਰੀ ਕਰਕੇ ਨਹੀਂ ਹੈ ।
ਜੇ ਤੇਰੇ ਕੋਲ ਸਮਝ ਦੀ ਅੱਖ ਹੈ, ਤਾਂ ਦੇਖ।

٥٣ چساں او بما مهره بازی کند چساں بر رخش رنگسازی کند

ਓਹ ਸਾਡੇ ਨਾਲ ਕਿਸ ਤਰ੍ਹਾਂ ਮੋਹਰਿਆਂ ਦੇ ਖੇਲ (ਸ਼ਤਰੰਜ ਦੀਆਂ ਚਾਲਾਂ) ਕਰ ਰਿਹਾ ਹੈ ਔਰ ਕਿਵੇਂ ਆਪਣੇ ਮੂੰਹ ਤੇ ਰੰਗ (ਲਾਲੀਆਂ ਚਾੜ੍ਹ) ਰਿਹਾ ਹੈ ।

٥٤ کشد پائے مارا بزنجیر ما ببرد سر مابه شمشیر ما

ਸਾਡੇ ਪੈਰਾਂ ਨੂੰ ਸਾਡੀ ਹੀ ਜ਼ੰਜੀਰ ਨਾਲ ਜਕੜਦਾ ਹੈ,
ਤੇ ਸਾਡੇ ਸਿਰ ਸਾਡੀ ਹੀ ਤਲਵਾਰ ਨਾਲ ਵਢਦਾ ਹੈ ।

٥٥ مرا جهد باید فراواں نمود پئے هندو هند و دهرم هنود

ਸਾਨੂੰ ਹਿੰਦੂ, ਹਿੰਦੁਸਤਾਨ ਤੇ ਹਿੰਦੂ ਧਰਮ ਲਈ ਤਕੜੀ ਕੋਸ਼ਿਸ਼ ਕਰਨੀ ਚਾਹੀਦੀ ਹੈ ।

٥٦ بباید که کوشیم و رائے زنیم پئے ملک خود دست و پائے زنیم

ਚਾਹੀਦਾ ਹੈ ਕਿ ਅਸੀਂ ਕੋਸ਼ਿਸ਼ ਕਰੀਏ, ਸਲਾਹ ਬਣਾਈਏ,
ਤੇ ਆਪਣੇ ਮੁਲਕ ਲਈ ਹੱਥ ਪੈਰ ਮਾਰੀਏ ।

٥٧ به شمشیر و تدبیر آبے دهیم به ترکاں به ترکی جوابے دهیم

ਤਲਵਾਰ ਤੇ ਤਦਬੀਰ ਨੂੰ ਪਾਣੀ ਚੜ੍ਹਾਈਏ (ਆਬ ਦੇ ਕੇ ਚਮਕਾਈਏ [ਯਾ ਅਸੀਂ ਤਲਵਾਰ ਤੇ ਤਦਬੀਰ ਦੋਹਾਂ ਨਾਲ ਪਾਣੀ ਦੇਈਏ] ਤੇ ਤੁਰਕਾਂ ਨੂੰ ਤੁਰਕੀ-ਬ-ਤੁਰਕੀ (ਜੈਸੇ ਨੂੰ ਤੈਸਾ) ਜਵਾਬ ਦੇਈਏ।

٥٨ به جسونت گر تو موافق شوی بدل در پئی آن منافق شوی

ਜੇ ਤੂੰ ਜਸਵੰਤ (ਸਿੰਘ) ਨਾਲ ਇਕ ਸਲਾਹ ਹੋ ਜਾਵੇਂ,
ਅਤੇ ਦਿਲੋਂ ਉਸ ਮਕਰੇ (ਔਰੰਗਜ਼ੇਬ) ਦੇ ਪਿੱਛੇ ਪੈ ਜਾਵੇਂ,

٥٩ به رانا دمی هم دم همدمی بیاید که کاری برآید همی

ਜੇ ਤੂੰ ਰਾਣਾ* ਨਾਲ ਭੀ ਏਕਤਾ ਕਰ ਲਵੇ,
ਤਾਂ ਸਾਰਾ ਕੰਮ ਬਣ ਸਕਦਾ ਹੈ ।

٦٠ ز هر سو بتازید و جنگ آورید سر مار را زیر سنگ آورید

ਤੁਸੀਂ ਸਾਰਿਆਂ ਪਾਸਿਆਂ ਤੋਂ ਹੱਲਾ ਬੋਲੋ ਤੇ ਲੜਾਈ ਕਰੋ,
ਤੇ ਸੱਪ ਦੇ ਸਿਰ ਨੂੰ ਪੱਥਰ ਤੇ ਹੇਠਾਂ ਦਬਾ ( ਕੁਚਲ) ਦਿਓ ।

٦١ که چندی بپیچد برانجام خویش نیارد بملک دکن (دام) خویش

ਕਿ ਕੁਛ ਚਿਰ ਲਈ ਆਪਣੇ ਹੀ ਨਤੀਜੇ (ਦੀ ਸੋਚ) ਵਿਚ ਉਲਝਿਆ ਰਹੇ, ਅਤੇ ਦੱਖਣ ਦੇਸ ਵਲ ਆਪਣਾ ਜਾਲ ਨਾ ਲਿਆਵੇ।

٦٢ من این سو به مردان نیزه گزار ازین هر دو شاهان بر آرم دمار

ਮੈਂ ਏਧਰ ਨੇਜ਼ਾਧਾਰੀ ਬਹਾਦਰਾਂ ਨਾਲ
ਇਨ੍ਹਾਂ ਦੋਹਾਂ ਸ਼ਾਹਾਂ** ਦੀ ਮਿੱਝ ਕਢ ਦਿਆਂ

٦٣ به افواج غرنده (رعد) میغ ببارم بر مسلمان آب تیغ

ਕਾਲੇ ਬੱਦਲਾਂ ਦੀ ਤਰਾਂ ਗੱਜਣ ਵਾਲੀਆਂ ਫੌਜਾਂ ਨਾਲ
ਮੁਸਲਮਾਨਾਂ ਉੱਪਰ ਤਲਵਾਰ ਦਾ ਪਾਣੀ ਵਰ੍ਹਾਵਾਂ,

---

* ਉਸ ਵੇਲੇ ਮੇਵਾੜ ਦੀ ਗੱਦੀ ਤੇ ਰਾਣਾ ਰਾਜ ਸਿੰਘ ਬ੍ਰਾਜਮਾਨ ਸੀ ।

** ਇਹ ਦੋ ਸ਼ਾਹ ਸਨ ਬੀਜਾਪੁਰ ਦਾ ਸੁਲਤਾਨ ਅਲੀ ਆਦਲ ਸ਼ਾਹ ਤੇ ਦੂਸਰਾ ਗੋਲਕੁੰਡੇ ਦਾ ਸੁਲਤਾਨ ਅਬਦੁੱਲਾ ਕੁਤਬਸ਼ਾਹ ।

٦٤ بشوئیم ز اسلام نام و نشان  ز لوح دکن از کران تا کران

ਦੱਖਣ ਦੀ ਤਖਤੀ ਤੋਂ ਇਕ ਸਿਰਿਓਂ (ਦੂਸਰੇ) ਸਿਰੇ ਤਕ
ਇਸਲਾਮ ਦਾ ਨਾਮ ਨਿਸ਼ਾਨ ਧੋ ਦਿਆਂ,

٦٥ ازاں پس به مرد .. بیبوده کار  به جنگی سواران نیزه گزار

ਇਸ ਤੋਂ ਪਿਛੋਂ ਤਜਰਬਾਕਾਰ ਬਹਾਦੁਰਾ
ਤੇ ਨੇਜ਼ਾ-ਧਾਰੀ ਲੜਾਕੇ ਘੋੜ-ਚੜ੍ਹਿਆਂ ਨਾਲ

٦٦ چو دریاے پرشورش ز موج زن  بر آئیم بمیداں زکوه دکن

ਲਹਿਰਾਂ ਮਾਰਦੇ ਤੇ ਜ਼ੋਰ ਕਰਦੇ ਦਰਿਆ ਦੀ ਤਰ੍ਹਾਂ
ਦੱਖਣ ਦੇ ਪਹਾੜ ਚੋਂ ਮੈਦਾਨ ਵਿਚ ਨਿਕਲਾਂ,

٦٧ شوم زودتر همرکاب ...  ازو باز پرسم حساب شما

ਬਹੁਤ ਜਲਦੀ ਤੁਹਾਡੇ ਨਾਲ ਰਲਾਂ,
ਤੇ ਫੇਰ ਇਸ ਪਾਸੋਂ ਤਹਾਡਾ ਹਿਸਾਬ ਪੁੱਛ

٦٨ ز هر چار سو سخت جنگ آوریم  برو عرصهٔ جنگ تنگ آوریم

ਅਸੀਂ ਚੋਹਾਂ ਪਾਸਿਆਂ ਤੋਂ ਸਖਤ ਲੜਾਈ ਕਰੀਏ,
ਤੇ ਉਸ ਲਈ ਲੜਾਈ ਦਾ ਮੈਦਾਨ ਤੰਗ ਕਰ ਦੇਈਏ ।

٦٩ بدهلی رسانیم افواج را  بداں خانهٔ (خستهٔ) امواج را

ਅਸੀਂ ਆਪਣੀਆਂ ਫੌਜਾਂ ਦੀਆਂ ਲਹਿਰਾਂ ਨੂੰ
ਉਸ ਖਸਤਾ ਹਾਲ ਘਰ ਦਿੱਲੀ ਵਿਚ ਪਹੁੰਚਾ ਦੇਈਏ ।

٧٠ زنامش نه اورنگ ماند نه زیب  نه تیغ تعدی نه دام فریب

ਉਸ ਦੇ ਨਾਮ ਵਿਚੋਂ ਨਾ ਔਰੰਗ (ਸ਼ਾਹੀ ਤਖਤ) ਰਹੇ ਤੇ ਨਾ ਜ਼ੇਬ
(ਸ਼ੋਭਾ) , ਨਾ ਜ਼ੁਲਮ ਦੀ ਤਲਵਾਰ ਰਹੇ ਤੇ ਨਾ ਫਰੇਬ ਦਾ ਜਾਲ ।

٧١ بر آریم جوئے پراز خون ناب   به روح بزرگاں رسانیم آب

ਨਿਰੋਲ ਖੂਨ ਨਾਲ ਭਰੀ ਹੋਈ ਇਕ ਨਦੀ ਵਗਾ ਦੇਈਏ ,
(ਤੇ ਉਸ ਨਾਲ) ਆਪਣੇ ਪਿਤ੍ਰਾਂ ਦੀ ਰੂਹ ਨੂੰ ਜਲ ਚੜ੍ਹਾਈਏ ।

٧٢ بتو نیروئے داور جاں آفریں   بسازیم جائیش بزیر زمیں

ਨਿਆਏਕਾਰੀ ਪ੍ਰਾਣਾਂ ਦੇ ਪੈਦਾ ਕਰਨ ਵਾਲੇ (ਈਸ਼ਵਰ) ਦੀ
ਸਹਾਇਤਾ ਨਾਲ ਉਸ (ਔਰੰਗਜ਼ੇਬ) ਦੀ ਥਾਂ (ਕਬਰ) ਜ਼ਮੀਨ ਦੇ
ਹੇਠਾਂ ਬਣਾ ਦੇਈਏ ।

٧٣ نه ایں کار بسیار دشوار هست   دل و دیده و دست درکار هست

ਇਹ ਕੰਮ ਬਹੁਤ ਮੁਸ਼ਕਲ ਨਹੀਂ ਹੈ ,
(ਕੇਵਲ) ਦਿਲ, ਅੱਖ ਤੇ ਹੱਥ ਦੀ ਲੋੜ ਹੈ

٧٤ دو دل یک شود بشکند کوه را   پراگندگی آرد انبوه را

ਦੋ ਦਿਲ ਇਕ ਹੋ ਜਾਣ (ਤਾਂ) ਪਹਾੜ ਤੋੜ ਸਕਦੇ ਹਨ
ਤੇ ਭਾਰੇ ਦਲ ਨੂੰ ਤਿੱਤਰ ਬਿਤਰ ਕਰ ਸਕਦੇ ਹਨ ।

٧٥ ازیں در مرا گفتنی هابسیست   که درنامه آوردنش راے نیست

ਇਸ ਸਬੰਧੀ ਮੈਂ ਤੈਨੂੰ ਬਹੁਤ ਕੁਝ ਕਹਿਣਾ ਹੈ,
ਕਿ ਜਿਸ ਦਾ ਚਿਠੀ ਵਿਚ ਲਿਖਣਾ (ਠੀਕ) ਰਾਏ ਨਹੀਂ ਹੈ ।

٧٦ بخواهم که رانیم باهم سخن   نیاریم بے سود رنج و محن

ਮੈਂ ਚਾਹੁੰਦਾ ਹਾਂ ਕਿ ਆਪਸ ਵਿਚ ਗੱਲ-ਬਾਤ ਕਰੀਏ,ਤੇ
ਬੇ-ਫ਼ਾਇਦਾ ਰੰਜ ਤੇ ਕਠਨਾਈ ਲਿਆਉਣ ਦੇ ਕਾਰਣ ਨਾ ਬਣੀਏ

٧٧ چو خواهی بیایم بدیدار تو   بگوش آورم راز گفتار تو

ਜੇ ਤੂੰ ਚਾਹੇਂ ਤਾਂ ਮੇਰੇ ਤੇਰੇ ਦੀਦਾਰ ਲਈ ਆਵਾਂ
ਤੇ ਤੇਰੀਆਂ ਗੱਲਾਂ ਦਾ ਭੇਤ ਤੈਨੂੰ ਸੁਣਾਵਾਂ ।

٧٨ بخلوت نشانیم زرے سخن    کشم شانه بر پیچ موے سخن

ਪੜਦੇ ਵਾਲੀ ਥਾਂ ਗੱਲਾਂ ਦਾ ਘੁੰਡ ਖੋਹਲੀਏ
ਤੇ ਮੈਂ ਗੱਲਾਂ ਦੇ ਵਾਲਾਂ ਦੇ ਪੈਚਾਂ ਉਤੇ ਕੰਘੀ ਫੇਰਾ,

٧٩ بدامان تدبیر دست آوریم    فسونے برآن دیو مست آوریم

ਤਦਬੀਰ ਦੇ ਪੱਲੇ ਤੇ ਹੱਕ ਰੱਖੀਏ
ਤੇ ਉਸ ਮਸਤ ਦੇਓ ਉੱਤੇ ਕੋਈ ਜਾਦੂ ਚਲਾਈਏ,

٨٠ نمائیم راہے سوے کام خویش    فرازیم در دو جہاں نام خویش

ਆਪਣੇ ਕਾਰਜ ਦੀ ਸਿੱਧੀ ਵਲ ਕੋਈ ਰਸਤਾ ਕਢੀਏ,
ਦੋਹਾਂ ਜਹਾਨਾਂ ਵਿਚ ਆਪਣਾ ਨਾਮ ਉੱਚਾ ਕਰੀਏ ।

٨١ بہ تیغ و بہ اسپ و بہ ملک و بدین    کہ هرگز گزندت نہ آید ازین

ਤਲਵਾਰ, ਘੋੜੇ, ਦੇਸ ਤੇ ਧਰਮ ਨਾਲ (ਸੌਂਹ ਖਾ ਕੇ ਆਖਦਾ ਹਾਂ),
ਕਿ ਇਸ ਕਰਕੇ ਤੇਰੇ ਉਪਰ ਕੋਈ ਤਕਲੀਫ ਨਹੀਂ ਆਏਗੀ ।

٨٢ ز انجام افضل مشو بدگمان    کہ اورا نہ بد راستی (درمیان)

ਅਫਜ਼ਲ ਦੇ ਅੰਤ ਤੋਂ ਬਦ-ਗੁਮਾਨ ਨਾ ਹੋ,
ਕਿਉਂਕਿ ਉਸ (ਦੇ ਦਿਲ) ਵਿਚ ਸਚਾਈ ਨਹੀਂ ਸੀ*।

---

* ਬੀਜਾਪੁਰ ਦੇ ਰਾਜ ਦੇ ਕੁਝ ਹਿੱਸੇ ਪਰ ਕਬਜ਼ਾ ਕਰ ਲੈਣ ਪਰ ਓਥੇ ਦੇ ਸੁਲਤਾਨ ਅਲੀ ਆਦਲਸ਼ਾਹ ਨੇ ਅਫ਼ਜ਼ਲ ਖਾਨ ਜਰਨੈਲ ਨੂੰ ਭੇਜਿਆ । ਸ਼ਿਵਾਜੀ ਨੇ ਚਿਠੀ-ਪਤ੍ਰ ਕਰ ਕੇ ਉਸ ਨਾਲ ਇਕਾਂਤ ਵਿਚ ਗੱਲਬਾਤ ਕਰਨ ਦਾ ਫੈਸਾਲ ਕੀਤਾ ਜਿਸ ਵਿਚ ਅਫ਼ਜ਼ਲ ਖਾਨ ਮਾਰਿਆ ਗਿਆ । ਮੁਸਲਮਾਨ ਲੇਖਕਾਂ ਨ ਸ਼ਿਵਾਜੀ ਨੂੰ ਵਿਸ਼੍ਵਾਸ-ਘਾਤੀ ਕਿਹਾ ਹੈ ਤੇ ਅੰਗਰੇਜ਼ ਇਤਿਹਾਸਕਾਰਾਂ ਭੀ ਇਸੇ ਨੂੰ ਪੁਸ਼ਟੀ ਦਿਤੀ । ਪਰ ਇਨ੍ਹਾਂ ਸ਼ੇਅਰਾਂ ਤੋਂ ਪਤਾ ਲਗਦਾ ਹੈ ਕਿ ਕਿਸੇ ਖਾਸ ਕਾਰੇ ਲਈ ਅਫਜ਼ਲ ਖਾਨ ਨੇ ੧੨ ਸੌ ਹਬਸ਼ੀ ਘਾਤ ਵਿਚ ਲਾਏ ਹੋਏ ਸਨ ਜਿਸ ਕਰ ਕੇ ਸ਼ਿਵਾਜੀ ਨੂੰ ਆਪਣੇ ਬਚਾਉ ਲਈ ਪਹਿਲ ਕਰਨੀ ਪਈ, ਜਿਸ ਨੂੰ ਵਿਸ਼੍ਵਾਸ-ਘਾਤ ਨਹੀਂ ਕਿਹਾ ਜਾ ਸਕਦਾ ।

۸۳ ز زنگی سواران پر خاش جو  هزار و دو صد در کمیں داشته او

ਬਾਰਾਂ ਸੋ ਬੜੇ ਲੜਾਕੇ ਹਬਸ਼ੀ ਘੋੜ–ਚੜ੍ਹੇ* ।
ਉਸ ਨੈ ਘਾਤ ਵਿਚ ਰਖੇ ਹੋਏ ਸਨ ।

۸۴ اگر پیشدستی نه کردم بدو  که ایں نامه اکنوں نوشتے بتو

ਜੇ ਮੈਂ ਉਸ ਉੱਪਰ ਪਹਿਲ ਨਾ ਕਰਦਾ,
ਇਹ ਚਿਠੀ ਹੁਣ ਤੈਨੂੰ ਕੌਣ ਲਿਖਦਾ?

۸۵ مرا باتو چشم چنیں کار نیست  ترا خود بمن نیز پیکار نیست

ਮੈਨੂੰ ਤੇਰੇ ਨਾਲ ਇਸ ਤਰਾਂ ਦੇ ਕੰਮ ਦੀ ਆਸ ਨਹੀਂ ਹੈ,
ਤੈਨੂੰ ਆਪ ਭੀ ਮੇਰੇ ਨਾਲ ਦੁਸ਼ਮਣੀ ਨਹੀਂ ਹੈ ।

۸۶ جوابت بیابم اگر با صواب  شب آیم به پیش تو تنها شتاب

ਜੇ ਤੇਰਾ ਠੀਕ ਜਵਾਬ ਮੈਨੂੰ ਮਿਲ ਜਾਏ,
ਤਾਂ ਮੈਂ ਜਲਦੀ ਰਾਤ ਨੂੰ ਤੇਰੇ ਕੋਲ ਇਕੱਲਾ ਹੀ ਆ ਜਾਵਾਂ ।

۸۷ نمایم بتو نامه‌هائے نہاں  که بگرفتم از جیب شائسته خاں

ਤੈਨੂੰ ਮੈਂ (ਉਹ) ਖ਼ੁਫ਼ੀਆ ਚਿੱਠੀਆਂ ਵਿਖਾਵਾਂ ਕਿ ਜੇਹੜੀਆਂ
ਮੈਂ ਸ਼ਾਇਸਤਾ ਖਾਨ ਦੀ ਜੇਬ ’ ਚੋਂ ਲਈਆਂ ਸਨ** ।

---

* ਬੀਜਾਪੁਰ ਦੇ ਤਹਿਤ ਹੇਠਾਂ ਸੀਦੀ ਹਬਸ਼ੀਆਂ ਦੀ ਬਸਤੀ ਸੀ, ਤੇ ਉਥੋਂ ਦੇ ਲੜਾਕੇ ਜ਼ੰਜੀ ਸਵਾਰ ਅਫਜ਼ਲ ਖਾਨ ਦੇ ਨਾਲ ਆਏ ਹੋਏ ਸਨ ਜਿਨ੍ਹਾਂ ਵਿਚ ਬਾਰਾਂ ਸੌ ਨੂੰ ਉਸ ਨੈ ਘਾਤ ਵਿਚ ਲਾਇਆ ਹੋਇਆ ਸੀ ।

** ਸ਼ਾਇਸਤਾ ਖਾਨ ਪਰ ਸ਼ਿਵਾਜੀ ਰਾਤ ਨੂੰ ਧਾਵਾ ਕਰਕੇ ਪਿਆ ਸੀ । ਸ਼ਾਇਸਤਾ ਖਾਨ ਸੁਤਾ ਪਿਆ ਸੀ । ਸ਼ੋਰ ਸੁਣ ਕੇ ਜਦ ਖਿੜਕੀ ਵਿਚੋਂ ਦੀ ਭੱਜ ਰਿਹਾਸੀ ਤਾਂ ਸ਼ਿਵਾਜੀ ਦੀ ਤਲਵਾਰ ਨਾਲ ਉਸ ਦੀਆਂ ਦੋ ਉਂਗਲੀਆਂ ਹੀ ਵਢੀਆਂ ਗਈਆਂ ਸਨ । ਇਹ ਪਤ੍ਰ ਉਸ ਦੇ ਚੋਗੇ ਦੀ ਜੇਬ ਵਿਚੋਂ ਉਸ ਵੇਲੇ ਕਢੇ ਹੋਣੇ ਹਨ । ਮਾਲੂਮ ਹੁੰਦਾ ਹੈ ਇਨ੍ਹਾਂ ਚਿਠੀਆਂ ਵਿਚ ਔਰੰਗਜ਼ੇਬ ਨੇ ਹਿੰਦੂਆਂ ਸਰਦਾਰਾਂ ਯਾ ਆਮ ਹਿੰਦੂਆਂ ਦੇ ਵਿਰੁਧ ਕੁਝ ਲਿਖਿਆ ਹੋਇਆ ਹੋਣਾ ਏ ਜੋ ਸ਼ਿਵਾਜੀ ਜੈ ਸਿੰਘ ਨੂੰ ਪੜ੍ਹਾ ਕੇ ਉਸ ਨੂੰ ਜਗਾਉਣਾ ਚਾਹੁੰਦਾ ਸੀ ।

۸۸ زنم آب اندیشه بر دیده‌ات   کنم دور خواب پسندیده‌ات

ਤੇਰੀਆਂ ਅਖੀਆਂ ਤੇ ਫਿਕਰ-ਸੋਚ ਦਾ ਪਾਣੀ ਛਿੜਕਾਂ
ਤੇ ਤੇਰੀ ਸੁਖ-ਨੀਂਦ ਦੂਰ ਕਰਾਂ,

۸۹ کنم راست تعبیر خواب ترا   وزاں پس بگیرم جواب ترا

ਤੇਰੇ ਸੁਫ਼ਨੇ ਦਾ ਠੀਕ ਫਲਾਦੇਸ਼ ਕਢਾਂ,
ਤੇ ਉਸ ਦੇ ਪਿਛੋਂ ਤੇਰਾ ਜਵਾਬ ਲਵਾਂ।

۹۰ نه زیبد چو این نامه امزاج تو   من و تیغ بُران و افواج تو

ਜੇ ਇਹ ਚਿੱਠੀ ਤੇਰੇ ਮਨ ਨੂੰ ਨਾ ਭਾਵੇ (ਤਾਂ ਫਿਰ)
ਮੈਂ, ਤੇਜ਼ ਤਲਵਾਰ, ਤੇ ਤੇਰੀਆਂ ਫੌਜਾਂ ਹਨ ।

۹۱ چو خورشید فردا نشد رو بشام   (هلا)لم نیام افکند والسلام

ਕੱਲ੍ਹ ਜਦ ਸੂਰਜ ਸ਼ਾਮ ਵਿਚ ਮੂੰਹ ਲੁਕਾਏਗਾ, (ਉਸ ਵੇਲੇ) ਮੇਰੀ
ਅੱਧੇ ਚੰਦ ਵਰਗੀ (ਤਲਵਾਰ) ਮਿਆਨ ਸੁਟ ਦੇਵੇਗੀ। ਪ੍ਰਣਾਮ।।